ੴ ਸਤਿਗੁਰ ਪ੍ਰਸਾਦਿ ॥

# ਜਨਮ ਸਾਖੀ
# ਸ਼੍ਰੋਮਣੀ
# ਭਗਤ ਕਬੀਰ ਜੀ


ਲੇਖਕ—

ਸ੍ਰੀ ਮਾਨ ਗਿਆਨੀ ਤ੍ਰਿਲੋਕ ਸਿੰਘ ਜੀ






ਪ੍ਰਕਾਸ਼ਕ :

ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:

ਜਲ੍ਹਿਆਂ ਵਾਲਾ ਬਾਗ, ਅੰਮ੍ਰਿਤਸਰ । ਫੋਨ : 2545421

# Janamsakhi Bhagat Kabir Ji

By

Giani Trilok Singh Ji

ਭੇਟਾ : Rs 150-00

ਪ੍ਰਕਾਸ਼ਕ -

ਭਾ: ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ :

ਜਲ੍ਹਿਆਂ ਵਾਲਾ ਬਾਗ , ਅੰਮ੍ਰਿਤਸਰ ।



Publisher:

**B.Jawahar Singh Kirpal Singh & Co**

Jallianwala Bagh , Amritsar -143006.

Website : www.jsks.co.in Email: jsks.publishers@gmail.com

Phone/Fax : 0183-2545421

Mob-093169-85040,098786-48612

(Printed In India)

# ਤਤਕਰਾ

# ਪ੍ਰਵੇਸ਼ਕਾ

ਸੰਸਾਰ ਵਿਚ ਜਿਹੜੇ ਮਨੁੱਖ ਜਨਮ ਲੈ ਕੇ ਆਉਂਦੇ ਹਨ ਉਹਨਾਂ ਵਿਚੋਂ ਸਭ ਨਾਲੋਂ ਵਧੇਰੇ ਮਹਾਨਤਾ ਭਗਵਾਨ ਦੇ ਉਹਨਾਂ ਭਗਤਾਂ ਦੀ ਹੈ ਜੋ ਭਗਤੀ ਦੀ ਡੋਰੀ ਨਾਲ ਭਗਵਾਨ ਨੂੰ ਆਪਣੀ ਵੱਲ ਖਿੱਚ ਕੇ ਉਸ ਨਾਲ ਅਭੇਦ ਹੋ ਜਾਂਦੇ ਹਨ। ਬੜੇ ਬੜੇ ਰਾਜੇ ਮਹਾਰਾਜੇ ਤੇ ਬਹਾਦਰ ਯੋਧੇ ਇਸ ਸੰਸਾਰ ਵਿਚ ਹੋ ਗੁਜ਼ਰੇ ਹਨ, ਪਰੰਤੂ ਉਹਨਾਂ ਵਿਚੋਂ ਸੰਸਾਰ ਦੇ ਲੋਕ ਬਹੁਤ ਥੋੜਿਆਂ ਨੂੰ ਜਾਣਦੇ ਹਨ ਅਤੇ ਉਹ ਭੀ ਸਰਸਰੀ ਜਿਹਾ। ਇਸ ਦੇ ਮੁਕਾਬਲੇ ਭਗਵਾਨ ਦਾ ਪਿਆਰਾ 'ਰਾਮ ਚੰਦਰ' ਜਿਸ ਸਬੰਧੀ ਠੀਕ ਠੀਕ ਕੋਈ ਇਹ ਭੀ ਨਹੀਂ ਜਾਣਦਾ ਕਿ ਉਹ ਕਿਹੜੇ ਯੁਗ ਵਿਚ ਹੋਇਆ ਹੈ ਅੱਜ ਭਾਰਤ ਦੇ ਬੱਚੇ ਬੱਚੇ ਦੇ ਹਿਰਦੇ ਵਿਚ ਬੈਠਾ ਹੋਇਆ ਹੈ। ਈਸਾ ਦੋ ਹਜ਼ਾਰ ਸਾਲ ਪਹਿਲਾਂ ਹੋ ਬੀਤਿਆ ਹੈ, ਪਰੰਤੂ ਸੰਸਾਰ ਦੀ ਅੱਧੀ ਵਸੋਂ ਉਸ ਦੀ ਪੂਜਾ ਕਰਦੀ ਹੈ। ਇਹੋ ਗੱਲ ਸ੍ਰੀ ਕ੍ਰਿਸ਼ਨ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਬੰਧੀ ਕਹੀ ਜਾ ਸਕਦੀ ਹੈ। ਬਹੁਤ ਘੱਟ ਲੋਕਾਂ ਨੇ ਇਹ ਗੱਲ ਜਾਨਣ ਦੀ ਲੋੜ ਸਮਝੀ ਹੈ ਕਿ ਉਸ ਸਮੇਂ ਦੇ ਹੁਕਮਰਾਨ ਕੌਣ ਸਨ ਪਰੰਤੂ ਇਹਨਾਂ ਮਹਾਂ ਪੁਰਸ਼ਾਂ ਦੇ ਨਾਮ ਨਾ-ਕੇਵਲ ਇਸ ਦੇਸ਼ ਦੇ ਸਾਰੇ ਲੋਕਾਂ ਸਗੋਂ ਸੰਸਾਰ ਭਰ ਦੇ ਇਤਿਹਾਸ ਖੋਜੀਆਂ ਦੇ ਹਿਰਦਿਆਂ ਵਿਚ ਉੱਕਰੇ ਪਏ ਹਨ। ਜੇਕਰ ਉਸ ਸਮੇਂ ਦੀ ਕਿਸੇ ਹੋਰ ਸ਼ਖਸੀਅਤ ਦਾ ਨਾਮ ਉੱਘਾ ਹੈ ਤਾਂ ਇਹਨਾਂ ਮਹਾਂ ਪੁਰਖਾਂ ਦੀ ਮੇਹਰ ਦਾ ਸਦਕਾ ਤੇ ਉਹ ਭੀ ਇਸ ਤਰ੍ਹਾਂ ਕਿ ਜਿਸ ਤਰ੍ਹਾਂ ਸੂਰਜ ਦੇ ਸਾਹਮਣੇ ਦੀਵਾ ਹੁੰਦਾ ਹੈ। ਇਹਨਾਂ ਮਹਾਂ ਪੁਰਖਾਂ ਨੂੰ ਈਸ਼ਵਰ ਦੇ ਅਵਤਾਰ ਮੰਨਿਆਂ ਜਾਵੇ ਜਾਂ ਨਾ ? ਇਸ ਸਵਾਲ ਸਬੰਧੀ ਦੋ ਰਾਵਾਂ ਹੋ ਸਕਦੀਆਂ ਹਨ, ਪਰੰਤੂ ਇਸ ਸੱਚਾਈ ਨਾਲ ਤਾਂ ਕੋਈ ਅਸੰਮਤੀ ਪ੍ਰਗਟ ਨਹੀਂ ਕਰ ਸਕਦਾ ਕਿ ਉਹ ਮਹਾਨ ਹੋਏ ਹਨ ਅਤੇ ਉਹਨਾਂ ਵਲੋਂ ਆਮ ਲੋਕਾਂ ਨਾਲੋਂ ਇਤਨੇ ਵੱਡੇ

ਗੁਣਾਂ ਦਾ ਪ੍ਰਗਟਾਵਾ ਹੋਇਆ ਹੈ ਕਿ ਜਿਨ੍ਹਾਂ ਦੇ ਕਾਰਨ ਲੱਖਾਂ ਕਰੋੜਾਂ ਲੋਕ ਉਨ੍ਹਾਂ ਦੇ ਚਲਾਏ ਹੋਏ ਧਰਮ ਨੂੰ ਮੰਨਦੇ ਹਨ ਅਤੇ ਜਿਹੜੇ ਉਹਨਾਂ ਦੇ ਧਰਮਾਂ ਦੇ ਦਾਇਰੇ ਵਿਚ ਨਹੀਂ ਹਨ, ਉਹ ਭੀ ਉਹਨਾਂ ਦਾ ਨਾਮ ਸ਼ਰਧਾ ਤੇ ਸਤਿਕਾਰ ਨਾਲ ਲੈਂਦੇ ਹਨ ਅਤੇ ਉਹਨਾਂ ਦੀ ਮਹਾਨਤਾ ਅਗੇ ਸਿਰ ਝੁਕਾਉਂਦੇ ਹਨ ।

ਸ੍ਰੀ ਕਬੀਰ ਜੀ ਨੂੰ ਹੋ ਬੀਤਿਆਂ ਪੰਜ ਸੌ ਸਾਲਾਂ ਤੋਂ ਵੱਧ ਸਮਾਂ ਹੋ ਚੁਕਿਆ ਹੈ । ਉਹ ਇਕ ਗਰੀਬ ਜੁਲਾਹਿਆਂ ਦੇ ਘਰ ਪੈਦਾ ਹੋਏ ਤੇ ਪ੍ਰਵਾਨ ਚੜ੍ਹੇ ਗਰੀਬੀ ਨਾਲ ਘੋਲ ਕਰਦਿਆਂ ਹੀ ਉਹਨਾਂ ਨੇ ਆਪਣਾ ਸਾਰਾ ਜੀਵਨ ਗੁਜ਼ਾਰ ਦਿੱਤਾ, ਪਰੰਤੂ ਭਗਵਾਨ ਦੀ ਭਗਤੀ ਦੇ ਪਿਆਰ ਨੇ ਉਹਨਾਂ ਨੂੰ ਚਮਕਾ ਦਿੱਤਾ, ਉਹਨਾਂ ਦਾ ਨਾਮ ਉਜਾਗਰ ਤੇ ਅਮਰ ਕਰ ਦਿੱਤਾ। ਅੱਜ ਬਹੁਤ ਘੱਟ ਲੋਕ ਜਾਣਦੇ ਹੋਣਗੇ ਕਿ ਕਬੀਰ ਦੇ ਸਮੇਂ ਹਕੂਮਤ ਕਿਸ ਦੀ ਸੀ ਤੇ ਕਿਸ ਤਰ੍ਹਾਂ ਦੀ ਸੀ, ਪਰੰਤੂ ਸਾਰੇ ਦੇਸ਼ ਵਿਚ ਕੋਈ ਵੀ ਮਨੁੱਖ ਅਜੇਹਾ ਨਹੀਂ ਹੋਵੇਗਾ ਜੋ ਕਬੀਰ ਜੀ ਦਾ ਨਾਮ ਅਤੇ ਉਹਨਾਂ ਦੀ ਜੀਵਨੀ ਸਬੰਧੀ ਕੁਝ ਨਾ ਕੁਝ ਜਾਣਦਾ ਨਾ ਹੋਵੇ । ਉਸ ਸਮੇਂ ਦੇ ਬਾਦਸ਼ਾਹ ਤੇ ਹੋਰ ਵੱਡਿਆਂ ਦੇ ਹਿਰਦਿਆਂ ਵਿਚ ਕੀ ਸੀ ਤੇ ਉਹਨਾਂ ਕੀ ਕਿਹਾ ? ਇਸ ਗੱਲ ਨੂੰ ਤਾਂ ਸ਼ਾਇਦ ਕੋਈ ਭੀ ਨਾ ਜਾਣਦਾ ਹੋਵੇ ਪਰੰਤੂ ਕਬੀਰ ਜੀ ਦੀ ਬਾਣੀ ਸਬੰਧੀ ਕੁਝ ਵੀ ਨਾ ਜਾਨਣ ਵਾਲਾ ਸ਼ਾਇਦ ਇਸ ਦੇਸ਼ ਦਾ ਇਕ ਭੀ ਮਨੁੱਖ ਨਾ ਹੋਵੇ । ਕਬੀਰ ਜੀ ਦੀ ਰਚੀ ਬਾਣੀ ਉਹਨਾਂ ਨੂੰ ਹਮੇਸ਼ਾਂ ਲਈ ਅਮਰ ਕਰ ਗਈ ਹੈ ਅਤੇ ਉਹਨਾਂ ਲਈ ਸ਼ਰਧਾ ਦੇ ਭਾਵ ਇਸ ਦੇਸ਼ ਦੇ ਕਰੋੜਾਂ ਲੋਕ ਹਮੇਸ਼ਾਂ ਲਈ ਆਪਣੇ ਵੱਡਿਆਂ ਤੋਂ ਵਿਰਸੇ ਵਿਚ ਲੈਂਦੇ ਰਹਿਣਗੇ।

ਕਬੀਰ ਜੀ ਦੀ ਜੀਵਨੀ ਸਬੰਧੀ ਰਚੀ ਗਈ ਇਹ ਰਚਨਾ ਸੁਹਿਰਦ ਪਾਠਕਾਂ ਦੇ ਸਾਹਮਣੇ ਰੱਖਦੇ ਹੋਏ ਅਸੀਂ ਖੁਸ਼ੀ ਮਹਿਸੂਸ ਕਰ ਰਹੇ ਹਾਂ। ਇਹ ਪੁਸਤਕ ਹਵਾ ਵਿਚ ਤਲਵਾਰਾਂ ਮਾਰ ਕੇ ਤਿਆਰ ਨਹੀਂ ਕੀਤੀ ਗਈ, ਸਗੋਂ ਬੜੀ ਗੂੜ੍ਹੀ ਖੋਜ ਨਾਲ ਲਿਖੀ ਗਈ ਹੈ, ਪੰਜਾਬੀ ਵਿਚ ਇਸ ਸਮੇਂ ਤੱਕ ਕਬੀਰ ਜੀ ਦੀ ਜੀਵਨੀ ਦੀ ਕੋਈ ਅਜੇਹੀ ਪੁਸਤਕ ਨਹੀਂ ਕਿ ਜਿਸ ਪਰ ਕੋਈ ਮੇਹਨਤ ਕੀਤੀ ਗਈ ਹੋਵੇ ਪਰੰਤੂ ਅਸੀਂ ਕਿਸੇ ਸਬੰਧੀ ਕੁਝ ਲਿਖਣਾ ਮੁਨਾਸਬ ਨਹੀਂ ਸਮਝਦੇ। ਕੇਵਲ ਇਸ

ਰਚਨਾ ਵਿਚ ਪਾਠਕਾਂ ਦਾ ਪ੍ਰਵੇਸ਼ ਕਰਾਉਣ ਲਈ ਇਹ ਅੱਖਰ ਲਿਖ ਰਹੇ ਹਾਂ ਉਹਨਾਂ ਦੇ ਗਿਆਤ ਲਈ ਇਹ ਲਿਖਣ ਦੀ ਲੋੜ ਅਨੁਭਵ ਕਰਦੇ ਹਾਂ ਕਿ ਇਹ ਪੁਸਤਕ ਕਬੀਰ ਜੀ ਦੀ ਜੀਵਨੀ ਸਬੰਧੀ ਹਿੰਦੀ, ਉਰਦੂ, ਸੰਸਕ੍ਰਿਤ ਤੇ ਦੇਸ਼ ਦੀਆਂ ਹੋਰ ਬੋਲੀਆਂ ਵਿਚ ਛਪੀਆਂ ਪੁਸਤਕਾਂ ਦੇ ਲੰਮੇ ਮੁਤਾਲਿਆ ਦੇ ਪਿਛੋਂ ਹੀ ਲਿਖੀ ਗਈ ਹੈ । ਇਹੋ ਕਾਰਨ ਹੈ ਕਿ ਪੰਜਾਬੀ ਦੇ ਪਾਠਕ ਇਸ ਵਿਚ ਉਹ ਸਾਖੀਆਂ ਭੀ ਪੜ੍ਹਨਗੇ ਕਿ ਜੋ ਉਹਨਾਂ ਲਈ ਅਛੂਤੀਆਂ ਹੋਣਗੀਆਂ ਅਤੇ ਉਹਨਾਂ ਦੇ ਕਬੀਰ ਜੀ ਸਬੰਧੀ ਗਿਆਨ ਵਿਚ ਭਾਰੀ ਵਾਧਾ ਕਰਨਗੀਆਂ । ਮਹਾਂ ਪੁਰਖਾਂ ਦੇ ਜੀਵਨ ਇਸ ਨੁਕਤੇ ਨੂੰ ਧਿਆਨ ਵਿਚ ਰਖਕੇ ਹੀ ਲਿਖੇ ਤੇ ਪੜ੍ਹੇ ਜਾਂਦੇ ਹਨ ਕਿ ਲੋਕਾਂ ਦੇ ਹਿਰਦੇ ਵਿਚ ਧਰਮ ਦੀ ਛਾਪ ਲਗੇ ਅਤੇ ਉਸ ਦੁਆਰਾ ਸ਼ਰਧਾ ਤੇ ਭਗਤੀ ਵਿਚ ਵਾਧਾ ਹੋਵੇ । ਮਨੁਖ ਸੰਸਾਰ ਪਰ ਆਉਂਦਾ ਹੈ ਤੇ ਆਪਣੇ ਧੰਧਿਆਂ ਵਿਚ ਲਗ ਕੇ ਇਹ ਗੱਲ ਭੁਲ ਹੀ ਜਾਂਦਾ ਹੈ ਕਿ ਉਸ ਦੀ ਆਤਮਾ ਨੂੰ ਚੁਰਾਸੀ ਦੇ ਚੱਕਰ ਵਿਚੋਂ ਨਿਕਲਕੇ ਮੁਕਤੀ ਪ੍ਰਾਪਤ ਕਰਨ ਦੀ ਭੀ ਲੋੜ ਹੈ । ਇਸ ਗੱਲ ਦਾ ਗਿਆਨ ਕਬੀਰ ਜਿਹੇ ਮਹਾਂਪੁਰਖਾਂ ਦੇ ਜੀਵਨ ਤੇ ਉਹਨਾਂ ਦੀ ਅਮਰ ਬਾਣੀ ਦੇ ਪੜ੍ਹਨ ਨਾਲ ਹੀ ਹੁੰਦਾ ਹੈ । ਇਹਨਾਂ ਵਿਚੋਂ ਜਿਹੜਾ ਉਪਦੇਸ਼ ਪ੍ਰਾਪਤ ਹੁੰਦਾ ਹੈ ਉਸ ਪਰ ਜੇਕਰ ਮਨੁਖ ਅਮਲ ਕਰੇ ਤਾਂ ਨਾ-ਕੇਵਲ ਉਸਦਾ ਲੋਕ ਹੀ ਸੰਵਰਦਾ ਹੈ ਸਗੋਂ ਪ੍ਰਲੋਕ ਭੀ ਸੁਧਰ ਜਾਂਦਾ ਹੈ । ਅਸੀਂ ਅਨੁਭਵ ਕਰਦੇ ਹਾਂ ਕਿ ਧਰਮ ਦੇ ਪਿਆਰੇ ਪਾਠਕ ਨਾ-ਕੇਵਲ ਇਸ ਰਚਨਾ ਨੂੰ ਜਿਸ ਵਿਚ ਕਬੀਰ ਜੀ ਦੀ ਜੀਵਨੀ ਤੇ ਬਾਣੀ ਦਾ ਚਮਤਕਾਰ ਭਰੇ ਪਏ ਹਨ, ਧਿਆਨ ਨਾਲ ਪੜ੍ਹਨਗੇ, ਅਤੇ ਇਸ ਤੋਂ ਪੂਰਾ-ਪੂਰਾ ਲਾਭ ਭੀ ਉਠਾਉਣਗੇ ।

ਅੰਮ੍ਰਿਤਸਰ  
੩੦ ਅਗਸਤ ੧੯੫੯

ਕਰਤਾ—  
ਗਿਆਨੀ ਤ੍ਰਿਲੋਕ ਸਿੰਘ

# ਕਬੀਰ ਭਗਤ

ਭਾਰਤ ਦੇ ਉਪ-ਰਾਸ਼ਟਰਪਤੀ ਡਾ: ਰਾਧਾ ਕ੍ਰਿਸ਼ਨਨ ਦੀਆਂ ਨਜ਼ਰਾਂ ਵਿਚ

ਭਾਰਤ ਦੇ ਉਪ-ਰਾਸ਼ਟਰਪਤੀ ਡਾਕਟਰ ਰਾਧਾ ਕ੍ਰਿਸ਼ਨਨ ਨੇ ੫੬੧ਵੀਂ ਕਬੀਰ ਜੈਂਤੀ ਦੇ ਮੌਕੇ ਦਿੱਲੀ ਵਿਚ ਹੋਏ ਇਕ ਜਲਸੇ ਵਿਚ ਤਕਰੀਰ ਕਰਦਿਆਂ ਹੋਇਆਂ ਭਗਤ ਕਬੀਰ ਜੀ ਨੂੰ ਇਹਨਾਂ ਸ਼ਬਦਾਂ ਵਿਚ ਸ਼ਰਧਾਂਜਲੀ ਭੇਟ ਕੀਤੀ ਹੈ—

'ਸੰਸਾਰ ਤੇ ਭਾਰਤ ਨੂੰ ਇਸ ਸਮੇਂ ਕਬੀਰ ਜੀ ਦੇ ਧਰਮ ਦੀ ਲੋੜ ਹੈ, ਜੋ ਸੰਸਾਰ ਭਰ ਦੇ ਮਨੁੱਖਾਂ ਨੂੰ ਰੰਚਕ ਮਾਤਰ ਮਤ ਭੇਦਾਂ ਤੋਂ ਬਿਨਾਂ ਪਿਆਰ ਭਰੀਆਂ ਗਲਵਕੜੀਆਂ ਪਾਉਂਦੇ ਵੇਖਣਾ ਚਾਹੁੰਦਾ ਹੈ। ਦੇਸ਼ ਉਸ ਦੇ ਨੀਤੀਵੇਤਾ ਕਾਰਖਾਨੇਦਾਰ ਜਾਂ ਫੌਜੀ ਸੂਰਬੀਰ ਨਹੀਂ ਬਣਾਉਂਦੇ ਸਗੋਂ ਉਹ ਸੰਤ ਮਹਾਤਮਾ ਬਣਾਉਂਦੇ ਹਨ ਕਿ ਜਿਨ੍ਹਾਂ ਦੀ ਸੁਸਾਇਟੀ ਪਰ ਇਕ ਗੂਹੜੀ ਰੰਗਤ ਚੜ੍ਹ ਜਾਂਦੀ ਹੈ। ਕਬੀਰ ਜੀ ਭੀ ਇਹਨਾਂ ਹੀ ਮਹਾਂਪੁਰਖਾਂ ਵਿਚੋਂ ਇਕ ਸਨ ਜਿਨ੍ਹਾਂ ਦੀ ਮਹਾਨ ਆਤਮਾ ਨੇ ਸੂਬੇ ਜਾਂ ਦੇਸ਼ ਦੇ ਨਹੀਂ ਸੰਸਾਰ ਦੇ ਏਕਾਕਰਨ ਲਈ ਉਪਦੇਸ਼ਿਆ ਹੈ। ਦੇਸ਼ ਦੀ ਰਾਜਸੀ ਭਲਾਈ ਅਤੇ ਆਰਥਕ ਉੱਨਤੀ ਲਈ ਬਹੁਤ ਕੁਝ ਕੀਤਾ ਜਾ ਚੁੱਕਿਆ ਹੈ, ਪਰੰਤੂ ਇਸ ਦੀ ਆਪਣੇ ਆਪ ਵਿਚ ਉਸ ਸਮੇਂ ਤੱਕ ਕੋਈ ਕੀਮਤ ਨਹੀਂ ਕਿ ਜਦ ਤਕ ਮਨੁਖ ਦੇ ਜਜ਼ਬੇ ਰੂਹਾਨੀ ਸ਼ਾਂਤੀ ਦੇ ਜ਼ਾਬਤੇ ਵਿਚ ਨਾ ਹੋਣ, ਅਤੇ ਇਹ ਕੇਵਲ ਧਰਮ ਹੀ ਕਰ ਸਕਦਾ ਹੈ, ਜੋ ਨਾ-ਕੇਵਲ ਸਬਰ ਤੇ ਸ਼ੁਕਰ ਹੀ ਸਿਖਾਉਂਦਾ ਹੈ, ਸਗੋਂ ਮਨੁੱਖਤਾ ਨੂੰ ਪਿਆਰ ਤੇ ਏਕਤਾ ਭੀ ਦਿੰਦਾ ਹੈ। ਅਫ਼ਸੋਸ ਦੀ ਗੱਲ ਹੈ ਕਿ ਸਾਡੇ ਦੇਸ਼ ਵਿਚ ਧਰਮ ਦੇ ਨਾਮ ਪਰ ਊਚ ਨੀਚ ਕਾਇਮ ਕੀਤੀ ਗਈ ਹੈ ਤੇ ਧਰਮ ਦੇ ਨਾਮ ਪਰ ਹੀ ਅੱਤਿਆਚਾਰ ਭੀ ਹੁੰਦੇ ਰਹਿੰਦੇ ਹਨ। ਕਬੀਰ ਜਿਹੇ ਮਹਾਂਪੁਰਖ ਮਨੁੱਖਤਾ ਦੀ ਸਹੀ ਪ੍ਰਤੀਨਿਧਤਾ ਕਰਨ ਲਈ ਇਸ ਸੰਸਾਰ ਵਿਚ ਆਉਂਦੇ ਹਨ, ਇਸ ਲਈ ਅਸਾਨੂੰ ਸਾਰਿਆਂ ਨੂੰ ਉਹਨਾਂ ਦੇ ਪਾਏ ਪੂਰਨਿਆਂ ਪਰ ਚਲਣਾ ਚਾਹੀਦਾ ਹੈ।'

ੴ ਸਤਿਗੁਰ ਪ੍ਰਸਾਦਿ ॥

# ਜਨਮ ਸਾਖੀ

# ਭਗਤ ਕਬੀਰ ਜੀ

## ਪੂਰਬਲੇ ਕਰਮਾਂ ਦਾ ਫਲ

ਗੰਗਾ ਦੇ ਕਿਨਾਰੇ ਕਾਂਸ਼ੀ 'ਬਨਾਰਸ' ਦੇਵ ਨਗਰੀ ਹੈ । ਕਿਸੇ ਪੁਰਸ਼ ਨੇ ਪੂਰਬਲੇ ਜਨਮ ਵਿਚ ਕੋਈ ਚੰਗੇ ਕੰਮ ਕੀਤੇ ਹੋਣ ਤਾਂ ਉਸਦਾ ਜਨਮ ਇਸੇ ਦੇਵ ਨਗਰੀ ਵਿਚ ਹੁੰਦਾ ਹੈ । ਕਾਂਸ਼ੀ ਵਿਚ ਪ੍ਰਲੋਕ ਗਮਨ ਕਰਨ ਵਾਲਾ ਪੁਰਸ਼ ਜ਼ਰੂਰੀ ਸੁਰਗਪੁਰੀ ਨੂੰ ਜਾਂਦਾ ਹੈ ਅਤੇ ਦੇਵਤੇ ਉਸ ਨੂੰ ਲੈਣ ਵਾਸਤੇ ਆਉਂਦੇ ਹਨ ।

ਬਿਕ੍ਰਮੀ ਦੀ ਪੰਦਰਵੀਂ ਸਦੀ ਵਿਚ ਕਾਂਸ਼ੀ ਭਗਤੀ ਵਿੱਦਿਆ, ਬ੍ਰਹਮ ਵਿੱਦਿਆ ਤੇ ਕਲਾ ਦੀ ਹੋਂਦ ਕਾਰਨ ਬਹੁਤ ਪ੍ਰਸਿਧ ਸੀ । ਸੈਂਕੜੇ ਪਾਠਸ਼ਾਲਾ, ਕਲਾ ਭਵਨ ਤੇ ਸਾਧੂ ਆਸ਼ਰਮ ਸਨ । ਯੱਗ ਤੇ ਹਵਨ ਹੋਣ ਦੇ ਕਾਰਨ ਸਾਰੀ ਨਗਰੀ ਦਾ ਵਾਤਾਵਰਨ ਨਿਰਮਲ, ਸੁਗੰਧੀ ਭਰਪੂਰ, ਹਿਰਦੇ ਠੰਢ ਪਾਉਣ ਵਾਲਾ ਹੁੰਦਾ ਸੀ । ਵੇਦ ਮੰਤਰਾਂ ਅਤੇ ਬ੍ਰਹਮ ਬਾਣੀ ਦੇ ਗਾਉਣ ਕਾਰਣ ਮਧੁਰ ਧੁਨ ਸਦਾ ਗੂੰਜਦੀ ਰਹਿੰਦੀ ਸੀ । ਕਰਮ-ਕਾਂਡ ਦਾ ਜ਼ੋਰ ਸੀ । ਪ੍ਰਾਚੀਨ ਸੰਸਕ੍ਰਿਤ ਦੇ ਦ੍ਰਿਸ਼ ਥਾਂ ਥਾਂ ਦਿਖਾਈ ਦੇਂਦੇ ਸਨ । ਨਰਸਿੰਘਿਆਂ, ਸੰਖਾਂ ਅਤੇ ਟੱਲਾਂ ਦੀਆਂ ਅਵਾਜ਼ਾਂ ਸ਼ਾਮ ਨੂੰ ਹਰ ਜੀਵ ਜੰਤੂ ਨੂੰ ਪ੍ਰਭੂ ਯਾਦ ਵਿਚ ਮਗਨ ਕਰ ਦੇਂਦੀਆਂ ਸਨ । ਇੰਦਰ ਤੇ ਬ੍ਰਹਮ ਪੁਰੀ ਦੇ ਸਮਾਨ ਕਾਂਸ਼ੀ ਨਗਰੀ ਆਤਮਿਕ ਗਿਆਨ

ਦੇ ਖੋਜੀਆਂ ਦੇਵ ਦਰਸ਼ਕਾਂ ਦੇ ਨਾਲ ਭਰੀ ਰਹਿੰਦੀ ਸੀ। ਰਾਮ ਨਾਮ ਦਾ ਉਚਾਰਨ ਬਹੁਤ ਹੁੰਦਾ ਸੀ।

ਐਸੇ ਵਾਤਾਵਰਣ ਵਿਚ ਜਿਸ ਵੀ ਪ੍ਰਾਣੀ ਨੇ ਕਾਂਸ਼ੀ ਨਗਰ ਵਿਚ ਜਨਮ ਲਿਆ ਉਹ ਭਾਗਸ਼ਾਲੀ ਸੀ। ਕਾਂਸ਼ੀ ਵਿਚ ਹਰ ਜ਼ਾਤ ਦੇ ਲੋਕ ਸਨ। ਜੁਲਾਹਿਆਂ ਦੀ ਜ਼ਾਤ ਵੀ ਬਹੁਤ ਸੀ। ਉਹਨਾਂ ਜੁਲਾਹਿਆਂ ਵਿਚ ਨੀਰੋ ਤੇ ਨੀਮਾ ਸਵਰਗੀ ਜਿਊੜੇ ਸਨ। ਨੀਰੋ ਕਪੜਾ ਬੁਣਨ ਦਾ ਕੰਮ ਕਰਦਾ ਸੀ। ਉਸ ਦੀ ਧਰਮ ਪਤਨੀ ਨੀਮਾ ਨੇਮਣ, ਨੇਕ, ਸੁਗੜ ਅਤੇ ਭਗਵਾਨ ਦੇ ਡਰ ਵਾਲੀ ਸੀ। ਤੁਰਕਾਂ ਦਾ ਜ਼ੋਰ ਹੋਣ ਕਰਕੇ ਨਿੱਕੀਆਂ ਜ਼ਾਤਾਂ ਵਾਲੇ ਮੁਸਲਮਾਨ ਹੋ ਚੁੱਕੇ ਸਨ। ਜਾਨ ਦੇ ਡਰ ਅਤੇ ਤੁਰਕਾਂ, ਪਠਾਣਾਂ ਅਤੇ ਮੁਗਲਾਂ ਦੇ ਜ਼ੁਲਮਾਂ ਨੇ ਭਾਵੇਂ ਉਹਨਾਂ ਦੇ ਧਰਮ ਨੂੰ ਬਦਲ ਦਿੱਤਾ ਸੀ ਪਰ ਉਹਨਾਂ ਦੇ ਦਿਲਾਂ ਨੂੰ ਨਹੀਂ ਸੀ ਬਦਲਿਆ। ਉਹਨਾਂ ਦੇ ਦਿਲਾਂ ਵਿਚ ਹਿੰਦੂ ਸੰਸਕ੍ਰਿਤੀ ਦਾ ਪ੍ਰਵੇਸ਼ ਸੀ। ਭਾਵੇਂ ਮੰਦਰਾਂ ਵਿਚ ਜਾਣ ਦੀ ਉਹਨਾਂ ਨੂੰ ਖੁਲ੍ਹ ਨਹੀਂ ਸੀ ਫਿਰ ਵੀ ਉਹ ਦਿਲ ਵਿਚ ਹੀ 'ਰਾਮ ਨਾਮ' 'ਜੈ ਸੀਤਾ-ਰਾਮ' ਜਾਂ 'ਰਾਧਾ ਕ੍ਰਿਸ਼ਨ' ਦਾ ਜਾਪ ਕਰ ਲੈਂਦੇ ਸਨ। ਇਹ ਪੂਰਬਲੇ ਕਰਮਾਂ ਦਾ ਫਲ ਸੀ। ਮੁਸਲਮਾਨੀ ਰਸਮਾਂ ਵੀ ਕਰਨੀਆਂ ਪੈਂਦੀਆਂ, ਕਿਉਂਕਿ ਉਸ ਵੇਲੇ ਰਾਜ-ਧਰਮ ਇਸਲਾਮ ਸੀ।

ਨੀਰੋ ਤੇ ਨੀਮਾ ਅਰੋਗ ਸਰੀਰ ਅਤੇ ਪੈਸੇ ਧੇਲੇ ਵਲੋਂ ਖੁਸ਼ਹਾਲ ਸਨ ਪਰ ਉਹਨਾਂ ਦੇ ਘਰ ਕੋਈ ਬੱਚਾ ਨਾ ਹੋਣ ਕਰਕੇ ਉਦਾਸੀ ਰਹਿੰਦੀ ਸੀ ਉਹ ਰਾਤ ਦਿਨ ਇਹੋ ਖਿਆਲ ਕਰਦੇ ਰਹਿੰਦੇ ਸਨ ਕਿ ਉਹਨਾਂ ਦੇ ਘਰ ਵੀ ਗੁਲਾਬ ਦੀਆਂ ਫੁੱਲ ਪੱਤੀਆਂ ਵਰਗਾ ਸੁੰਦਰ ਬਾਲਕ ਹੋਵੇ। ਉਹ ਬੱਚੇ ਨੂੰ ਖਿਡਾ ਕੇ ਮਨ ਦਾ ਖੇੜਾ ਪ੍ਰਾਪਤ ਕਰਨ ਪਰ ਉਹਨਾਂ ਦੀ ਇਹ ਸੱਧਰ ਪੂਰੀ ਨਹੀਂ ਸੀ ਹੁੰਦੀ। ਉਹ ਰਾਤ ਦਿਨ ਭਗਵਾਨ ਅਗੇ ਅਰਦਾਸਾਂ ਕਰਦੇ ਰਹਿੰਦੇ ਸਨ। ਗਰੀਬਾਂ ਵਿਚ ਨਿਆਜ ਵੰਡਦੇ ਅਤੇ ਸਾਧੂ, ਸੰਤ ਤੇ ਫਕੀਰ ਦੀ ਸੇਵਾ ਕਰਦੇ।

ਸੱਚੇ ਮਨ ਨਾਲ ਕੀਤੀ ਹੋਈ ਅਰਦਾਸ ਕਦੀ ਬਿਰਥਾ ਨਹੀਂ ਜਾਂਦੀ, ਰੱਬੀ ਜਿਊੜਿਆਂ ਤੇ ਜਗਿਆਸੂਆਂ ਨੂੰ ਵਾਹਿਗੁਰੂ ਜ਼ਰੂਰ ਪ੍ਰਸੰਨ ਕਰਦਾ ਹੈ ਨੀਮਾ

ਦੀਆਂ ਅਰਦਾਸਾਂ ਪ੍ਰਵਾਨ ਹੋ ਗਈਆਂ। ਭਗਵਾਨ ਨੇ ਕ੍ਰਿਪਾ-ਦ੍ਰਿਸ਼ਟੀ ਕਰਕੇ ਉਸ ਦੀ ਪਵਿੱਤਰ ਕੁਖ ਵਿਚ ਇਕ ਨੇਕ ਰੂਹ ਨੂੰ ਥਾਂ ਦਿਤੀ। ਮਨ ਦੀਆਂ ਮੁਰਾਦਾਂ ਪੂਰੀਆਂ ਹੋਣ ਦੀਆਂ ਨਿਸ਼ਾਨੀਆਂ ਦੇਖ ਕੇ ਉਹ ਪ੍ਰਸੰਨ ਹੋ ਗਈ। ਉਸ ਨੇ ਆਪਣੇ ਜੀਵਨ ਸਾਥੀ ਨੀਰੋ ਨੂੰ ਦੱਸ ਦਿੱਤਾ। ਉਸ ਨੂੰ ਦੱਸਣ ਦੀ ਢਿੱਲ ਸੀ ਕਿ ਨੀਰੋ ਨੂੰ ਬੁਢੇਪੇ ਵਿਚ ਮੁੜ ਜਵਾਨੀ ਆ ਗਈ। ਉਹ ਪੱਬਾਂ ਦੇ ਭਾਰ ਤੁਰਨ ਲੱਗਾ। ਉਸਨੇ ਗਰੀਬਾਂ ਨੂੰ ਰੋਟੀ ਖੁਆਈ ਅਤੇ ਮਸੀਤੇ ਮੌਲਵੀ ਨੂੰ ਕੱਪੜਾ ਭੇਟਾ ਕੀਤਾ। ਖੁਸ਼ੀ ਦੀ ਗੱਲ ਨੂੰ ਲੁਕਾ ਕੇ ਨਾ ਰੱਖ ਸਕਿਆ। ਬੜੀ ਬੇ-ਸਬਰੀ ਨਾਲ ਉਸ ਦਿਨ ਦੀ ਉਡੀਕ ਕਰਨ ਲੱਗਾ, ਜਿਸ ਸਮੇਂ ਉਹ ਸੁੰਦਰ ਬਾਲਕ ਦਾ ਮੂੰਹ ਦੇਖੇਗਾ। ਤਾਣੀ ਤਣਦਾ ਤੇ ਬੁਣਦਾ ਹੋਇਆ ਮਨ ਹੀ ਮਨ ਵਿਚ ਬੱਚੇ ਨੂੰ ਖਿਡਾਉਣ ਲੱਗਾ। ਇਸ ਤਰ੍ਹਾਂ ਖ਼ੁਸ਼ੀ ਦੇ ਦਿਨ ਬੀਤ ਗਏ।

## ਕਬੀਰ ਜੀ ਦਾ ਪ੍ਰਗਟ ਹੋਣਾ

*ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥*
*ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ ॥੨॥*

*(ਅੰਗ ੧੩੬੪)*

ਪ੍ਰਮਾਤਮਾ ਦੀ ਅਪਾਰ ਕ੍ਰਿਪਾ ਹੋਈ। ਨੀਰੋ ਤੇ ਨੀਮਾ ਦੀਆਂ ਖੁਸ਼ੀਆਂ ਦਾ ਦਿਹਾੜਾ ਆ ਪੁਜਿਆ। ਸੰਮਤ ੧੪੫੫ ਬਿਕ੍ਰਮੀ ਜੇਠ ਦੀ ਪੂਰਨਮਾਸ਼ੀ ਨੂੰ ਅੰਮ੍ਰਿਤ ਵੇਲੇ ਬਾਲਕ ਰੂਪ ਕਬੀਰ ਨੇ ਨੀਮਾ ਦੀ ਕੁਖੋਂ ਜਨਮ ਲਿਆ। ਜਿਵੇਂ ਈਸਾ ਜੀ ਦਾ ਜਨਮ ਗਰੀਬ ਘਰ ਵਿਚ ਜਲਾਵਤਨੀ ਦੇ ਸਮੇਂ ਕੱਚੇ ਕੋਠੇ ਦੀ ਖੁਰਲੀ ਵਿੱਚ ਹੋਇਆ ਸੀ। ਤਿਵੇਂ ਹੀ ਰੱਬ ਦੇ ਪਿਆਰੇ ਦਾ ਜਨਮ ਜੁਲਾਹਿਆਂ ਦੇ ਕੱਚੇ ਕੋਠੇ ਵਿਚ ਹੋਇਆ।

ਬਾਲਕ ਦੇ ਦਰਸ਼ਨ ਕਰਕੇ ਦਾਈ ਦੰਗ ਰਹਿ ਗਈ। ਉਹਦੀਆਂ ਅੱਖਾਂ ਤਾੜੇ ਲੱਗ ਗਈਆਂ ਅਤੇ ਜ਼ੁਬਾਨ ਤਾਲੂ ਨਾਲ ਜੁੜ ਗਈ। ਉਹ ਕਾਹਲੀ

ਨਾਲ ਇਹ ਵੀ ਨਾ ਕਹਿ ਸਕੀ ਕਿ ਲੜਕਾ ਹੋਇਆ ਹੈ ਵਧਾਈ ਹੋਵੇ। ਉਸ ਦੀ ਅਸਚਰਜਤਾ ਦਾ ਕਾਰਨ ਇਹ ਸੀ ਬਾਲਕ ਦੇ ਚੇਹਰੇ ਉਤੇ ਨਿਰਾਲਾ ਹੀ ਨੂਰ ਸੀ। ਸੂਰਜ ਵਿਚ ਰੌਸ਼ਨੀ ਦਾ ਚੱਕ੍ਰ ਸੀ ਤੇ ਕਮਰੇ ਵਿਚੋਂ ਮਧੁਰ ਜਹੀ ਰਾਮ ਨਾਮ ਦੀ ਧੁਨ ਸੁਣਾਈ ਦਿੱਤੀ ਸੀ ਅਤੇ ਬੱਚਾ ਰੋਇਆ। ਉਸੇ ਤਰ੍ਹਾਂ ਜਿਵੇਂ ਆਮ ਬਾਲਕ ਰੋਂਦੇ ਹਨ ਪਰ ਰੋਣ ਪਿਛੋਂ ਝੱਟ ਹੀ ਉਸ ਦੇ ਨਿੱਕੇ ਬੁਲ੍ਹਾਂ ਉਤੇ ਮੁਸਕ੍ਰਾਹਟ ਆ ਗਈ ਉਸ ਮੁਸਕ੍ਰਾਹਟ ਨੇ ਦਾਈ ਨੂੰ ਤੰਗ ਕੀਤਾ ਸੀ। ਮੁਸਲਮਾਨ ਦਾਈ ਨੇ ਸਿਰਫ ਏਹੋ ਕਿਹਾ—'ਹੇ ਅੱਲਾ!' ਇਸ ਦੇ ਪਿਛੋਂ ਉਸ ਨੂੰ ਰਤਾ ਹੋਸ਼ ਆਈ ਤਾਂ ਉਸ ਲਾਗੇ ਬੈਠੀਆਂ ਜ਼ਨਾਨੀਆਂ ਨੂੰ ਕਿਹਾ—'ਵਧਾਈ ਹੋਵੇ ਲੜਕਾ ਹੈ, ਬਹੁਤ ਸੁੰਦਰ ਲੜਕਾ।'

ਬਸ! ਦਾਈ ਦੇ ਮੂੰਹੋਂ ਇਹ ਸ਼ਬਦ ਨਿਕਲਣ ਦੀ ਢਿੱਲ ਸੀ ਕਿ ਕੋਲ ਖਲੋਤੀਆਂ ਜ਼ਨਾਨੀਆਂ ਦੇ ਚਿਹਰੇ ਖਿੜ ਗਏ। ਉਹਨਾਂ ਵਿਚੋਂ ਇਕ ਨੱਸ ਕੇ ਬਾਹਰ ਨਿਕਲ ਗਈ ਅਤੇ ਬਾਹਰ ਬੈਠੇ ਨੀਰੋ ਨੂੰ ਦੱਸ ਦਿਤਾ। 'ਵਧਾਈ ਹੋਵੇ, ਖ਼ੁਦਾ ਨੇ ਸੁੰਦਰ ਲੜਕਾ ਦਿੱਤਾ ਹੈ।'

'ਸੁੰਦਰ ਲੜਕਾ! ਅੱਲਾ ਦੀਆਂ ਮਿਹਰਾਂ! ਮੇਰੇ ਲੜਕਾ?' ਨੀਰੋ ਦੀ ਆਤਮਾ ਦੀ ਅਵਾਜ਼ ਸੀ। ਉਹ ਖੁਸ਼ੀ ਨਾਲ ਦੀਵਾਨਾ ਜਿਹਾ ਹੋ ਗਿਆ ਉਸ ਨੇ ਉਸੇ ਵੇਲੇ ਵਾਜੇ ਵਾਲਿਆਂ ਨੂੰ ਸੱਦਿਆ। ਜਿਉਂ ਹੀ ਵਾਜੇ ਵਾਲਿਆਂ ਨੇ ਢੋਲ ਤੇ ਡਗਾ ਮਾਰਿਆ ਤੂਤੀਆਂ ਵਜਾਈਆਂ ਤਾਂ ਲੋਕਾਂ ਨੇ ਇਕ ਦੂਸਰੇ ਨੂੰ ਪੁਛਿਆ—'ਵਾਜਾ ਕਿਉਂ ਵਜਿਆ?' ਅਗੋਂ ਉੱਤਰ ਮਿਲਦਾ ਰਿਹਾ—'ਨੀਰੋ ਦੇ ਲੜਕਾ ਹੋਇਆ ਹੈ।' ਬਸ ਫਿਰ ਕੀ ਸੀ? ਵਧਾਈਆਂ ਮਿਲਣੀਆਂ ਸ਼ੁਰੂ ਹੋ ਗਈਆਂ। ਜੁਲਾਹਿਆਂ ਦੇ ਸਾਰਿਆਂ ਮੁਹੱਲਿਆਂ ਵਿਚ ਖੁਸ਼ੀ ਦੀ ਲਹਿਰ ਜੰਗਲ ਦੀ ਅੱਗ ਵਾਂਗ ਖਿਲਰ ਗਈ। ਸਾਰਿਆਂ ਵਿਚ ਨੀਰੋ ਦਾ ਬਹੁਤ ਸਤਿਕਾਰ ਸੀ, ਉਹ ਚੌਧਰੀ ਸੀ ਪਰ ਔਲਾਦ ਨਾ ਹੋਣ ਦਾ ਦੁਖ ਸਾਰੇ ਅਨੁਭਵ ਕਰਦੇ ਸਨ। ਨੀਰੋ ਨੇ ਥੋਹੜੀ ਬਹੁਤੀ ਜੋੜੀ ਮਾਇਆ ਨੂੰ ਹਵਾ ਲਗਾਈ। ਗੁੜ ਵੰਡਿਆ, ਮਸੀਤੇ ਅੰਨ ਗੁੜ ਭੇਜਿਆ, ਵਾਜੇ ਵਾਲਿਆਂ ਨੂੰ ਖੁਸ਼ ਕਰਕੇ

ਤੋਰਿਆ। ਦਾਈ ਨੂੰ ਤਿੰਨੇ ਲੀੜੇ ਦਿਤੇ। ਬੱਚੇ ਦਾ ਮੂੰਹ ਦੇਖ ਕੇ ਤਾਂ ਉਸ ਨੂੰ ਇਉਂ ਪ੍ਰਤੀਤ ਹੋਇਆ ਜਿਵੇਂ ਸਾਰੇ ਦੇਸ਼ ਦੀ ਉਸ ਨੂੰ ਬਾਦਸ਼ਾਹੀ ਮਿਲ ਗਈ ਹੈ। ਉਸ ਨੂੰ ਤਣਨਾ-ਬੁਣਨਾ ਭੀ ਭੁੱਲ ਗਿਆ। ਉਹ ਬੱਚੇ ਨੂੰ ਦੇਖਦਾ ਹੋਇਆ ਵਿਸਮਾਦ ਦੀ ਹਾਲਤ ਵਿਚ ਰਹਿਣ ਲੱਗਾ।

ਖੁਸ਼ੀ ਦੇ ਦਿਨ ਬਹੁਤ ਕਾਹਲੀ ਨਾਲ ਬੀਤ ਜਾਂਦੇ ਹਨ। ੧੩ ਦਿਨ ਬੀਤਦਿਆਂ ਤੇ ਸਵਾ ਮਹੀਨਾ ਹੁੰਦਿਆਂ ਹੋਇਆਂ ਦੇਰ ਨਾ ਲੱਗੀ। ਸਾਰੀਆਂ ਪਹਿਲੀਆਂ ਰਸਮਾਂ ਪੂਰੀਆਂ ਹੋ ਗਈਆਂ। ਨੀਮੋ ਬਾਲਕ ਨੂੰ ਖਿਡਾਉਂਦੀ ਹੋਈ ਖੁਸ਼ੀਆਂ ਦੀ ਬਾਦਸ਼ਾਹੀ ਭੋਗਦੀ ਰਹੀ।

ਮੁਸਲਮਾਨੀ ਮੱਤ ਅਨੁਸਾਰ ਮੌਲਵੀ ਨੇ ਘਰ ਆ ਕੇ ਨਾਮ ਰੱਖਣ ਦੀ ਰਸਮ ਪੂਰੀ ਕੀਤੀ। ਨਾਮ 'ਕਬੀਰ' ਰੱਖਿਆ, ਕਬੀਰ ਦਾ ਅਰਥ ਹੈ—ਵੱਡਾ। ਪ੍ਰਮਾਤਮਾ ਨੇ ਪਹਿਲਾਂ ਉਸਦਾ ਨਾਮ ਵੱਡਾ ਰਖਾਇਆ ਕਿਉਂਕਿ ਉਸ ਨੇ ਵੱਡਾ ਬਨਾਉਣਾ ਸੀ। ਉਸ ਦੀ ਵਡਿਆਈ ਸਾਰੇ ਜਗਤ ਤੇ ਖਿਲਾਰਨੀ ਸੀ।

ਕਬੀਰ ਬਚਪਨ ਵਿਚ ਹੀ ਵੱਡਿਆਂ ਵਾਂਗ ਮਸਤ ਰਹਿਣ ਲੱਗਾ ਉਸ ਬਾਲਕ ਦੇ ਜੋ ਦਰਸ਼ਨ ਕਰਦਾ, ਜੋ ਕੋਈ ਮੱਥੇ ਲੱਗਦਾ, ਉਹ ਨਿਹਾਲ ਹੋ ਜਾਂਦਾ। ਉਸ ਦੀ ਸੋਭਾ ਹੁੰਦੀ। ਜਿਹੜੀ ਇਸਤਰੀ ਉਸ ਨੂੰ ਚੁੱਕੇ ਕੇ ਗੋਦ ਖਿਡਾਉਂਦੀ। ਉਸ ਦੇ ਮਨ ਦੀਆਂ ਮੁਰਾਦਾਂ ਪੂਰੀਆਂ ਹੋ ਜਾਂਦੀਆਂ। ਉਸ ਦੇ ਘਰੋਂ ਦਲਿੱਦਰ, ਰੋਗ ਤੇ ਲੜਾਈ ਦੂਰ ਹੋ ਜਾਂਦੀ। ਬਾਲਕ ਦੇ ਚੇਹਰੇ ਤੇ ਖੇੜਾ ਹਰ ਇਕ ਨੂੰ ਨਵਾਂ ਜੀਵਨ ਦੇਂਦਾ ਸੀ। ਖੇਡਦਿਆਂ, ਸੌਂਦਿਆਂ ਤੇ ਹੱਸਦਿਆਂ ਕਲੋਲ ਕਰਦਿਆਂ ਹੋਇਆਂ ਇਕ ਸਾਲ ਬਤੀਤ ਹੋ ਗਿਆ। ਨੀਰੋ ਦੇ ਘਰ ਮਾਇਆ, ਖੁਸ਼ੀ ਅਤੇ ਮੁਹੱਬਤ ਆ ਗਈ। ਨੀਰੋ ਸੁਭਾਗੀ ਬਣ ਗਈ।

# ਕਬੀਰ ਜੀ ਦੇ ਬਚਪਨ ਦੇ ਕੌਤਕ ਦੀ ਸਾਖੀ

ਕਬੀਰ ਜੀ ਦੇ ਜਨਮ ਸਮੇਂ ਨੂੰ ਭਗਤੀ ਦਾ ਸਮਾਂ ਕਿਹਾ ਜਾਂਦਾ ਹੈ। ਉਸ ਵੇਲੇ ਸਾਰੇ ਭਾਰਤ ਵਿਚ ਭਗਤੀ ਲਹਿਰ ਜ਼ੋਰਾਂ ਤੇ ਸੀ, ਭਗਤੀ ਲਹਿਰ ਦੇ

ਜ਼ੋਰਾਂ ਤੇ ਹੋਣ ਦਾ ਕਾਰਣ ਮੁਸਲਮਾਨਾਂ ਦਾ ਹਿੰਦ ਵਿਚ ਆਉਣਾ ਤੇ ਹਿੰਦੂਆਂ ਉਤੇ ਜ਼ੁਲਮ ਕਰਨਾ ਸੀ। ਜੇਹੜਾ ਵੀ ਮੁਸਲਮਾਨ ਹਾਕਮ ਬਣਦਾ ਉਹੋ ਹੀ ਹਿੰਦੂਆਂ ਨੂੰ ਮੁਸਲਮਾਨ ਬਣਾਉਣ ਅਤੇ ਮੰਦਰ ਢਾਹ ਕੇ ਮਸੀਤਾਂ ਉਸਾਰਨ ਵਿਚ ਆਪਣੀ ਅਕਲ, ਦੌਲਤ ਅਤੇ ਸ਼ਕਤੀ ਖਰਚ ਕਰਦਾ। ਇਹੋ ਕਾਰਨ ਸੀ ਕਿ ਰਾਜਾ ਹਰੀ ਚੰਦ ਦੀ ਨਗਰੀ ਕਾਂਸ਼ੀ ਵਰਗੇ ਮਹਾਂ ਪਵਿੱਤਰ ਹਿੰਦੂ ਤੀਰਥ ਅਤੇ ਸ਼ਹਿਰ ਵਿਚ ਵੀ ਮੁਸਲਮਾਨਾਂ ਦੀ ਗਿਣਤੀ ਬਹੁਤ ਸੀ ਭਾਵੇਂ ਉਹ ਇਸ ਸ਼ਹਿਰ ਵਿਚ ਗਰੀਬ ਬਹੁਤੇ ਸਨ ਹਾਕਮ ਥੋੜੇ ਸਨ। ਬਨਾਰਸ ਦਾ ਥਾਣੇਦਾਰ ਮੁਸਲਮਾਨ ਸੀ ਉਹ ਬਹੁਤ ਤੁਅੱਸਬੀ ਸੀ।

ਨਿੱਕੀਆਂ ਜ਼ਾਤਾਂ ਦੇ ਮੁਸਲਮਾਨ ਹੋਣ ਦਾ ਕਾਰਣ ਬ੍ਰਾਹਮਣ ਮੱਤ ਦੀ ਕਠੋਰਤਾ ਸੀ। ਬ੍ਰਾਹਮਣ ਮੱਤ ਨਿੱਕੀਆਂ ਜ਼ਾਤਾਂ ਨਾਲ ਵਿਤਕਰੇ ਵਾਲਾ ਸਲੂਕ ਕਰਦਾ ਸੀ। ਚਾਰ ਵਰਣਾਂ ਦਾ ਜ਼ੋਰ ਸੀ। ਸ਼ੂਦਰ ਨੂੰ ਕੋਈ ਮੰਦਰ ਵਿਚ ਨਹੀਂ ਸੀ ਜਾਣ ਦੇਂਦਾ। ਛੂਤ ਛਾਤ ਦਾ ਦੌਰ ਦੌਰਾ ਸੀ। ਪਰ ਜੇ ਕੋਈ ਹਿੰਦੁਸਤਾਨੀ ਮੁਸਲਮਾਨ ਬਣ ਜਾਂਦਾ ਤਾਂ ਉਸ ਨਾਲ ਚੰਗਾ ਸਲੂਕ ਹੁੰਦਾ ਸੀ ਕਿਉਂਕਿ ਇਸਲਾਮ ਧਰਮ ਰਾਜ ਦਾ ਧਰਮ ਸੀ। ਰਾਜ ਧਰਮ ਹੋਣ ਤੋਂ ਬਿਨਾਂ ਇਸਲਾਮ ਵਿਚ ਸਮਾਨਤਾ ਬਹੁਤ ਸੀ ਰੋਟੀ-ਬੇਟੀ ਦੀ ਸਾਂਝ ਸੀ। ਨਵੇਂ ਬਣੇ ਮੁਸਲਮਾਨਾਂ ਦੇ ਦਿਲ ਵਿਚ ਹਿੰਦੂ ਸੰਸਕ੍ਰਿਤੀ ਦੂਰ ਨਹੀਂ ਸੀ ਹੋਈ। ਉਹਨਾਂ ਦੇ ਮੂੰਹੋਂ 'ਰਾਮ ਭਗਵਾਨ' ਆਦਿ ਸ਼ਬਦ ਆਪ-ਮੁਹਾਰੇ ਨਿਕਲ ਜਾਂਦੇ ਸਨ।

ਉਸ ਸਮੇਂ ਸਾਰੇ ਹਿੰਦੁਸਤਾਨ ਦੇ ਵਿਚ ਕੋਈ ਨਾ ਕੋਈ ਭਗਤ ਜ਼ਰੂਰ ਸੀ। ਜੋ ਬ੍ਰਾਹਮਣ ਮੱਤ ਦੇ ਵਿਰੁਧ ਸਰਬ ਪਿਆਰ ਦਾ ਪ੍ਰਚਾਰ ਕਰਦਾ। ਐਸੇ ਵਾਤਾਵਰਣ ਵਿਚ ਜਦ ਕਬੀਰ ਢਾਈ ਕੁ ਸਾਲ ਦਾ ਹੋਇਆ ਤਾਂ ਇਸਦੇ ਬਚਪਨ ਦੇ ਕੌਤਕ ਵੇਖਕੇ ਸਾਰੇ ਹੈਰਾਨ ਹੋਣ ਲਗੇ। ਇਹ 'ਰਾਮ! ਰਾਮ!' ਜ਼ਬਾਨੋਂ ਬੋਲਦਾ, ਹਕੂਮਤ ਪਾਸੋਂ ਡਰਦੀ ਹੋਈ ਨੀਮਾ ਉਸਨੂੰ ਰੋਕਦੀ ਹੋਈ ਕਹਿੰਦੀ— "ਪੁੱਤ! ਰਾਮ ਨਾ ਕਿਹਾ ਕਰ। ਅਸੀਂ ਮੁਸਲਮਾਨ ਹਾਂ ਅਸਾਂ ਨੇ 'ਅੱਲਾ ਖੁਦਾ' ਆਖਣਾ ਏ।" ਪਰ ਕਬੀਰ ਦੇ ਲੂੰ ਲੂੰ ਵਿਚ ਰਾਮ ਨਾਮ ਪੂਰਬਲੇ ਜਨਮ ਤੋਂ

ਰਚਿਆ ਹੋਇਆ ਸੀ। ਉਹ ਨਾ ਮੰਨਿਆ। ਉਹ ਬਾਲਕਾਂ ਨਾਲ ਖੇਡਦਾ ਹੋਇਆ ਵੀ ਕਈ ਵਾਰ ਆਪ-ਮੁਹਾਰਾ ਗਾਉਣ ਲਗ ਪੈਂਦਾ। ਉਸ ਦੀ ਅਵਾਜ਼ ਬਹੁਤ ਸੁਰੀਲੀ ਤੇ ਸਾਫ ਸੀ, ਇਸ ਲਈ ਜਦੋਂ ਉਹ ਗਾਉਂਦਾ ਤਾਂ ਸਾਰੇ ਪ੍ਰੇਮ ਤੇ ਸ਼ਰਧਾ ਨਾਲ ਸੁਣਦੇ।

ਬਾਲਕਾਂ ਨੂੰ ਬਾਲਕ ਬੜੇ ਪਿਆਰੇ ਹੁੰਦੇ ਹਨ। ਇਕ ਦਿਨ ਇਕ ਬਾਲਕ ਜੋ ਕਬੀਰ ਨਾਲ ਖੇਡਿਆ ਕਰਦਾ ਸੀ, ਸਖਤ ਬੀਮਾਰ ਹੋ ਗਿਆ ਉਸ ਦੇ ਬਚਨ ਦੀ ਕੋਈ ਆਸ ਨਾ ਰਹੀ। ਕਬੀਰ ਉਸਦੇ ਘਰ ਗਿਆ। ਬੀਮਾਰ ਬੱਚੇ ਦੀ ਮਾਂ ਨੇ ਕਬੀਰ ਨੂੰ ਦੱਸਿਆ ਕਿ ਉਸ ਦਾ ਸਾਥੀ ਬੀਮਾਰ ਹੈ। ਉਹ ਸੁਰਤ ਨਹੀਂ ਸੀ ਕਰਦਾ, ਕਿਵੇਂ ਖੇਡੇ।

ਇਹ ਸੁਣ ਕੇ ਕਬੀਰ ਵਾਪਸ ਨਹੀਂ ਮੁੜਿਆ ਸਗੋਂ ਅੱਗੇ ਗਿਆ ਅਤੇ ਆਪਣੇ ਸਾਥੀ ਰਹੀਮ ਕੋਲ ਪਹੁੰਚ ਗਿਆ। ਉਸ ਦਾ ਹੱਥ ਫੜ ਕੇ ਆਖਣ ਲੱਗਾ—'ਰਹੀਮ! ਸੁੱਤਾ ਕਿਉਂ ਹੈਂ? ਉਠਦਾ ਕਿਉਂ ਨਹੀਂ? ਤੈਨੂੰ ਕੀ ਹੋਇਆ ਹੈ?'

ਕਬੀਰ ਜੀ ਦੀ ਇਹ ਗੱਲ ਸੁਣ ਕੇ ਰਹੀਮ ਨੇ ਅੱਖਾਂ ਖੋਲ੍ਹ ਲਈਆਂ ਤੇ ਉਹਦੇ ਵੱਲ ਦੇਖਣ ਲੱਗ ਪਿਆ। ਜਿਉਂ ਹੀ ਉਸ ਨੇ ਕਬੀਰ ਜੀ ਵੱਲ ਤੱਕਿਆ ਤਿਉਂ ਹੀ ਉਸ ਦੀ ਅੱਧੀ ਬੀਮਾਰੀ ਦੂਰ ਹੋ ਗਈ। ਉਹ ਹੌਲੀ ਹੌਲੀ ਉਠ ਕੇ ਬੈਠ ਗਿਆ। ਰਹੀਮ ਦੀ ਮਾਂ ਇਹ ਕੌਤਕ ਦੇਖ ਕੇ ਹੈਰਾਨ ਹੋਈ। ਉਹ ਲਾਗੇ ਹੋ ਗਈ। ਕਬੀਰ ਜੀ ਨੇ ਆਪਣੇ ਹੱਥ ਨੂੰ ਵਧਾ ਕੇ ਰਹੀਮ ਦੇ ਹੱਥ ਨਾਲ ਲਾ ਦਿੱਤਾ। ਉਸ ਦਾ ਹੱਥ ਫੜ ਲਿਆ। ਹੱਥ ਨਾਲ ਹੱਥ ਹੀ ਛੂਹਿਆ ਤਾਂ ਰਹੀਮ ਰਾਜ਼ੀ ਹੋ ਗਿਆ। ਉਸ ਨੂੰ ਜੀਵਨ ਬੂਟੀ ਮਿਲ ਗਈ। ਉਹ ਝਟ-ਪਟ ਕੁੱਦ ਕੇ ਮੰਜੇ ਤੋਂ ਉਤਰ ਬੈਠਾ। ਉਸ ਦੀ ਮਾਂ ਨੇ ਰੋਕਿਆ ਨਹੀਂ। ਉਹ ਤਾਂ ਮਨ ਹੀ ਮਨ ਕਬੀਰ ਜੀ ਨੂੰ ਲੁਕਮਾਨ ਹਕੀਮ ਜਾਂ ਨਬੀ ਮੰਨ ਬੈਠੀ ਸੀ। ਉਸ ਨੇ ਦੋਵੇਂ ਹੱਥ ਜੋੜ ਕੇ ਖ਼ੁਦਾ ਦਾ ਧੰਨਵਾਦ ਕੀਤਾ। ਉਸ ਦਿਨ ਤੋਂ ਉਹ ਕਬੀਰ ਜੀ ਨੂੰ ਬਾਲਕ ਹੀ ਨਹੀਂ ਸਗੋਂ ਖ਼ੁਦਾ ਦਾ ਰੂਪ ਸਮਝਣ ਲੱਗੀ।

ਉਸ ਨੇ ਰਹੀਮ ਦੀ ਬੀਮਾਰੀ ਤੇ ਅਰੋਗਤਾ ਦੀ ਸਾਖੀ ਮੁਹੱਲੇ ਦੀਆਂ ਔਰਤਾਂ ਨੂੰ ਵੀ ਸੁਣਾਈ। ਜਿਸ ਨੂੰ ਸੁਣ ਕੇ ਸਾਰੀਆਂ ਅਸਚਰਜਤਾ ਵਿਚ ਗੁੰਮ ਹੋ ਗਈਆਂ।

ਬਾਲਕ ਰੂਪ ਕਬੀਰ ਜੀ ਤਨ ਦੇ ਬਹੁਤ ਸੁੰਦਰ ਸਨ। ਉਹਨਾਂ ਦਾ ਭੋਲਾ ਅਤੇ ਗੋਰਾ ਚਿਹਰਾ ਨੂਰੋ-ਨੂਰ ਸੀ। ਤੋਤਲੀ ਜ਼ਬਾਨ ਨਾਲ ਜਦੋਂ ਬਚਨ ਕਰਦੇ ਤਾਂ ਬਹੁਤ ਮਨ ਨੂੰ ਭਾਉਂਦੇ।

ਚਾਰ ਕੁ ਸਾਲ ਦੇ ਸਨ ਤਾਂ ਇਕ ਦਿਨ ਬਾਲਕਾਂ ਨੂੰ ਸਾਥ ਲੈ ਕੇ ਇਕ ਬੋਹੜ ਦੇ ਹੇਠਾਂ ਥੜ੍ਹੇ ਉਤੇ ਬੈਠ ਕੇ 'ਰਾਮ ਨਾਮ' ਦਾ ਉਚਾਰਨ ਕਰ ਰਹੇ ਸਨ ਕਿ ਮੁਹੱਲੇ ਦਾ ਮੁੱਲਾਂ ਉਧਰ ਆ ਨਿਕਲਿਆ। ਉਸ ਨੇ ਲੜਕਿਆਂ ਨੂੰ ਡਾਂਟਿਆ ਕਿ ਉਹ ਮੁਸਲਮਾਨਾਂ ਦੇ ਲੜਕੇ ਹੋ ਕੇ 'ਰਾਮ ਨਾਮ' ਦਾ ਉਚਾਰਨ ਕਿਉਂ ਕਰਦੇ ਹਨ। ਕਬੀਰ ਜੀ ਨੇ ਓਸ ਵੇਲੇ ਬੜੇ ਹੌਂਸਲੇ ਨਾਲ ਆਖਿਆ—'ਕਿਉਂ ? ਰਾਮ, ਰਹੀਮ, ਭਗਵਾਨ ਤੇ ਖੁਦਾ ਵਿਚ ਕੀ ਫਰਕ ਹੈ ?' ਇਸ ਦੇ ਪਿਛੋਂ ਇਹ ਵਾਕ ਵੀ ਜ਼ਬਾਨੋਂ ਸਾਫ ਨਿਕਲ ਗਏ—

*'ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥' (ਅੰਗ ੬੫੪)*

ਕਾਜੀ ਲਾ-ਜਵਾਬ ਹੋ ਗਿਆ। ਉਹ ਬਿਨਾਂ ਬੋਲੇ ਚੁਪ ਚਾਪ ਗੁੱਸੇ ਵਿਚ ਭਰਿਆ ਹੋਇਆ ਅਗੇ ਚਲਿਆ ਗਿਆ। ਕਬੀਰ ਜੀ ਹੱਸ ਪਏ। ਉਹਨਾਂ ਦੇ ਹੱਸਣ ਤੇ ਸਾਰੇ ਲੜਕੇ ਵੀ ਖਿੜ-ਖਿੜਾ ਕੇ ਹੱਸ ਪਏ।

ਮੁੱਲਾਂ ਸਿੱਧਾ ਨੀਰੋ ਕੋਲ ਪੁੱਜਾ। ਉਸ ਨੇ ਨੀਰੋ ਨੂੰ ਡਾਂਟ ਕੇ ਕਿਹਾ—'ਆਪਣੇ ਲੜਕੇ ਕਬੀਰ ਨੂੰ ਵਰਜ ! ਉਹ ਇਸਲਾਮ ਦੇ ਵਿਰੁੱਧ ਜਾ ਰਿਹਾ ਹੈ। ਸਾਥੀ ਲੜਕਿਆਂ ਨੂੰ ਕੁਫਰ ਵਲ ਪ੍ਰੇਰ ਰਿਹਾ ਹੈ। ਉਹ 'ਰਾਮ ਨਾਮ' ਆਖਦਾ ਹੈ। ਜੇ ਕਾਜ਼ੀ ਨੂੰ ਪਤਾ ਲੱਗ ਗਿਆ ਤਾਂ ਉਹ ਜਵਾਬ-ਤਲਬੀ ਕਰੇਗਾ। ਉਸ ਨੂੰ ਮਸੀਤੇ ਭੇਜਿਆ ਕਰ ਪੜ੍ਹਿਆ ਕਰੇ। ਤੇਰਾ ਮੁੰਡਾ ਅਮੋੜ ਜਿਹਾ ਪ੍ਰਤੀਤ ਹੁੰਦਾ ਹੈ।'

ਨੀਰੋ ਕੁਝ ਡਰ ਗਿਆ। ਉਸ ਨੇ ਮੁੱਲਾਂ ਨੂੰ ਹੱਥ ਜੋੜ ਕੇ ਉੱਤਰ ਦਿਤਾ—

'ਅਜੇ ਮਸੂਮ ਬੱਚਾ ਏ, ਸਮਝਾਵਾਂਗੇ ਤਾਂ ਸਮਝ ਜਾਏਗਾ, ਮੁੱਲਾਂ ਜੀ ਅੱਲਾ ਤਾਲਾ ਮੇਹਰ ਕਰੇ।' ਕਾਜੀ ਬੁੜ-ਬੁੜ ਕਰਦਾ ਚਲਿਆ ਗਿਆ। ਕਬੀਰ ਜਦ ਘਰ ਆਇਆ ਤਾਂ ਨੀਰੋ ਨੇ ਉਸ ਨੂੰ ਲਾਡ ਨਾਲ ਸਮਝਾਇਆ, ਕਬੀਰੇ! ਭਜਨ ਨਾ ਗਾਇਆ ਕਰ, ਮੌਲਵੀ ਮਾਰੇਗਾ। ਭਜਨ ਤਾਂ ਹਿੰਦੂ ਮੁੰਡੇ ਗਾਉਂਦੇ ਹਨ, ਅਸੀਂ ਮੁਸਲਮਾਨ ਹਾਂ। ਉਹ 'ਰਾਮ' ਕਹਿੰਦੇ, ਤੂੰ 'ਖੁਦਾ ਅੱਲਾ' ਕਿਹਾ ਕਰ!'

ਕਬੀਰ ਨੂੰ ਭਲਾ ਕੌਣ ਛਲੇ? 'ਰਾਮ ਕਬੀਰੈ ਭੇਦ ਨ ਭਾਈ॥' ਉਹ ਤਾਂ ਪਹਿਲਾਂ ਹੀ ਸਾਰੇ ਭੇਤ ਜਾਣਦਾ ਸੀ ਉਸ ਤੇ ਰਾਮ ਵਿਚ ਕੋਈ ਫਰਕ ਨਹੀਂ ਸੀ। ਉਹ ਤਨ ਕਰਕੇ ਬਾਲਕ ਸੀ, ਪਰ ਮਨ ਕਰਕੇ ਬ੍ਰਹਮ ਗਿਆਨੀ ਸੀ, ਵੱਡੀ ਉਮਰ ਦਾ ਸੀ। ਦਇਆ ਦੇ ਘਰ ਆ ਕੇ ਕਬੀਰ ਜੀ ਨੇ ਫੁਰਮਾਇਆ— 'ਅੱਲਾ! ਰਾਮ'।

## ਕਬੀਰ ਜੀ ਨੇ ਹਿੰਦੂ ਮੰਦਰਾਂ ਅਗੇ ਬੈਠਣਾ

ਕਬੀਰ ਛੇ-ਸਤ ਸਾਲ ਦੀ ਉਮਰ ਦਾ ਹੋ ਗਿਆ। ਉਹ ਕੱਦ ਕਾਠ ਤੇ ਸਮਝ ਵਿਚ ਆਪਣੀ ਉਮਰ ਨਾਲੋਂ ਵੱਡਾ ਲਗਦਾ ਸੀ। ਨੀਰੋ ਤੇ ਨੀਮਾ ਕਪੜਾ ਬੁਣਨ ਦਾ ਕੰਮ ਕਰਦੇ ਸਨ। ਉਸ ਸਮੇਂ ਦੇ ਰਿਵਾਜ ਅਨੁਸਾਰ ਕਬੀਰ ਨੇ ਵੀ ਬਚਪਨ ਵਿਚ ਘਰੇਲੂ ਧੰਧੇ ਵਿਚ ਹੱਥ ਵਟਾਉਣਾ ਸ਼ੁਰੂ ਕੀਤਾ। ਨੀਰੋ ਤੇ ਨੀਮਾ ਬਹੁਤ ਪ੍ਰਸੰਨ ਹੁੰਦੇ। ਜਦੋਂ ਨਿੱਕੇ ਨਿੱਕੇ ਹੱਥਾਂ ਪੈਰਾਂ ਨਾਲ ਮਸ਼ੀਨ ਵਰਗੀ ਕਾਹਲੀ ਵਿਚ ਉਹ ਕੰਮ ਕਰਦਾ ਹੈ। ਉਹਦੇ ਹੱਥੋਂ ਧਾਗਾ ਨਹੀਂ ਟੁੱਟਦਾ। ਕੰਮ ਕਰਦਾ ਹੋਇਆ ਵੀ 'ਰਾਮ ਧੁਨ' ਵਿਚ ਮਗਨ ਰਹਿੰਦਾ।

ਜਦੋਂ ਵੀ ਕੰਮ ਅਤੇ ਖੇਡਣ ਤੋਂ ਵਿਹਲ ਮਿਲਦਾ ਤਾਂ ਕਬੀਰ ਆਪਣੇ ਆਪ ਹੀ ਦੇਵ ਮੰਦਰਾਂ ਵਲ ਚਲਿਆ ਜਾਂਦਾ। ਉਸ ਵੇਲੇ ਗੈਰ ਧਰਮਾਂ ਵਾਲਿਆਂ ਤੇ ਸ਼ੂਦਰਾਂ ਨੂੰ ਮੰਦਰ ਵਿਚ ਦਾਖਲ ਹੋਣ ਦੀ ਆਗਿਆ ਨਹੀਂ ਸੀ। ਇਸ ਗੱਲ ਦਾ ਗਿਆਨ ਕਬੀਰ ਨੂੰ ਹੋ ਚੁੱਕਾ ਸੀ। ਉਹ ਮੰਦਰ ਦੇ ਬਾਹਰ ਬੈਠ ਜਾਂਦਾ! ਮੰਦਰ ਅੰਦਰ ਹੋ ਰਹੇ ਹਰਿ ਕੀਰਤਨ, ਵੇਦ ਮੰਤਰਾਂ ਅਤੇ ਆਰਤੀਆਂ

ਦੀ ਧੁਨ ਸੁਣਦਾ। ਉਸ ਦਾ ਦਿਲ ਕਵਲ ਦੇ ਫੁਲ ਦੇ ਸਮਾਨ ਖਿੜ ਜਾਂਦਾ। ਉਸ ਦੇ ਨੈਨ ਮੁੰਦੇ ਜਾਂਦੇ। ਹੱਥ ਜੁੜ ਜਾਂਦੇ ਅਤੇ ਬੁਲ੍ਹ ਪਹਿਲਾਂ ਮਿਟ ਜਾਂਦੇ ਅਤੇ ਫਿਰ ਹੌਲੀ ਹੌਲੀ ਫੁਰਕਣ ਲੱਗ ਪੈਂਦੇ। ਉਸ ਦੇ ਵਿਚੋਂ ਇਹ ਮਧੁਰ ਧੁਨ ਦੀ ਅਵਾਜ਼ ਨਿਕਲਦੀ 'ਰਾਮ! ਰਾਮ! ਰਾਮ!'

ਧਰਤੀ ਉਤੇ ਮੰਦਰ ਦੇ ਪਰਛਾਵੇਂ ਵਿਚ ਲੁਕ ਕੇ ਬੈਠੇ ਹੋਏ ਬਾਲਕ ਕਬੀਰ ਜੀ ਇਉਂ ਪ੍ਰਤੀਤ ਹੁੰਦੇ। ਜਿਉਂ ਕਦੀ ਧਰੂਅ ਭਗਤ ਜੀ ਜੰਗਲ ਵਿਚ ਅਡੋਲ ਬੈਠੇ ਤਪੱਸਿਆ ਕਰਦੇ ਸਨ। ਤਿਲਕ ਧਾਰੀ ਪੰਡਤ, ਰਾਜਪੂਤ ਤੇ ਖੱਤਰੀ ਕੁਲ ਸੂਰਜ ਦੇ ਸਾਰੇ ਹੀ ਉਸ ਦੇ ਲਾਗਿਓਂ ਦੀ ਲੰਘ ਜਾਂਦੇ। ਕੋਈ ਦੇਖਦਾ ਤੇ ਕੋਈ ਐਵੇਂ ਲੰਘ ਜਾਂਦਾ। ਕਿਸੇ ਕਿਸੇ ਦੇ ਮਨ ਖਿਆਲ ਆਉਂਦਾ ਤਾਂ ਉਹ ਪੁਛਦਾ 'ਇਹ ਬਾਲਕ ਕੌਣ ਹੈ?'

'ਕੋਈ ਪਤਾ ਨਹੀਂ! ਰੋਜ਼ ਆਉਂਦਾ ਅਤੇ ਇਸ ਤਰ੍ਹਾਂ ਬੈਠ ਜਾਂਦਾ ਹੈ। ਕੋਈ ਸ਼ੂਦਰ ਬਾਲਕ ਪ੍ਰਤੀਤ ਹੁੰਦਾ ਹੈ।' ਪੁਛਣ ਵਾਲੇ ਨੂੰ ਅਗੋਂ ਉੱਤਰ ਮਿਲਦਾ।

ਸਵੇਰੇ ਗੰਗਾ ਕਿਨਾਰੇ ਵੀ ਜਾਂਦਾ। ਗੰਗਾ ਦੇ ਪੌੜ ਉਤੇ ਬੈਠੇ ਹੋਏ ਲੋਕਾਂ ਨੂੰ ਸੂਰਜ ਪੂਜਾ ਕਰਦਿਆਂ ਹੋਇਆਂ ਦੇਖਦਾ। ਸੂਰਜ ਨੂੰ ਪਾਣੀ ਦੇਂਦਿਆਂ ਵਲ ਦੇਖ ਕੇ ਹੱਸ ਪੈਂਦਾ। ਕਈ ਬੇਸਮਝ ਕਲਵਤਰ 'ਆਰੇ' ਨਾਲ ਆਪਣੇ ਆਪ ਨੂੰ ਚਿਰਾਉਂਦੇ। ਉਹਨਾਂ ਦੀ ਲਹੂ ਧਾਰਾ ਨੂੰ ਤੱਕ ਕੇ ਉਸ ਬਾਲਕ ਰੂਪ ਕਬੀਰ ਜੀ ਦਾ ਮਨ ਦੰਗ ਰਹਿ ਜਾਂਦਾ। ਉਸ ਵੇਲੇ ਕਾਂਸ਼ੀ ਵਿਚ ਥਾਂ-ਥਾਂ ਪਾਠਸ਼ਾਲਾ ਸਨ। ਸਾਰੇ ਦੇਸ਼ ਵਿਚੋਂ ਬਾਲਕ ਅਤੇ ਸਿਆਣੇ ਆ ਕੇ ਦੇਵਨਾਗਰੀ, ਸੰਸਕ੍ਰਿਤ ਅਤੇ ਵੇਦ ਗਿਆਨ ਨੂੰ ਪੜ੍ਹਦੇ ਸਨ। ਕਬੀਰ ਨੇ ਇਕ ਪੰਡਤ ਕੋਲੋਂ ਬਾਲ ਉਪਦੇਸ਼ ਲੈ ਲਿਆ ਅਤੇ ਦੇਵਨਾਗਰੀ ਦੀ ਪੈਂਤੀ ਯਾਦ ਕਰਨ ਲੱਗਾ। ਉਸ ਨੇ ਆਪਣੇ ਬਾਪ ਨੂੰ ਪੜ੍ਹਨ ਵਾਸਤੇ ਕਿਹਾ ਪਰ ਉਸ ਨੇ ਕੋਈ ਗੱਲ ਨਾ ਗੌਲੀ। ਉਹ ਕਿਸੇ ਪਾਠਸ਼ਾਲਾ ਵਿੱਚ ਦਾਖਲ ਨਾ ਹੋ ਸਕਿਆ ਪਰ ਇਧਰੋਂ ਓਧਰੋਂ ਪੁਛ ਕੇ ਅੱਖਰ ਯਾਦ ਕਰਦਾ ਰਿਹਾ।

ਇਸ ਤਰ੍ਹਾਂ 'ਰਾਮ ਨਾਮ' ਦੇ ਸਿਮਰਨ ਦੀ ਲਗਨ ਵਧਦੀ ਗਈ। ਨੀਰੋ ਦੇ ਘਰ ਬਰਕਤਾਂ ਦਾ ਮੀਂਹ ਵਰ੍ਹਦਾ ਗਿਆ। ਲੋਕ ਸਤਿਕਾਰ ਕਰਦੇ ਗਏ। ਬਾਲਕ ਕਬੀਰ ਭਗਤ ਬਣਦਾ ਗਿਆ। ਉਹ ਰਾਮ ਨਾਮ ਦੇ ਸ਼ਬਦ ਬਣਾ ਕੇ ਗਾਉਂਦਾ ਰਹਿੰਦਾ। ਮੌਲਵੀ ਸੜਦੇ ਕੁੜ੍ਹਦੇ ਪਰ ਰੋਕ ਨਾ ਸਕਦੇ। ਸਾਰੇ ਜੁਲਾਹੇ ਕਬੀਰ ਜੀ ਦੇ ਆਸ਼ਕ ਹੋ ਗਏ। ਉਹ ਕਬੀਰ ਜੀ ਨੂੰ ਦੇਖੇ ਬਿਨਾਂ ਰੋਟੀ ਨਾ ਖਾਂਦੇ।

*ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥*
*ਬਲਿਹਾਰੀ ਇਹ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ ॥੨॥*

*(ਅੰਗ ੧੩੬੪)*

# ਸੁੰਨਤ ਕਰਨ ਦੀ ਸਾਖੀ

ਨਬੀ ਇਬਰਾਹੀਮ ਦੀ ਚਲਾਈ ਹੋਈ ਮਰਯਾਦਾ ਸੁੰਨਤ ਹਰ ਇਕ ਮੁਸਲਮਾਨ ਨੂੰ ਕਰਨੀ ਜ਼ਰੂਰੀ ਹੈ। ਸ਼ਰ੍ਹਾ ਅਨੁਸਾਰ ਜਿੰਨਾ ਚਿਰ ਸੁੰਨਤ ਨਾ ਹੋਵੇ ਕੋਈ ਮੁਸਲਮਾਨ ਹੀ ਨਹੀਂ ਗਿਣਿਆ ਜਾਂਦਾ। ਕਬੀਰ ਅੱਠ ਸਾਲ ਦਾ ਹੋ ਗਿਆ, ਉਸ ਦੀ ਸੁੰਨਤ ਨਹੀਂ ਸੀ ਹੋਈ, ਨੀਰੋ ਦਾ ਭਾਈਚਾਰਾ ਉਸ ਨੂੰ ਕਹਿਣ ਲੱਗਾ ਕਿ ਸੁੰਨਤ ਕੀਤੀ ਜਾਏ। ਸੁੰਨਤ ਦੀ ਰਸਮ ਕਰਨ ਸਮੇਂ ਬਹੁਤ ਹੀ ਖਰਚ ਕੀਤਾ ਜਾਂਦਾ ਹੈ। ਜਿਹੜੇ ਚੰਗੀਆਂ ਚੀਜ਼ਾਂ ਦੇ ਖਾਣ ਵਾਲੇ ਸਨ ਉਹਨਾਂ ਨੇ ਰਾਤ-ਦਿਨੇ ਨੀਰੋ ਤੇ ਨੀਮਾ ਨੂੰ ਆਖਣਾ ਸ਼ੁਰੂ ਕਰ ਦਿਤਾ। ਸਭ ਦੇ ਜ਼ੋਰ ਦੇਣ ਤੇ ਅੰਤ ਨੀਰੋ ਤੇ ਨੀਮਾ ਨੇ ਫੈਸਲਾ ਕਰ ਲਿਆ ਕਿ ਉਹ ਸੁੰਨਤ ਦੀ ਮਰਯਾਦਾ ਪੂਰੀ ਕਰ ਦੇਣ। ਉਹਨਾਂ ਨੇ ਖੁਲ੍ਹੇ ਹੱਥ ਸਾਰੀਆਂ ਚੀਜ਼ਾਂ ਖਰੀਦੀਆਂ। ਭਾਈ-ਚਾਰੇ ਨੂੰ ਰੋਟੀ ਖਾਣ ਦਾ ਸੱਦਾ-ਪੱਤਰ ਦਿੱਤਾ।

ਮਿਥੇ ਦਿਨ ਇਸਲਾਮ ਦੇ ਮੁਖੀਏ ਮੌਲਵੀ ਤੇ ਕਾਜ਼ੀ ਵੀ ਇਕੱਠੇ ਹੋਏ। ਭਾਈਚਾਰਾ, ਰਿਸ਼ਤੇਦਾਰ ਅਤੇ ਆਂਢੀ-ਗੁਆਂਢੀ ਵੀ ਹਾਜ਼ਰ ਹੋ ਗਏ। ਸਾਰਿਆਂ ਦੀ ਹਾਜ਼ਰੀ ਵਿਚ ਕਬੀਰ ਨੂੰ ਫੜ ਕੇ ਕਾਜ਼ੀ ਦੇ ਕੋਲ ਲਿਜਾਇਆ ਗਿਆ।

ਕਾਜ਼ੀ ਕੁਰਾਨ ਸ਼ਰੀਫ ਦੀਆਂ ਆਇਤਾਂ ਦਾ ਉਚਾਰਨ ਅਰਬੀ ਵਿਚ ਕਰਦਾ ਹੋਇਆ ਉਸਤਰੇ ਨੂੰ ਲਿਸ਼ਕਾਉਣ ਲੱਗਾ। ਉਸ ਦੀਆਂ ਹਰਕਤਾਂ ਦੇਖ ਕੇ ਕਬੀਰ ਜੀ ਨੇ ਸਿਆਣਿਆਂ ਵਾਂਗ ਕਾਜ਼ੀ ਨੂੰ ਸੰਬੋਧਨ ਕਰਕੇ ਪੁਛਿਆ—'ਇਹ ਉਸਤਰਾ ਕਿਸ ਵਾਸਤੇ ਹੈ ? ਤੁਸੀਂ ਕੀ ਕਰਨ ਲਗੇ ਹੋ ?'

'ਕਬੀਰ ! ਤੇਰੀ ਸੁੰਨਤ ਹੋਣ ਲੱਗੀ ਹੈ। ਸੁੰਨਤ ਕਰਨ ਪਿਛੋਂ ਤੈਨੂੰ ਮਿਠੇ ਚਾਵਲ ਖੁਆਏ ਜਾਣਗੇ, ਨਵੇਂ ਲੀੜੇ ਪਾਉਣ ਨੂੰ ਦਿਤੇ ਜਾਣਗੇ।'

ਕਾਜ਼ੀ ਦੇ ਬੋਲਣ ਤੋਂ ਪਹਿਲਾਂ ਹੀ ਇਕ ਬਜ਼ੁਰਗ ਜੁਲਾਹਿਆ ਬੋਲਿਆ। ਇਸ ਤੇ ਕਬੀਰ ਦੀ ਤਸੱਲੀ ਨਾ ਹੋਈ, ਉਸ ਨੇ ਫਿਰ ਕਾਜ਼ੀ ਅਗੇ ਸਵਾਲ ਕੀਤਾ। ਮਸੂਮ ਬਾਲਕ ਦੇ ਕੋਲੋਂ ਸਾਵਲ ਸੁਣ ਕੇ ਕਾਜ਼ੀ ਦਾ ਦਿਲ ਧੜਕਿਆ ਉਸ ਨੂੰ ਭੀ ਖਿਆਲ ਆਇਆ ਸੈਂਕੜੇ ਬੱਚਿਆਂ ਦੀਆਂ ਉਸਨੇ ਸੁੰਨਤਾਂ ਕੀਤੀਆਂ ਸਨ, ਪਰ ਅਗੋਂ 'ਕਿਉਂ ਤੇ ਕਿਵੇਂ ?' ਦਾ ਪੁੱਛਣਾ ਕਿਸੇ ਨਹੀਂ ਸੀ ਕੀਤਾ, ਬਾਲਕ ਰੋ ਜ਼ਰੂਰ ਪੈਂਦੇ ਰਹੇ। ਉਸ ਨੇ ਕਾਹਲੀ ਨਾਲ ਉੱਤਰ ਦਿਤਾ—'ਵੱਡਿਆਂ ਦੀ ਚਲਾਈ ਹੋਈ ਮਰਯਾਦਾ ਤੇ ਸਾਰਿਆਂ ਨੂੰ ਚੱਲਣਾ ਪੈਂਦਾ ਹੈ। ਸਵਾਲ ਨਹੀਂ ਕਰੀਦੇ। ਜੇ ਕਿਸੇ ਦੀ ਸੁੰਨਤ ਨਾ ਹੋਵੇ ਤਾਂ ਉਹ ਮੁਸਲਮਾਨ ਨਹੀਂ ਬਣਦਾ। ਜੋ ਮੁਸਲਮਾਨ ਨਹੀਂ ਉਹ ਕਾਫਰ ਹੈ। ਕਾਫਰ ਨੂੰ ਬਹਿਸ਼ਤਾਂ ਵਿਚ ਥਾਂ ਨਹੀਂ ਮਿਲਦੀ ਉਹ ਦੋਜ਼ਕ ਦੀ ਅੱਗ ਵਿਚ ਸੜਦਾ ਹੈ। ਦੋਜ਼ਕ ਦੀ ਅੱਗ ਤੋਂ ਬਚਣ ਵਾਸਤੇ ਇਹ ਸੁੰਨਤ ਕੀਤੀ ਜਾਂਦੀ ਹੈ।'

ਇਹ ਸੁਣ ਕੇ ਕਬੀਰ ਜੀ ਨੇ ਹੋਰ ਸਵਾਲ ਕੀਤਾ—'ਸਿਰਫ ਸੁੰਨਤ ਕਰਨ ਤੇ ਹੀ ਮੁਸਲਮਾਨ ਬਹਿਸ਼ਤ ਵਿਚ ਚਲੇ ਜਾਂਦੇ ਹਨ ? ਕੀ ਉਹਨਾਂ ਨੂੰ ਨੇਕ ਕੰਮ ਕਰਨ ਦੀ ਲੋੜ ਨਹੀਂ।'

ਬਾਲਕ ਕਬੀਰ ਜੀ ਦੇ ਇਹ ਬਚਨ ਸੁਣ ਕੇ ਸਾਰੇ ਮੁਸਲਮਾਨਾਂ ਦੇ ਦੰਦ ਜੁੜ ਗਏ। ਉਹ ਮੂੰਹ ਵਿਚ ਉਂਗਲਾਂ ਪਾ ਕੇ ਕਦੀ ਕਬੀਰ ਜੀ ਵਲ ਤੇ ਕਦੀ ਕਾਜ਼ੀ ਵਲ ਦੇਖਣ ਲੱਗ ਪਏ। ਕਾਜ਼ੀ ਨੇ ਗਿਆਨ ਨੂੰ ਘੋਟਿਆ ਉਸ ਨੇ ਸਮਝਾਉਣ ਦਾ ਯਤਨ ਕੀਤਾ ਪਰ ਕਬੀਰ ਨੇ ਸੁੰਨਤ ਕਰਾਉਣ ਤੋਂ ਨਾਂਹ ਕਰ

ਦਿਤੀ। ਨਾਂਹ ਨੂੰ ਸੁਣ ਕੇ ਲੋਕਾਂ ਦੇ ਪੈਰਾਂ ਹੇਠੋਂ ਧਰਤੀ ਨਿਕਲ ਗਈ। ਕਾਜ਼ੀ ਗੁੱਸੇ ਨਾਲ ਅੱਗ-ਭਬੋਲਾ ਹੋ ਗਿਆ, ਅੱਖਾਂ ਵਿੱਚੋਂ ਗੁੱਸੇ ਦੇ ਚੰਗਿਆੜੇ ਕੱਢਦਿਆਂ ਹੋਇਆਂ ਉਸ ਨੇ ਕਿਹਾ—'ਜ਼ਰੂਰ ਕਰਨੀ ਪਵੇਗੀ ਰਾਜੇ ਦਾ ਹੁਕਮ ਹੈ, ਨਹੀਂ ਤੇ ਕੋਰੜੇ ਮਾਰੇ ਜਾਣਗੇ।'

ਕਬੀਰ ਜੀ ਨੇ ਕੋਈ ਉੱਤਰ ਨਾ ਦਿੱਤਾ, ਉਹ ਚੁਪ ਕਰ ਗਿਆ। ਉਸ ਨੇ ਹੱਥ ਜੋੜ ਲਏ ਅਤੇ ਅੱਖਾਂ ਬੰਦ ਕਰਕੇ ਸਮਾਧੀ ਲਾ ਲਈ, ਉਸ ਦੀ ਸਮਾਧੀ ਤੋੜਨ ਅਤੇ ਉਸ ਨੂੰ ਬੁਲਾਉਣ ਦਾ ਕਿਸੇ ਨੂੰ ਹੌਂਸਲਾ ਨਾ ਪਿਆ, ਹੌਲੀ ਹੌਲੀ ਬੁੱਲ੍ਹ ਫਰਕਣੇ ਸ਼ੁਰੂ ਹੋਏ। ਉਹਨਾਂ ਬੁੱਲ੍ਹਾਂ ਵਿਚੋਂ ਫਿਰ ਅਵਾਜ਼ ਨਿਕਲੀ। ਉਹ ਅਵਾਜ਼ ਨਹੀਂ ਸੀ, ਸਗੋਂ ਜਾਦੂ ਦਾ ਮੰਤਰ ਸੀ ਉਸ ਮੰਤਰ ਨੂੰ ਸੁਣਦੇ ਹੋਏ ਸਾਰੇ ਅਚੰਭਾ ਹੋ ਗਏ ਲੋਕਾਂ ਨੂੰ ਸੁਣਾਈ ਦਿੱਤਾ—'ਰਾਮ! ਰਾਮ!'

*ਆਸਾ॥ ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ॥*
*ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ ॥੧॥ ਕਾਜੀ ਤੈ ਕਵਨ ਕਤੇਬ ਬਖਾਨੀ ॥ ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ ॥੧॥ ਰਹਾਉ ॥ ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ ॥ ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ ॥੨॥ ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥ ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥੩॥ ਛਾਡਿ ਕਤੇਬ ਰਾਮੁ ਭਜੁ ਬਉਰੇ ਜੁਲਮ ਕਰਤ ਹੈ ਭਾਰੀ ॥ ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ ॥੪॥੮॥ (ਅੰਗ ੪੭੭)*

ਸਮਝਦਾਰਾਂ ਨੇ ਸਮਝ ਲਿਆ ਕਿ ਬਾਲਕ ਰੂਪ ਕਬੀਰ ਜੀ ਆਖ ਰਹੇ ਹਨ ਕਿ 'ਹੇ ਕਾਜ਼ੀ ਰਤਾ ਸਮਝ ਤਾਂ ਸਹੀ ਕਿ ਤੁਰਕ ਤੇ ਹਿੰਦੂ ਇਹ ਦੋਵੇਂ ਆਏ ਕਿਥੋਂ ਹਨ ? ਓ ਕਾਜ਼ੀ! ਕਦੀ ਇਹ ਵੀ ਸੋਚਿਆ ਈ ਕਿ ਸਵਰਗਾਂ ਤੇ ਨਰਕਾਂ ਨੂੰ ਕੌਣ ਜਾਵੇਗਾ ? ਕਿਹੜੀ ਕਿਤਾਬ ਤੂੰ ਪੜ੍ਹੀ ਹੈ ਤੇਰੇ ਵਰਗੇ ਕਈ ਪੜ੍ਹਦੇ

ਤੇ ਗੁੜ੍ਹਦੇ ਹੋਏ ਹੀ ਮਰ ਗਏ (ਪਰ ਰਾਮ ਦੇ ਦਰਸ਼ਨ ਉਹਨਾਂ ਨੂੰ ਨਾ ਹੋਏ) ਰਿਸ਼ਤੇਦਾਰਾਂ ਨੂੰ ਇਕੱਠਿਆਂ ਕਰਕੇ ਸੁੰਨਤ ਕਰਨੀ ਚਾਹੁੰਦਾ ਹੈਂ ਮੈਂ ਕਦੀ ਸੁੰਨਤ ਨਹੀਂ ਕਰਨੀ ਜੇ ਤੇਰੇ ਖੁਦਾ ਨੇ ਮੈਨੂੰ ਮੁਸਲਮਾਨ ਕਰਨਾ ਹੋਵੇਗਾ ਤਾਂ ਸੁੰਨਤ ਆਪਣੇ ਆਪ ਹੋ ਜਾਏਗੀ। ਤੇਰੇ ਸੁੰਨਤ ਕਰਨ ਦੀ ਕੋਈ ਲੋੜ ਨਹੀਂ। (ਜੇ ਭਲਾ ਕਾਜ਼ੀ ਤੇਰੀ ਗੱਲ ਮੰਨੀ ਜਾਏ ਕਿ ਮਰਦ ਨੇ ਸੁੰਨਤ ਕਰਾ ਲਈ ਤੇ ਉਹ ਸੁਰਗਾਂ ਨੂੰ ਚਲਿਆ ਗਿਆ ਤਾਂ ਇਸਤਰੀ ਦਾ ਕੀ ਕਰੀਏ। ਜੇ ਆਪਣੇ ਸਾਥੀ ਨੇ ਕਾਫਰ ਹੀ ਰਹਿਣਾ ਹੈ ਤਾਂ ਹਿੰਦੂ ਹੀ ਰਹਿਣਾ ਚਾਹੀਦਾ ਹੈ) ਮੈਂ ਤਾਂ ਤੈਨੂੰ ਆਖਦਾ ਹਾਂ ਕਿ ਸਭ ਸਭ 'ਕਿਤਾਬਾਂ ਕੁਰਾਨ ਅੰਜ਼ੀਲ ਆਦਿਕ' ਛੱਡ ਕੇ ਸਿਰਫ 'ਰਾਮ ਨਾਮ' ਦਾ ਉਚਾਰਨ ਕਰ। ਮੈਂ ਤਾਂ ਰਾਮ ਦਾ ਆਸਰਾ ਲਿਆ ਹੈ ਹੋਰ ਮੈਨੂੰ ਕੋਈ ਚਿੰਤਾ ਫਿਕਰ ਨਹੀਂ।'

ਰਾਮ ਚਰਨ ਕਮਲਾਂ ਨਾਲ ਸੁਰਤ ਜੁੜੀ ਹੋਈ ਜਦੋਂ 'ਰਾਮ ਭਜਨ' ਦਾ ਉਚਾਰਨ ਕਰ ਰਿਹਾ ਸੀ ਤਾਂ ਉਸ ਦੇ ਚੇਹਰੇ ਉਪਰ ਨਿਰਾਲਾ ਹੀ ਜਲਾਲ ਸੀ, ਉਸ ਜਲਾਲ ਨੂੰ ਤਕ ਕੇ ਕਾਜ਼ੀ ਦੀਆਂ ਅੱਖਾਂ ਚੁੰਧਿਆ ਗਈਆਂ ਉਹ ਉਸ ਨਾਲ ਆਪੇ ਤੋਂ ਬਾਹਰ ਹੋ ਗਿਆ ਉਸਨੇ ਕੜਕਵੀਂ ਅਵਾਜ਼ ਨਾਲ ਕਿਹਾ— 'ਮੈਂ ਕੋਈ ਗੱਲ ਸੁਣਨ ਨੂੰ ਤਿਆਰ ਨਹੀਂ, ਸੁੰਨਤ ਕਰਾਉਣੀ ਪਵੇਗੀ। ਇਹ ਬਾਲਕ ਕਾਫਰ ਹੋ ਰਿਹਾ ਹੈ। ਫੜੋ ਇਸ ਨੂੰ।'

ਮਾਇਆ ਮਦ ਮਾਤਾ ਕਾਜ਼ੀ ਰਾਮ ਲੀਲ੍ਹਾ ਨੂੰ ਨਹੀਂ ਸੀ ਜਾਣਦਾ। ਉਹ ਆਪਣੇ ਵਾਂਗ ਹੀ ਕਬੀਰ ਨੂੰ ਇਕ ਮਾਇਆ ਦਾ ਪੁਤਲਾ ਸਮਝਦਾ ਸੀ। ਉਸ ਨੇ ਆਪਣਾ ਹੱਥ ਵਧਾਇਆ ਕਬੀਰ ਦੀ ਬਾਂਹ ਫੜਨ ਲਗਾ ਤਾਂ ਰਾਮ ਸ਼ਕਤੀ ਪ੍ਰਗਟ ਹੋਈ, ਬਿਜਲੀ ਜਿਹੀ ਕੜਕੀ ਕਾਜ਼ੀ ਦੀ ਬਾਂਹ ਸ਼ੂਠੀ ਪੈ ਗਈ ਜਿਵੇਂ ਬਿਜਲੀ ਦੀ ਨੰਗੀ ਤਾਰ ਛੂਹਣ ਨਾਲ ਕਿਸੇ ਨੂੰ ਕਰੰਟ ਦਾ ਧੱਕਾ ਵੱਜਦਾ ਹੈ ਤਿਵੇਂ ਉਸ ਨੂੰ ਧੱਕਾ ਵੱਜਾ। ਉਸ ਦੀਆਂ ਅੱਖਾਂ ਡੌਰ ਭੌਰੀਆਂ ਹੋ ਗਈਆਂ ਉਹ ਪਿਛੇ ਹੱਟ ਗਿਆ।

ਨੀਰੋ ਤੇ ਨੀਮਾ ਹੈਰਾਨ ਹੋਏ ਉਹ ਡਰ ਵੀ ਗਏ ਕਿਉਂਕਿ ਬਨਾਰਸ ਦਾ

ਮੁਸਲਮਾਨ ਹਾਕਮ ਬਹੁਤ ਤੁਅੱਸਬੀ ਤੇ ਕਰੜੇ ਸੁਭਾਅ ਦਾ ਸੀ ਜੇ ਉਸ ਨੂੰ ਪਤਾ ਲੱਗ ਗਿਆ ਤਾਂ ਉਹ ਸਜ਼ਾ ਦੇਵੇਗਾ। ਸਾਰੇ ਜੁਲਾਹੇ ਇਕ ਦੂਸਰੇ ਵਲ ਵੇਖਦੇ ਹੋਏ ਗੱਲਾਂ ਕਰਨ ਲੱਗੇ।

ਰੌਲਾ ਪੈ ਗਿਆ ਨੀਰੋ ਨੇ ਅਗੇ ਹੋ ਕੇ ਕਬੀਰ ਨੂੰ ਸਮਝਾਉਣ ਦਾ ਯਤਨ ਕੀਤਾ ਪਰ ਸਮਝੇ ਹੋਏ ਨੂੰ ਸਮਝਾਵੇ ਕੌਣ ? ਪ੍ਰਹਿਲਾਦ ਦੀ ਤਰ੍ਹਾਂ ਕਬੀਰ ਜੀ ਦੇ ਲੂੰ ਲੂੰ ਵਿਚ 'ਰਾਮ' ਰਚ ਚੁਕਿਆ ਸੀ ਉਹ ਤਾਂ 'ਮਨੁਖ' ਨੂੰ ਮਨੁਖ ਬਨਾਉਣ ਵਾਸਤੇ ਆਏ ਸਨ।

ਜਦੋਂ ਬਹੁਤ ਹੀ ਗੱਲ ਵਧ ਗਈ ਤਾਂ ਕਾਜ਼ੀ ਤੇ ਮੁੱਲਾਂ ਦੇ ਹੁਕਮ ਨਾਲ ਜ਼ਬਰਦਸਤੀ ਸੁੰਨਤ ਕਰਨ ਦੀ ਸਲਾਹ ਕੀਤੀ ਗਈ। ਧੰਨ ਮੇਰਾ ਰਾਮ—ਰਾਮ ਨੇ ਅਸਚਰਜ ਲੀਲ੍ਹਾ ਕੀਤੀ। ਕਬੀਰ ਨੂੰ ਪਿਆਰ ਦੀ ਉਂਗਲੀ ਲਾ ਕੇ ਪਾਸੇ ਕਰ ਲਿਆ। ਗੰਗਾ ਕਿਨਾਰੇ ਭੇਜ ਦਿੱਤਾ ਤੇ ਉਸ ਦਾ ਪ੍ਰਛਾਵਾਂ ਉਥੇ ਰਹਿਣ ਦਿੱਤਾ। ਕਾਜ਼ੀ ਅਗੇ ਹੋਇਆ ਉਸਨੇ ਪ੍ਰਛਾਵੇਂ ਦੀ ਬਾਂਹ ਫੜੀ। ਬਾਂਹ ਹੱਥ ਵਿਚ ਨ ਆਈ ਉਹ ਸਮਝਦਾਰ ਮੂਰਖ ਰੱਬ ਦੀ ਮਹਾਨ ਸ਼ਕਤੀ ਨੂੰ ਨਾ ਸਮਝ ਸਕਿਆ ਉਹ ਝੂਠ ਦਾ ਪੈਰੋਕਾਰ ਸੀ। ਮਾਦੇ ਦਾ ਪੁਤਲਾ ਤੇ ਮਾਦੇ ਤੇ ਮਾਇਆ ਨਾਲ ਪ੍ਰੀਤ ਕਰਦਾ ਸੀ। ਉਸ ਨੂੰ ਕੀ ਪਤਾ ਕਿ ਆਤਮਿਕਵਾਦੀ ਰਾਮ ਦੇ ਸੱਚੇ ਭਗਤ ਕਿਵੇਂ ਰਹਿੰਦੇ ਹਨ ? ਸ਼ਰਮਿੰਦਾ ਹੋ ਗਿਆ 'ਕਬੀਰ ਕਿਧਰ ਗਿਆ ?' ਉਸ ਨੂੰ ਕੌਣ ਚੁੱਕ ਕੇ ਲੈ ਗਿਆ ? ਮੈਂ ਅੰਨ੍ਹਾ ਤਾਂ ਨਹੀਂ ਹੋ ਰਿਹਾ, ਆਖਦਾ ਹੋਇਆ ਉਹ ਕਾਹਲੀ ਨਾਲ ਉਠ ਕੇ ਏਧਰ ਉਧਰ ਦੇਖਣ ਲੱਗਾ, ਕਿਉਂਕਿ ਲੋਕਾਂ ਨੂੰ ਕਬੀਰ ਜੀ ਦਾ ਪ੍ਰਛਾਵਾਂ ਪ੍ਰਤੱਖ ਰੂਪ ਵਿਚ ਦਿਸਦਾ ਸੀ। ਉਹ ਸਾਰੇ ਹੱਸ ਪਏ ਜਿਹੜੇ ਭੇਤੀ ਸਨ, ਜਿਹੜੇ ਕਬੀਰ ਜੀ ਨੂੰ ਰਾਮ ਭਗਤ ਸਮਝਦੇ ਸਨ ਉਹਨਾਂ ਨੇ ਪ੍ਰਤੀਤ ਕਰ ਲਿਆ ਕਿ ਰਾਮ ਸ਼ਕਤੀ ਨੇ ਕਾਜ਼ੀ ਨੂੰ ਅੰਨ੍ਹਿਆਂ ਕਰ ਦਿੱਤਾ ਹੈ।

ਹੌਲੀ-ਹੌਲੀ ਕਬੀਰ ਜੀ ਦਾ ਪ੍ਰਛਾਵਾਂ ਅਲੋਪ ਹੋ ਗਿਆ। ਘਰ ਦੇ ਤੇ ਬਾਹਰ ਦੇ ਹੈਰਾਨੀ ਦੇ ਡੂੰਘੇ ਸਾਗਰ ਵਿਚ ਗੋਤੇ ਖਾਣ ਲਗੇ। ਕਾਜ਼ੀ ਆਪਣਾ ਪੱਲਾ

ਝਾੜਕੇ ਤੁਰ ਗਿਆ ਉਹ ਜਾਂਦਾ ਹੋਇਆ ਨੀਰੋ ਨੂੰ ਇਹ ਆਖ ਗਿਆ ਕਿ ਉਹ ਜ਼ਰੂਰ ਹਾਕਮ ਕੋਲ ਜਾ ਕੇ ਸ਼ਿਕਾਇਤ ਕਰੇਗਾ। ਉਸ ਦੀ ਨਿਰਾਦਰੀ ਹੋਈ ਹੈ।

ਕਾਜ਼ੀ ਦੇ ਜਾਣ ਦੀ ਢਿੱਲ ਸੀ ਕਿ ਕਬੀਰ ਜੀ ਫਿਰ ਲੋਕਾਂ ਵਿਚ ਸਨ। ਉਹਨਾਂ ਨੇ ਸਾਰਿਆਂ ਵਲ ਦੇਖ ਕੇ ਆਖਿਆ—ਸਾਰੇ ਖੁਸ਼ੀਆਂ ਮਨਾਓ। ਜੋ ਕੁਝ ਰਿੱਧਾ ਪੱਕਾ ਹੈ, ਉਸ ਨੂੰ ਖਾਓ, ਸੁੰਨਤ ਤੇ ਹਾਕਮ ਦਾ ਖਿਆਲ ਨਾ ਕਰੋ। ਰਾਮ ਭਲੀ ਕਰੇਗਾ।

## ਗੁਰੂ ਦੀ ਲੋੜ

ਉੱਨੀਵੀਂ ਸਦੀ ਤੋਂ ਪਹਿਲਾਂ ਹਰ ਪੁਰਸ਼ ਵਾਸਤੇ ਗੁਰੂ ਧਾਰਨਾ ਜ਼ਰੂਰੀ ਸਮਝਿਆ ਜਾਂਦਾ ਸੀ। ਜੋ ਗੁਰੂ ਨਾ ਧਾਰਨਾ ਕਰੇ ਉਹ ਨਿਗੁਰਾ ਹੁੰਦਾ ਤੇ ਉਸ ਦੇ ਹੱਥੋਂ ਦਾਨ ਕੋਈ ਨਹੀ ਲੈਂਦਾ, ਉੱਚੇ ਪੰਡਿਤ ਤੇ ਨਿਗੁਰੇ ਪਾਸੋਂ ਪਾਣੀ ਨਹੀਂ ਸੀ ਪੀਂਦੇ।

ਕਬੀਰ ਰਾਮ ਨਾਮ ਸਿਮਰਨ ਵਲ ਤਾਂ ਲੱਗ ਗਿਆ ਪਰ ਉਸ ਨੇ ਭਜਨ ਤੇ ਵਿਦਿਆ ਦਾ ਗੁਰੂ ਕਿਸੇ ਨੂੰ ਧਾਰਨ ਨਹੀਂ ਸੀ ਕੀਤਾ। ਉਹ ਘਰ ਦੇ ਧੰਦੇ ਕਰਦਾ। ਕਿਸੇ ਨਾ ਕਿਸੇ ਕੋਲੋਂ ਅੱਖਰ ਵੀ ਪੜ੍ਹ ਆਉਂਦਾ। ਜਨਮ ਜ਼ਾਤ ਨੀਵੀਂ ਹੋਣ ਕਰਕੇ, ਬ੍ਰਾਹਮਣ ਕੋਈ ਭਗਤ ਜਾਂ ਕਿਸੇ ਪਾਠਸ਼ਾਲਾ ਦਾ ਪਾਂਧਾ ਉਸ ਨੂੰ ਆਪਣਾ ਚੇਲਾ ਨਹੀਂ ਸੀ ਬਣਾਉਂਦਾ।

ਰਾਮ ਨਾਮ ਦੇ ਸਿਮਰਨ ਨੇ ਉਸ ਦੇ ਮਨ ਦੀਆਂ ਅੱਖਾਂ ਖੋਲ੍ਹ ਦਿੱਤੀਆਂ ਸਨ। ਉਸ ਨੂੰ ਗਿਆਨ ਬਹੁਤ ਹੋ ਗਿਆ ਸੀ। ਪੰਦਰਾਂ, ਸੋਲਾਂ ਸਾਲ ਦੀ ਉਮਰ ਵਿਚ ਉਹ ਮਹਾਂ ਵਿਦਵਾਨ ਪੰਡਤਾਂ ਨਾਲੋਂ ਬਹੁਤੀ ਸੂਝ-ਬੂਝ ਰੱਖਦਾ ਸੀ। ਆਪ ਬਾਣੀ ਉਚਾਰਦਾ ਤੇ ਉਚਾਰੀ ਬਾਣੀ ਨੂੰ ਭਜਨਾਂ ਦੇ ਰੂਪ ਵਿਚ ਗਾਉਂਦਾ ਸੀ। ਮਾਂ ਬਾਪ ਨਾਲ ਧੰਦਾ ਵੀ ਕਰਦਾ। ਉਸ ਦਾ ਬੁਣਿਆ ਹੋਇਆ ਕਪੜਾ ਸਭ ਤੋਂ ਚੰਗਾ ਹੁੰਦਾ ਸੀ ਪਰ ਗੁਰੂ ਨਾ ਹੋਣ ਕਰਕੇ ਉਹ ਵਿਆਕੁਲ

ਰਹਿੰਦਾ ਉਹ ਵਿਆਕੁਲਤਾ ਵਿਚ ਇਹ ਸ਼ਬਦ ਗਾਉਂਦਾ—

*ਗਉੜੀ ਕਬੀਰ ਜੀ ॥ ਕਤ ਨਹੀ ਠਉਰ ਮੂਲੁ ਕਤ ਲਾਵਉ ॥ ਖੋਜਤ ਤਨ ਮਹਿ ਠਉਰ ਨ ਪਾਵਉ ॥੧॥ ਲਾਗੀ ਹੋਇ ਸੁ ਜਾਨੈ ਪੀਰ ॥ ਰਾਮ ਭਗਤ ਅਨੀਆਲੇ ਤੀਰ ॥੧॥ ਰਹਾਉ ॥ ਏਕ ਭਾਇ ਦੇਖਉ ਸਭ ਨਾਰੀ ॥ ਕਿਆ ਜਾਨਉ ਸਹ ਕਉਨ ਪਿਆਰੀ ॥੨॥ ਕਹੁ ਕਬੀਰ ਜਾ ਕੈ ਮਸਤਕਿ ਭਾਗੁ ॥ ਸਭ ਪਰਹਰਿ ਤਾ ਕਉ ਮਿਲੈ ਸੁਹਾਗੁ ॥੩॥੨੧॥ (ਅੰਗ ੩੨੭)*

ਚਿਤ ਦਾ ਭਰਮ ਨਾ ਜਾਏ। ਮਾਇਆ ਦੇ ਰੂਪਾਂ ਤੇ ਕਰਮਾਂ ਦੀ ਸਮਝ ਨਾ ਪਵੇ। ਇਕ ਸਿਆਣੇ ਪੁਰਸ਼ ਅੱਗੇ ਹੱਥ ਜੋੜ ਕੇ ਉਸ ਨੂੰ ਪੁਛਿਆ— 'ਹੇ ਬਜ਼ੁਰਗੋ!' ਦਸੋ ਮੈਂ ਕਿਵੇਂ ਦਿਲ ਸ਼ਾਂਤ ਕਰਾਂ। ਮੇਰਾ ਚਿਤ ਹਰੀ ਪ੍ਰਮਾਤਮਾ ਦੇ ਦਰਸ਼ਨ ਵਾਸਤੇ ਵਿਆਕੁਲ ਹੈ।'

'ਹਰੀ ਪ੍ਰਮਾਤਮਾ ਦੇ ਦਰਸ਼ਨ ਤਾਂ ਗੁਰੂ ਹੀ ਕਰਾ ਸਕਦਾ ਹੈ।' ਉਸ ਮਹਾਂ ਪੁਰਸ਼ ਨੇ ਉੱਤਰ ਦਿਤਾ।

'ਗੁਰੂ ਹਰੀ ਪ੍ਰਮਾਤਮਾ ਦੇ ਦਰਸ਼ਨ ਤਾਂ ਗੁਰੂ ਹੀ ਕਰਾ ਸਕਦਾ ਹੈ।' ਉਸ ਦੀ ਭਾਲ ਕਰਨੀ ਚਾਹੀਦੀ ਹੈ। ਇਹ ਕਬੀਰ ਜੀ ਦਾ ਫੈਸਲਾ ਸੀ।

## ਸਵਾਮੀ ਰਾਮਾ ਨੰਦ ਨੂੰ ਗੁਰੂ ਧਾਰਨਾ

ਉਸ ਸਮੇਂ ਬਨਾਰਸ ਵਿਚ ਹੋਰ ਵੀ ਬਹੁਤ ਸਾਰੇ ਭਗਤ ਸਨ ਪਰ ਸਭ ਤੋਂ ਪ੍ਰਸਿਧ ਭਗਤ ਗੁਰੂ ਸਵਾਮੀ ਰਾਮਾਨੰਦ ਸੀ। ਇਸ ਦੀ ਸੋਭਾ, ਭਗਤੀ ਤੇ ਵਿਦਵਤਾ ਬਨਾਰਸ ਤੋਂ ਬਾਹਰ ਵੀ ਸੁਗੰਧੀ ਵਾਂਗ ਖਿਲਰੀ ਹੋਈ ਸੀ। ਉਸਦੇ ਸੈਂਕੜੇ ਚੇਲੇ ਸਨ। ਬ੍ਰਹਮ ਵਿਦਿਆ ਦਾ ਪ੍ਰਚਾਰ ਹੁੰਦਾ ਸੀ। ਉਹ ਸਦਾ ਇਕੋ ਸ਼ਬਦ ਕਹਿੰਦੇ ਸਨ—'ਬੇਟਾ ਰਾਮ ਕਹੋ।'

ਕਬੀਰ ਨੂੰ ਤਣਨਾ-ਬੁਣਨਾ ਚੰਗਾ ਨਾ ਲੱਗਣ ਲੱਗਾ। ਉਹ ਸਾਧੂ ਬਿਰਤੀ ਵਾਲੇ ਹੋ ਗਏ ਸਨ। ਉਹ ਰਾਤ ਦਿਨ ਗੁਰੂ ਦੀ ਭਾਲ ਕਰਨ ਲਗੇ। ਗੁਰੂ

ਧਾਰੇ ਬਿਨਾਂ ਉਹ ਸਾਧੂ ਸਮਾਜ ਵਿਚ ਨਹੀਂ ਬੈਠ ਸਕਦੇ ਸਨ। ਉਹ ਕਈਆਂ ਭਗਤਾਂ ਕੋਲ ਤੇ ਸਾਧੂ ਮੰਡਲੀਆਂ ਵਿਚ ਗਏ ਪਰ ਕਿਸੇ ਨੇ ਹਾਂ ਨਾ ਕੀਤੀ। ਮਨੁੱਖ ਨੂੰ ਮਨੁੱਖ ਨਹੀਂ ਸੀ ਸਮਝਿਆ ਜਾਂਦਾ ਵਿਤਕਰੇ ਦਾ ਬਹੁਤ ਜ਼ੋਰ ਸੀ। ਚਾਰ ਵਰਨ ਦੇ ਵਲਵਲੇ ਉਤੇ ਭਰੋਸਾ ਸੀ। ਹਰ ਕੋਈ ਆਖਦਾ ਤੇਰਾ ਜਨਮ ਤੁਰਕ ਤੇ ਨੀਚ ਜ਼ਾਤੀ ਦੇ ਘਰ ਹੋਇਆ। ਤੂੰ ਦੀਖਸ਼ਤ ਪ੍ਰਾਪਤ ਕਰਨ ਦਾ ਅਧਿਕਾਰੀ ਨਹੀਂ।

ਇਹ ਬਚਨ ਸੁਣ ਕੇ ਕਬੀਰ ਜੀ ਨਿਰਾਸ ਹੋ ਕੇ ਵਾਪਸ ਮੁੜ ਆਉਂਦੇ ਰਹੇ। 'ਰਾਮ! ਰਾਮ!' ਦਾ ਨਾਮ ਹੀ ਉਹਨਾਂ ਵਾਸਤੇ ਇਕ ਭਰੋਸਾ ਸੀ। ਇਕ ਧਰਵਾਸ ਸੀ।

ਸਵਾਮੀ ਰਾਮਾਨੰਦ ਜੀ ਅੰਮ੍ਰਿਤ ਵੇਲੇ ਨੇਮ ਨਾਲ ਗੰਗਾ ਇਸ਼ਨਾਨ ਕਰਨ ਜਾਇਆ ਕਰਦੇ ਸਨ। ਜਦੋਂ ਉਹ ਇਸ਼ਨਾਨ ਕਰਕੇ ਬਾਹਰ ਨਿਕਲਦੇ ਸੀ ਤਦੋਂ ਅਸਮਾਨ ਉਤੇ ਤਾਰੇ ਟਿਮ-ਟਮਾਉਂਦੇ ਹੁੰਦੇ ਸਨ। ਗੰਗਾ ਇਸ਼ਨਾਨ ਉਹਨਾਂ ਲਈ ਸਦੀਵੀ ਤੇ ਜ਼ਰੂਰੀ ਕਰਮ ਸੀ। ਕਬੀਰ ਜੀ ਨੂੰ ਇਕ ਖਿਆਲ ਸੁਝਿਆ। ਉਹਨਾਂ ਨੇ ਇਹ ਖਿਆਲ ਕੀਤਾ ਕਿ ਕਿਉਂ ਨਾ ਉਹ ਉਸ ਰਾਹ ਉਤੇ ਲੇਟ ਰਿਹਾ ਕਰਨ। ਜਿਸ ਰਾਹੇ ਰਾਮਾਨੰਦ ਜੀ ਗੰਗਾ ਇਸ਼ਨਾਨ ਕਰਕੇ ਲੰਘਦੇ ਹਨ। ਕਦੀ ਨ ਕਦੀ ਜ਼ਰੂਰ ਉਹਨਾਂ ਦੇ ਚਰਨ ਕਮਲਾਂ ਦੀ ਛੂਹ ਪ੍ਰਾਪਤ ਹੋ ਜਾਏਗੀ।

ਉਪਰੋਕਤ ਵਿਚਾਰ ਦੇ ਪ੍ਰੇਰੇ ਹੋਏ ਆਤਮਿਕ ਖੁਰਾਕ ਨੂੰ ਲੱਭਣ ਲਈ ਗੁਰੂ ਧਾਰਨ ਕਰਨ ਦੀ ਲਗਨ ਦੇ ਖਿਚੇ ਹੋਏ ਉਹ ਤੜਕੇ ਗੰਗਾ ਕਿਨਾਰੇ ਜਾਣ ਲਗੇ। ਜਿਸ ਰਾਹੇ ਰਾਮਾਨੰਦ ਜੀ ਲੰਘਦੇ ਸਨ। ਉਸ ਰਾਹ ਤੇ ਗੰਗਾ ਦੀਆਂ ਪਉੜੀਆਂ ਉਤੇ ਲੇਟਣ ਲਗੇ। ਕਈ ਦਿਨ ਲੇਟਦੇ ਰਹੇ ਮੇਲ ਨਾ ਹੋਇਆ। ਸਵਾਮੀ ਜੀ ਲਾਗਿਓਂ ਦੀ ਲੰਘ ਜਾਂਦੇ। ਸ਼ਾਇਦ ਈਸ਼ਵਰ ਦੀ ਇਹੋ ਇੱਛਾ ਸੀ।

ਪਰ ਸਬਰ ਸੰਤੋਖ ਵੀ ਮਹਾਨ ਸ਼ਕਤੀ ਹੁੰਦੀ ਹੈ। ਜੋ ਸਬਰ ਨਾਲ ਕਿਸੇ ਕੰਮ ਨੂੰ ਉਡੀਕਦੇ ਹਨ। ਉਹਨਾਂ ਦਾ ਕਾਰਜ ਸਿਧ ਹੋ ਹੀ ਜਾਂਦਾ ਹੈ। ਕਬੀਰ ਜੀ ਉਸ ਸਮੇਂ ਦੀ ਉਡੀਕ ਕਰਦੇ ਰਹੇ ਸਨ ਜਦੋਂ ਉਹਨਾਂ ਨੇ ਨਿਹਾਲ ਹੋਣਾ

ਸੀ। ਕਬੀਰ ਜੀ ਦਾ ਸਬਰ ਦੇਖ ਕੇ ਇਕ ਦਿਨ ਭਗਵਾਨ ਨੇ ਕ੍ਰਿਪਾ-ਦ੍ਰਿਸ਼ਟੀ ਕਰ ਦਿੱਤੀ। ਆਪਣੇ ਭਗਤ ਦੀਆਂ ਮੁਰਾਦਾਂ ਪੂਰੀਆਂ ਕੀਤੀਆਂ ਸਵਾਮੀ ਜੀ ਦੇ ਚਰਨਾਂ ਨੂੰ ਉਧਰ ਮੋੜਿਆ ਜਿਧਰ ਕਬੀਰ ਜੀ ਲੇਟੇ ਸਨ ਹਿਰਦੇ ਵਿਚ 'ਰਾਮ ਰਾਮ' ਦਾ ਜਾਪ ਕਰ ਰਹੇ ਸਨ ਰਾਮ ਧੁਨਾਂ ਵਿਚ ਮਗਨ ਸਵਾਮੀ ਰਾਮਾਨੰਦ ਜੀ ਪਉੜੀਆਂ ਚੜ੍ਹ ਰਹੇ ਸਨ ਕਿ ਓਹਨਾਂ ਦੇ ਚਰਨ ਕਮਲ ਕਬੀਰ ਜੀ ਦੇ ਸਰੀਰ ਨਾਲ ਟਕਰਾਏ। ਚਰਨਾਂ ਨਾਲ ਕਿਸੇ ਭਾਰੀ ਵਸਤੂ ਮਨੁੱਖ ਸਰੀਰ ਦਾ ਟਕਰਾਣਾ ਅਨੁਭਵ ਕਰਕੇ ਸਵਾਮੀ ਜੀ ਨੇ ਆਪਣੇ ਕੁਦਰਤੀ ਸੁਭਾਉ ਅਨੁਸਾਰ ਪਵਿਤਰ ਜ਼ਬਾਨ ਤੋਂ ਬਚਨ ਕੀਤਾ—'ਉਠੋ ਰਾਮ ਕਹੁ ! ਰਾਮ ਕਹੁ ! ਰਾਮ ਹੀ ਰਾਮ' ਇਸ ਬਚਨ ਨੂੰ ਸੁਣ ਕੇ ਕਬੀਰ ਜੀ ਨੇ ਚਰਨਾਂ ਨੂੰ ਹੱਥਾਂ ਨਾਲ ਛੂਹ ਲਿਆ। ਮੱਥਾ ਚਰਨਾਂ ਉੱਪਰ ਰਖਿਆ ਕੰਬਦੇ ਹੱਥਾਂ ਨਾਲ ਚਰਨ ਫੜ ਲਏ।

ਸਵਾਮੀ ਜੀ ਨੇ ਝੁਕ ਕੇ ਭਗਤ ਦੇ ਮੋਢਿਆਂ ਤੋਂ ਫੜ ਕੇ ਕਿਹਾ—'ਉਠੋ ਬੇਟਾ ਰਾਮ ਕਹੋ।'

ਕਬੀਰ ਜੀ ਨਿਹਾਲ ਹੋ ਗਏ। ਉਨ੍ਹਾਂ ਦੀਆਂ ਸਾਰੀਆਂ ਸੱਧਰਾਂ ਪੂਰੀਆਂ ਹੋ ਗਈਆਂ। ਉਹਨਾਂ ਦੇ ਹੱਥਾਂ ਨੇ ਚਰਨ ਛੱਡ ਦਿਤੇ। ਸਵਾਮੀ ਜੀ ਅਗੇ ਤੁਰ ਗਏ। ਓਹਨਾਂ ਦੇ ਪਿਛੇ 'ਰਾਮ ਨਾਮ' ਦਾ ਸਿਮਰਨ ਕਰਦੇ ਹੋਏ ਕਬੀਰ ਜੀ ਵੀ ਆਪਣੇ ਘਰ ਆ ਗਏ। ਹਿਰਦੇ ਦਾ ਕਮਲ ਖਿੜ ਚੁੱਕਾ ਸੀ। ਉਸ ਦੇ ਖਿੜਨ ਨਾਲ ਚਿਹਰੇ ਉਤੇ ਨਿਰਾਲਾ ਹੀ ਖੇੜਾ ਆ ਗਿਆ ਸੀ। ਓਹ ਨੂਰ ਜਿਹੜਾ ਤਪਦੇ ਹਿਰਦਿਆਂ ਨੂੰ ਸ਼ਾਂਤ ਕਰਨ ਵਾਲਾ ਮੁਰਦਿਆਂ ਨੂੰ ਜੀਵਨ ਦਾਨ ਦੇਣ ਵਾਲਾ ਅਤੇ ਭੁਲੇ ਭਟਕੇ ਜੀਵਾਂ ਨੂੰ ਭਵ ਸਾਗਰ ਤੋਂ ਤਾਰਨ ਵਾਲਾ ਸੀ।

ਉਪਰੋਕਤ ਸਾਰੀ ਘਟਨਾ ਨੂੰ ਭਾਈ ਗੁਰਦਾਸ ਜੀ ਨੇ ਇਉਂ ਬਿਆਨ ਕੀਤਾ ਹੈ—

ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ।
ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ।

*ਅਗੋ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈਂ।*
*ਪੈਰੀ ਟੁੰਬ ਉਠਾਲਿਆ 'ਬੋਲਹੁ ਰਾਮ' ਸਿਖ ਸਮਝਾਈ।*
*ਜਿਉ ਲੋਹਾ ਪਾਰਸੁ ਛੁਹੇ ਚੰਦਨ ਵਾਸੁ ਨਿੰਮੁ ਮਹਿਕਾਈ।*
*ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ।*
*ਅਚਰਜ ਨੋ ਅਚਰਜ ਮਿਲੈ ਵਿਸਮਾਦੈ ਵਿਸਮਾਦੁ ਮਿਲਾਈ।*
*ਝਰਣਾ ਝਰਦਾ ਨਿਝਰਹੁ ਗੁਰਮੁਖਿ ਬਾਣੀ ਅਘੜ ਘੜਾਈ।*
*ਰਾਮ ਕਬੀਰੈ ਭੇਦੁ ਨ ਭਾਈ ॥੧੫॥ (ਵਾਰ ੧੦)*

ਉਪਰੋਕਤ ਬਾਣੀ ਦਾ ਭਾਵ ਸਪਸ਼ਟ ਹੈ । ਅੰਤਮ ਤੁਕ ਦਾ ਭਾਵ ਹੈ ਕਿ ਜਿਉਂ ਹੀ ਰਾਮਾਨੰਦ ਜੀ ਦੇ ਚਰਨ ਛੂਹੇ ਤਿਉਂ ਹੀ ਕਬੀਰ ਜੀ ਨੂੰ ਭਗਤੀ ਦੀ ਅਸਲੀ ਰੰਗਣ ਚੜ੍ਹ ਗਈ ਜਿਵੇਂ ਲੋਹੇ ਦੇ ਪਾਰਸ ਨਾਲ ਛੂਹ ਜਾਣ ਤੇ ਸੋਨਾ ਹੋ ਜਾਂਦਾ ਹੈ ਤਿਵੇਂ ਰਾਮ ਅਤੇ ਕਬੀਰ ਵਿਚ ਕੋਈ ਫਰਕ ਨਾ ਰਿਹਾ। ਰਾਮ ਨਾਮ ਦੇ ਅਸਰ ਨਾਲ ਅੰਮ੍ਰਿਤ ਬੂੰਦ ਤਿਆਰ ਹੋਣ ਲੱਗੀ । ਓਹ ਬੂੰਦ ਦੇ ਅਸਰ ਕਰਕੇ ਕਬੀਰ ਜੀ ਨੱਚ ਉਠੇ । ਕੋਈ ਲੁਕ ਲੁਕਾ ਨਾ ਰਿਹਾ । ਹਕੂਮਤ, ਇਸਲਾਮ ਅਤੇ ਸਮਾਜ ਦਾ ਡਰ ਨਾ ਰਿਹਾ । ਰੂਹ ਆਜ਼ਾਦ ਹੋ ਗਈ । ਉਸੇ ਤਰ੍ਹਾਂ ਅਜ਼ਾਦ ਜਿਵੇਂ ਪ੍ਰਮੇਸ਼ਰ ਦੇ ਜੀਵ ਪੰਛੀ ਅਜ਼ਾਦ ਹਨ ਤੇ ਖੁਲ੍ਹੇ ਵਾਤਾਵਰਣ ਵਿਚ ਉਡਾਰੀਆਂ ਮਾਰਦੇ ਹਨ । ਉੱਚੀ ਉੱਚੀ ਪੁਕਾਰ ਕੇ ਗਾਉਣ ਲੱਗੇ—

*ਕਬੀਰ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ ॥੭॥*

## ਕਬੀਰ ਜੀ ਦਾ ਪ੍ਰਗਟ ਹੋਣਾ

ਕਬੀਰ ਜੀ ਨੇ ਘਰ ਪਹੁੰਚ ਕੇ ਆਪਣੇ ਲੀੜੇ ਭਗਵੇਂ ਰੰਗ ਲਏ । ਗੱਲ ਵਿਚ ਰੁਦਰਾਕਸ਼ ਦੀ ਮਾਲਾ ਪਹਿਨ ਲਈ ਤੇ ਹੱਥ ਵਿਚ ਖੜਤਾਲਾਂ ਦਾ ਜੋੜਾ ਫੜ ਲਿਆ । ਘਰ ਤੇ ਬਾਹਰ ਦੇ ਹੈਰਾਨ ਹੋਏ । ਮਮਤਾ ਕੁਠੀ ਮਾਤਾ ਅਤੇ ਪਿਆਰ ਦੀਵਾਨੇ ਬਾਪ ਨੇ ਹੱਥ ਜੋੜ ਕੇ ਕਿਹਾ—'ਪੁੱਤ ! ਰਾਮ ਭਗਤੀ ਕਰ, ਰਾਮ ਸਿਮਰ ਪਰ ਸਾਧੂ ਹੋ ਕੇ ਅਸਾਂ ਦੀਆਂ ਅੱਖਾਂ ਤੋਂ ਦੂਰ ਨਾ ਹੋ ! ਸਾਧੂਆਂ

ਦਾ ਕੋਈ ਥਾਂ ਟਿਕਾਣਾ ਨਹੀਂ ਹੁੰਦਾ। ਜਿਧਰ ਮੌਜ ਆਈ ਉਧਰੇ ਹੀ ਤੁਰ ਗਏ। ਅਸਾਂ ਦਾ ਤਾਂ ਤੂੰ ਅੱਖਾਂ ਦਾ ਤਾਰਾ ਹੈਂ ਅਸੀਂ ਨਹੀਂ ਚਾਹੁੰਦੇ ਕਿ ਤੂੰ ਘਰੋਂ ਬਾਹਰ ਹੋ ਜਾਵੇਂ। ਤੇਰਾ ਵਿਆਹ ਕਰਨਾ ਹੈ। ਵਿਆਹ ਦੇ ਪਿਛੋਂ ਤੂੰ ਟੱਬਰਦਾਰ ਹੋ ਕੇ ਗ੍ਰਿਹਸਤ ਦਾ ਭਾਰ ਸਿਰ ਚੁੱਕਣਾ ਹੈ।'

ਬੜੇ ਠੰਢੇ ਦਿਲ ਨਾਲ ਮਾਂ ਬਾਪ ਦੇ ਇਹ ਤਰਲੇ ਭਰੇ ਸ਼ਬਦ ਸੁਣੇ। ਉਨ੍ਹਾਂ ਨੂੰ ਸੁਣ ਕੇ ਧੀਰਜ ਨਾਲ ਮਿਠੇ ਸ਼ਬਦਾਂ ਵਿਚ ਉੱਤਰ ਦਿਤਾ—'ਕੋਈ ਚਿੰਤਾ ਨਾ ਕਰੋ। ਕਬੀਰ ਨੇ ਰਾਮ ਦਾ ਆਸਰਾ ਲਿਆ ਹੈ। ਰਾਮ ਭਲੀ ਕਰੇਗਾ। ਰਾਮ ਦੀ ਸਭ ਰਚਨਾ ਹੈ। ਉਹ ਜਲ ਥਲ ਤੇ ਅਕਾਸ਼, ਪਤਾਲ ਵਿਚ ਵਸਦੇ ਪਸ਼ੂ, ਪੰਛੀਆਂ, ਜੀਵਾਂ ਅਤੇ ਮਨੁੱਖਾਂ ਦੀ ਚਿੰਤਾ ਕਰਦਾ ਹੈ। ਮੈਂ ਉਸ ਦੇ ਹੁਕਮ ਵਿਚ ਹਾਂ। ਜਿਵੇਂ ਹੁਕਮ ਕਰਦਾ ਹੈ ਤਿਵੇਂ ਚਲਦਾ ਹਾਂ। ਮੈਂ ਘਰ ਹੀ ਰਹਾਂਗਾ। ਸਿਰਫ ਇਹ ਭਗਵਾ ਭੇਸ ਕੀਤਾ ਹੈ। ਜ਼ਾਤ ਅਭਿਮਾਨੀ ਪੰਡਤਾਂ ਤੇ ਰਾਜਪੂਤਾਂ ਨੂੰ ਮਿਥਿਆ ਦੇਣ ਵਾਸਤੇ ਉਹ ਪ੍ਰਮਾਤਮਾ ਦੇ ਘਰ ਨੂੰ ਆਪਣਾ ਸਮਝਦੇ ਹਨ। ਗਰੀਬਾਂ ਨੂੰ ਪ੍ਰਮਾਤਮਾ ਦੁਆਰੇ ਤੋਂ ਜਾਣੋਂ ਰੋਕਦੇ ਹਨ।

'ਚਾਰ ਵਰਨ' ਛੂਤ ਅਛੂਤ ਨੀਵੇਂ ਉਚੇ ਆਦਿਕ ਦੇ ਪਖੰਡਾਂ ਨੂੰ ਦੂਰ ਕਰਨਾ ਹੈ।

ਇਸ ਤਰ੍ਹਾਂ ਦੇ ਬਚਨ ਸੁਣ ਕੇ ਨੀਰੋ ਹੋਰ ਵੀ ਡਰ ਗਿਆ। ਜੁਲਾਹੇ ਦੀ ਜ਼ਾਤ ਕੁਦਰਤੀ ਡਰਾਕਲ ਮੰਨੀ ਜਾਂਦੀ ਹੈ। ਉਹਨਾਂ ਨੂੰ ਇਉਂ ਮਾਲੂਮ ਹੋਇਆ ਜਿਵੇਂ ਬ੍ਰਾਹਮਣ, ਮੌਲਵੀ ਤੇ ਰਾਜ ਦੇ ਆਦਮੀ ਉਹਨਾਂ ਨੂੰ ਮਾਰਨ ਕੁਟਣ ਅਤੇ ਉਹਨਾਂ ਦਾ ਘਰ ਲੁਟਣ ਵਾਸਤੇ ਆ ਰਹੇ ਹਨ। ਉਹਨਾਂ ਨੇ ਤਰਲਾ ਲਿਆ— 'ਨਾ ਬੇਟਾ! ਐਸੀ ਗੱਲ ਨਹੀਂ ਕਰਨੀ ਇਹ ਕਾਂਸ਼ੀ ਨਗਰੀ ਹੈ। ਇਥੇ ਪੰਡਤਾਂ ਦਾ ਜ਼ੋਰ ਹੈ।'

ਕਬੀਰ ਨੇ ਕਿਸੇ ਦੀ ਇਕ ਨਾ ਸੁਣੀ। ਉਹ ਖੜਤਾਲਾਂ ਵਜਾਉਂਦੇ ਅਤੇ ਭਜਨ ਗਾਉਂਦੇ ਵਾਹੋ ਦਾਹੀ ਬਾਹਰ ਨੂੰ ਤੁਰ ਗਏ। ਲੋਕ ਉਹਨਾਂ ਦੇ ਪਿਛੇ ਪਿਛੇ ਹੋ ਤੁਰੇ। ਰਾਮ ਧੁਨ ਗਾਈ ਗਏ। ਜਿਵੇਂ ਰਾਗ ਦੀ ਲੈਅ ਉਤੇ ਸੱਪ

ਤੇ ਹਰਨ ਮਸਤ ਹੋ ਜਾਂਦਾ ਹੈ ਤਿਵੇਂ ਲੋਕ 'ਰਾਮ ਧੁਨ' ਕਬੀਰ ਜੀ ਦੇ ਗਲੇ ਦੀ ਰਸੀਲੀ ਸੁਰ ਦੇ ਕੀਲੇ ਹੋਏ ਉਨ੍ਹਾਂ ਦੇ ਪਿਛੇ ਪਿਛੇ ਤੁਰੀ ਗਏ। ਸਾਧੂਆਂ, ਬ੍ਰਾਹਮਣਾਂ, ਜੋਗੀਆਂ, ਜਗੀਰਦਾਰਾਂ, ਸੱਯਦਾਂ ਤੇ ਕਾਜ਼ੀਆਂ ਨੇ ਦੇਖਿਆ—ਆਪਣੀ ਅੱਖੀਂ ਦੇਖਿਆ ਕਿ ਨੀਵੀਂ ਜ਼ਾਤ ਦੇ ਜੁਲਾਹੇ ਨੀਰੋ ਦਾ ਪੁੱਤਰ 'ਕਬੀਰ' ਸਚਮੁਚ ਹੀ ਕਬੀਰ (ਵੱਡਾ) ਬਣ ਗਿਆ ਹੈ। ਉਹ ਭਗਤ ਬਣ ਕੇ ਕਾਂਸ਼ੀ ਦੀਆਂ ਗਲੀਆਂ ਵਿਚ ਹੀ ਰਾਮ ਧੁਨ ਗਾਈ ਜਾਂਦਾ ਹੈ। ਮੰਦਰਾਂ, ਆਸ਼ਰਮਾਂ ਤੇ ਪਾਠਸ਼ਾਲਾਂ ਦੇ ਅਗੋਂ ਦੀ ਲੰਘਿਆ। ਗੰਗਾ ਕਿਨਾਰੇ ਗਿਆ। ਸਾਰਾ ਦਿਨ ਫਿਰਦਾ ਰਿਹਾ। ਸ਼ਹਿਰ ਦੇ ਹਰ ਘਰ ਵਿਚ ਚਰਚਾ ਹੋਣ ਲੱਗ ਪਈ। ਕਿਸੇ ਚੰਗਾ ਕਿਹਾ ਕਿਸੇ ਮਾੜਾ। ਵੱਡੇ ਵੱਡੇ ਭਗਤ ਤੇ ਬ੍ਰਾਹਮਣ ਇਕ ਦੂਸਰੇ ਨੂੰ ਪੁੱਛਣ ਲਗੇ—'ਕਬੀਰ ਜੀ ਦਾ ਗੁਰੂ ਕੌਣ ਹੈ ? ਕਿਸ ਕੋਲੋਂ ਸਿਖਿਆ ਲਈ ? ਕਿਸ ਨੇ ਮਲੇਛ ਨੂੰ ਸਿੱਖਿਆ ਦਿੱਤੀ ? ਕਿ ਨਿਗੁਰਾ ਹੀ ਫਿਰ ਰਿਹਾ ਹੈ ?'

ਇਹਨਾਂ ਸਾਰੇ ਸਵਾਲਾਂ ਦਾ ਉੱਤਰ ਕਿਸੇ ਨੇ ਕਿਸੇ ਨੂੰ ਨਾ ਦਿੱਤਾ। ਰਾਤ ਬੀਤ ਗਈ ਅਗਲਾ ਦਿਨ ਚੜ੍ਹਿਆ। ਕਬੀਰ ਜੀ ਫਿਰ ਉਸੇ ਤਰ੍ਹਾਂ ਘਰੋਂ ਨਿਕਲ ਕੇ ਬਾਹਰ ਤੁਰ ਗਏ। ਰਾਹ ਵਿਚ ਜਾਂਦਿਆਂ ਸਾਧੂਆਂ ਨੇ ਰੋਕ ਕੇ ਪੁਛਿਆ—'ਕਬੀਰੇ ਤੇਰਾ ਗੁਰੂ ਕੌਣ ਹੈ ?'

'ਮੇਰਾ ਗੁਰੂ ਰਾਮਾਨੰਦ ਗੁਸਾਂਈ!' ਕਬੀਰ ਜੀ ਦਾ ਉੱਤਰ ਸੀ, 'ਹੈਂ! ਰਾਮਾਨੰਦ ਗੁਸਾਈਂ ?' ਸਭ ਨੇ ਸੁਣ ਕੇ ਆਪਣੇ ਬੁੱਲ੍ਹਾਂ ਵਿਚ ਦੁਹਰਾਇਆ।

'ਸਵਾਮੀ ਰਾਮਾਨੰਦ ਕਬੀਰ ਦਾ ਗੁਰੂ!' ਇਹ ਚਰਚਾ ਆਮ ਖਿਲਰ ਗਈ। ਕਈ ਜ਼ਾਤ ਅਭਿਮਾਨੀ ਬੰਦੇ ਵਾਹੋ-ਦਾਹੀ ਨੱਸੇ ਨੱਸੇ ਸਵਾਮੀ ਰਾਮਾਨੰਦ ਜੀ ਪਾਸ ਚਲੇ ਗਏ। ਉਹਨਾਂ ਨੇ ਜਾ ਰੌਲਾ ਪਾਇਆ—'ਮਹਾਰਾਜ! ਇਹ ਕੀ ਹਨੇਰ ਮਾਰਿਆ ਜੇ! ਤੁਸਾਂ ਨੀਚ ਜ਼ਾਤੀ ਦੇ ਜੁਲਾਹੇ ਕਬੀਰੇ ਨੂੰ ਦੀਖਿਆ ਦੇ ਕੇ ਆਪਣਾ ਚੇਲਾ ਬਣਾ ਲਿਆ ਜੇ। ਕਬੀਰ ਸਾਧੂ ਸਮਾਜ ਵਿਚ ਫਿਰਦਾ ਹੈ। ਕਾਂਸ਼ੀ ਨਗਰੀ ਵਿਚ ਐਸੀ ਗੱਲ ਪਹਿਲਾਂ ਕਦੀ ਨਹੀਂ ਸੀ ਹੋਈ। ਸਨਾਤਨ ਧਰਮ ਹੋ ਜਾਏਗਾ।

ਸਵਾਮੀ ਰਾਮਾਨੰਦ ਜੀ ਇਹ ਬਚਨ ਸੁਣ ਕੇ ਸੋਚੀਂ ਪੈ ਗਏ ਉਹਨਾਂ ਨੇ ਚੇਤੇ ਕੀਤਾ ਅਤੇ ਕਈ ਵਾਰ ਚੇਤੇ ਕੀਤਾ ਕਿ ਉਹਨਾਂ ਨੇ ਕਦੋਂ ਕਬੀਰ ਜੀ ਨੂੰ ਦੀਖਿਆ ਦਿੱਤੀ ਸੀ। ਉਹਨਾਂ ਨੂੰ ਕੁਝ ਯਾਦ ਨਾ ਆਇਆ। ਉਹ ਬਹੁਤ ਹੀ ਪ੍ਰੇਮ-ਮਈ ਬਾਣੀ ਨਾਲ ਬੋਲੇ—'ਹੇ ਭਗਤ ਜਨੋ ! ਤੁਸਾਂ ਨੂੰ ਭੁਲੇਖਾ ਲੱਗਾ ਹੋਵੇਗਾ। ਮੈਂ ਤਾਂ ਕਿਸੇ ਕਬੀਰੇ ਨੂੰ ਧਰਮ-ਦੀਖਿਆ ਨਹੀਂ ਦਿਤੀ। ਪਤਾ ਨਹੀਂ ਭਗਵਾਨ ਦੀ ਮਾਇਆ ਕੀ ਹੈ ? ਮੇਰਾ ਰਾਮ ਹੀ ਜਾਣੇ ।'

'ਤਾਂ ਕੀ ਮਹਾਰਾਜ ! ਓਹ ਲੋਕਾਂ ਨੂੰ ਝੂਠ ਦਸ ਰਿਹਾ ਹੈ ?' ਸਾਧੂ ਕ੍ਰੋਧਵਾਨ ਹੋ ਕੇ ਬੋਲੇ ।

'ਮੈਂ ਨਹੀਂ ਆਖ ਸਕਦਾ । ਰਾਮ ਦੀ ਲੀਲ੍ਹਾ ਰਾਮ ਜਾਣਦਾ ਹੈ । ਕਬੀਰ ਜੀ ਨੂੰ ਇਥੇ ਲੈ ਆਓ ! ਉਹ ਆਪ ਹੀ ਸਾਰਾ ਭੇਤ ਬਿਆਨ ਕਰ ਦੇਣਗੇ ।' ਸਵਾਮੀ ਰਾਮਾਨੰਦ ਜੀ ਦਾ ਉੱਤਰ ਸੀ ।

'ਮਹਾਰਾਜ ! ਜ਼ਰੂਰ ਕਬੀਰ ਜੀ ਨੂੰ ਇਥੇ ਸੱਦਣਾ ਚਾਹੀਦਾ ਹੈ । ਸ਼ਹਿਰ ਵਿਚ ਚਰਚਾ ਬਹੁਤ ਹੈ ।'

'ਲੈ ਆਓ !'

ਸਵਾਮੀ ਰਾਮਾਨੰਦ ਜੀ ਨੇ ਅੰਤਮ ਫੁਰਮਾਇਆ ।

ਸਵਾਮੀ ਜੀ ਦੇ ਭਗਤ ਅਤੇ ਸਾਧੂ ਉਸ ਵੇਲੇ ਨੱਠ ਉਠੇ । ਇਕ ਘੰਟੇ ਦੀ ਮਿਹਨਤ ਪਿਛੋਂ ਕਬੀਰ ਜੀ ਨੂੰ ਭਾਲ ਹੀ ਲਿਆਏ । ਆਪਣੇ ਗੁਰੂ ਵੱਲ ਆਉਂਦਾ ਹੋਇਆ ਕਬੀਰ ਖੁਸ਼ ਸੀ। ਉਸ ਤਰ੍ਹਾਂ ਤਾਂ ਕੀ ਪਤਾ ਉਹ ਆਪਣੇ ਗੁਰੂ ਦਾ ਦਰਸ਼ਨ ਕਰਦਾ ਜਾਂ ਨਾ ਕਰਦਾ ਪਰ ਇਸ ਤਰ੍ਹਾਂ ਉਸ ਨੂੰ ਗੁਰੂ ਜੀ ਦੇ ਖੁਲ੍ਹੇ ਦਰਸ਼ਨ ਤਾਂ ਹੋ ਜਾਣਗੇ। ਉਸੇ ਦੇ ਚਿਹਰੇ ਉਤੇ ਰੋਸ਼ਨ ਚੱਕਰ ਸੀ। ਉਹ ਰੋਸ਼ਨ ਚੱਕਰ ਜਿਹੜਾ ਕਦੇ ਵੀ ਮੱਠਾ ਨਹੀਂ ਸੀ ਹੋ ਸਕਦਾ। ਉਹ ਹਿਰਦੇ ਦੀ ਟੇਕ ਰਾਮ ਨੂੰ ਬਣਾ ਚੁਕਿਆ ਸੀ । ਜਿਸ ਦੀ ਟੇਕ ਰਾਮ ਹੈ । ਉਸ ਨੂੰ ਕਿਸੇ ਦਾ ਡਰ ਕੀ ? ਓਹ ਤਾਂ ਸਦਾ ਅਮਰ ਹੈ ।

ਕਬੀਰ ਜੀ ਨੂੰ ਫੜਿਆ ਦੇਖ ਕੇ ਲੋਕ ਇਕੱਠੇ ਹੋ ਗਏ । ਕਬੀਰ ਜੀ ਦੇ

ਸ਼ਰਧਾਲੂ ਤਾਂ ਪਿਛੇ ਪਿਛੇ ਤੁਰੇ ਆਏ। ਕੁਝ ਕੁ ਉਹ ਆਦਮੀ ਵੀ ਮਿਲ ਗਏ ਜੋ ਸਿਰਫ ਤਮਾਸ਼ਾ ਦੇਖਣ ਵਾਲੇ ਹਨ।

ਸਵਾਮੀ ਜੀ ਦੇ ਆਸ਼ਰਮ ਵਿਚ ਕਬੀਰ ਜੀ ਪੁਜ ਗਏ। ਸਵਾਮੀ ਜੀ ਦੇ ਆਸ਼ਰਮ ਵਿਚ ਬਹੁਤ ਰੌਣਕ ਸੀ। ਉਹਨਾਂ ਦੇ ਸਾਰੇ ਚੇਲੇ ਅਤੇ ਸ਼ਹਿਰਵਾਸੀ ਆਏ ਹੋਏ ਸਨ। ਜਿਹੜੇ ਕਬੀਰ ਜੀ ਦੇ ਨਾਲ ਆਏ ਸਨ। ਉਹ ਵੀ ਇਕ ਪਾਸੇ ਹੋ ਕੇ ਬੈਠ ਗਏ। ਕਬੀਰ ਜੀ ਨੇ ਜਾਂਦਿਆਂ ਹੀ ਦੂਰੋਂ ਸਵਾਮੀ ਜੀ ਨੂੰ ਮੱਥਾ ਟੇਕਿਆ। ਮੱਥਾ ਟੇਕ ਕੇ ਉਠ ਖਲੋਤਾ ਤੇ ਦੋਵੇਂ ਹੱਥ ਜੋੜ ਕੇ ਉਹਨਾਂ ਦੇ ਸਨਮੁਖ ਖਲੋ ਗਿਆ।

ਸਵਾਮੀ ਰਾਮਾਨੰਦ ਜੀ ਨੇ ਸਭ ਤੋਂ ਪਹਿਲਾਂ ਸਵਾਲ ਕੀਤਾ—'ਹੇ ਰਾਮ ਭਗਤ ਤੇਰਾ ਗੁਰੂ ਕੌਣ ਹੈ ?'

'ਮੇਰਾ ਗੁਰੂ ਸਵਾਮੀ ਰਾਮਾਨੰਦ ਜੀ।'

ਕਬੀਰ ਜੀ ਨੇ ਅਨੰਦ ਮਗਨ ਚਿਹਰੇ ਦੇ ਲਹਿਜੇ ਵਿਚ ਉੱਤਰ ਦਿੱਤਾ।

ਇਹ ਸੁਣ ਕੇ ਦਰਸ਼ਕ ਹੈਰਾਨ ਹੋਏ। ਪੰਡਤਾਂ ਅਤੇ ਸਾਧੂਆਂ ਦੇ ਚੇਹਰਿਆਂ ਤੇ ਗੁੱਸਾ ਆਇਆ ਪਰ ਬੋਲ ਕੁਝ ਨਾ ਸਕੇ। ਸਵਾਮੀ ਜੀ ਨੇ ਫੇਰ ਕਿਹਾ— 'ਮੈਂ ਤਾਂ ਤੈਨੂੰ ਦੀਖਿਆ ਨਹੀਂ ਦਿਤੀ।'

ਕਬੀਰ ਜੀ ਹੱਥ ਜੋੜ ਕੇ ਨਿਮਰਤਾ ਨਾਲ ਬੋਲੇ—'ਇਹ ਠੀਕ ਹੈ! ਤੁਸਾਂ ਮੈਨੂੰ ਚੇਲਿਆਂ ਵਿਚ ਬਿਠਾ ਕੇ ਦੀਖਿਆ ਨਹੀਂ ਦਿਤੀ ਅਤੇ ਨਾ ਦੇ ਸਕਦੇ ਸੀ, ਕਿਉਂਕਿ ਬ੍ਰਾਹਮਣ ਅਤੇ ਸਾਧੂ ਸਮਾਜ ਆਗਿਆ ਨਹੀਂ ਦੇਂਦਾ। ਫਿਰ ਵੀ ਮੈਂ ਆਪ ਦਾ ਚੇਲਾ ਬਣ ਗਿਆ। 'ਰਾਮ' ਜੀ ਨੇ ਸੰਜੋਗ ਲਿਖਿਆ ਸੀ।'

'ਉਹ ਕਿਵੇਂ ?'

ਮੈਂ ਨੀਚ ਜ਼ਾਤੀ ਵਿਚ ਜਨਮ ਲਿਆ। ਜ਼ਾਤੀ ਨੀਚ ਹੈ ਜਾਂ ਉੱਤਮ ਇਸ ਦਾ ਪੂਰਾ ਪਤਾ ਜ਼ਾਤੀ ਰਚਨਹਾਰ ਪ੍ਰਮਾਤਮਾ ਜਾਣੇ, ਪਰ ਮੈਨੂੰ ਰਾਮ ਭਜਨ ਕਰਨ ਦੀ ਲਗਨ ਜਨਮ ਤੋਂ ਹੈ। ਮੈਂ 'ਰਾਮ ਨਾਮ' ਦਾ ਸਿਮਰਨ ਕਰਦਾ ਸਾਂ ਪਰ ਮੈਨੂੰ ਦੱਸਿਆ ਗਿਆ ਕਿ ਗੁਰੂ ਬਿਨਾਂ ਗਤੀ ਨਹੀਂ ਹੋ ਸਕਦੀ। ਗੁਰੂ

ਧਾਰਨਾ ਜ਼ਰੂਰੀ ਹੈ ਪਰ ਕਾਂਸ਼ੀ ਨਗਰੀ ਵਿਚ ਮੈਨੂੰ ਕੋਈ ਆਪਣਾ ਚੇਲਾ ਬਨਾਉਣ ਵਾਸਤੇ ਤਿਆਰ ਨਹੀਂ ਸੀ। ਮੈਂ ਆਖਰ ਗੰਗਾ ਦੇ ਪੌੜਾਂ ਉਤੇ ਆਪ ਦੇ ਰਾਹ ਵਿਚ ਲੇਟ ਗਿਆ ਤੇ ਆਪ ਦੇ ਚਰਨਾਂ ਦੀ ਛੋਹ ਪ੍ਰਾਪਤ ਕੀਤੀ। ਆਪ ਨੇ ਕਿਹਾ—'ਉਠੋ ਰਾਮ ਕਹੋ!' ਮੈਂ ਰਾਮ ਕਹਿਣ ਲੱਗ ਪਿਆ। ਬਸ ਇਹੋ ਹੈ ਮੇਰੇ ਗੁਰੂ ਧਾਰਨ ਕਰਨ ਦੀ ਵਿਥਿਆ।

ਬ੍ਰਹਮ ਗਿਆਨੀ, ਦਿਬ-ਦ੍ਰਿਸ਼ਟੀਮਾਨ ਸਵਾਮੀ ਰਾਮਾਨੰਦ ਜੀ ਬ੍ਰਹਮ ਵਿਦਿਆ ਦੇ ਬਲ ਨਾਲ ਸਭ ਕੁਝ ਜਾਣ ਗਏ। ਉਹਨਾਂ ਨੇ ਕਬੀਰ ਦੀਆਂ ਅੱਖਾਂ ਵਿਚ ਤਿੰਨ ਲੋਕ ਤੱਕੇ। ਰਾਮ (ਵਾਹਿਗੁਰੂ ਦੀ ਮਾਇਆ ਦੇਖੀ) ਉਹ ਵਿਸਮਾਦ ਵਿਚ ਗੁੰਮ ਹੋ ਗਏ। ਆਤਮਿਕ ਜੀਵਨ ਦੇ ਜਿਸ ਪੜਾਅ ਉਤੇ ਕਬੀਰ ਜੀ ਪੁਜੇ ਸਨ, ਉਥੇ ਕੋਈ ਤਿਲਕ-ਧਾਰੀ ਪੰਡਤ ਨਹੀਂ ਸੀ ਪੁਜ ਸਕਦਾ। ਪੰਡਤ ਸਾਧੂ ਤੇ ਬ੍ਰਾਹਮਣ ਵਿਦਿਆ ਤੇ ਜ਼ਾਤ ਅਭਿਮਾਨ ਦੇ ਕਾਰਨ ਨਰਕ ਜੀਵਨ ਭੋਗਣ ਦੇ ਭਾਗੀ ਸਨ। ਉਹ ਤਾਂ ਈਰਖਾ, ਨਿੰਦਿਆ ਤੇ ਵੱਡੇ ਛੋਟੇ ਦੀਆਂ ਖੇਡਾਂ ਵਿਚ ਰੁਝੇ ਰਹਿੰਦੇ ਸਨ। ਰਾਮ ਸਿਮਰਨ ਦਾ ਉਨ੍ਹਾਂ ਨੂੰ ਗਿਆਨ ਜ਼ਰੂਰ ਸੀ ਪਰ ਅਮਲ ਨਹੀਂ ਸੀ।

ਸਵਾਮੀ ਜੀ ਮਸਤ ਹੋ ਕੇ ਆਖਣ ਲੱਗ ਪਏ—ਕਬੀਰ ਮੇਰਾ ਬੇਟਾ ਹੈ, ਮੇਰਾ ਚੇਲਾ ਹੈ। ਇਸ ਤੇ ਰਾਮ ਵਿਚ ਕੋਈ ਭੇਦ ਨਹੀਂ। ਮੈਂ ਖੁਸ਼ ਹਾਂ ਐਸੇ ਚੇਲੇ ਨੂੰ ਪ੍ਰਾਪਤ ਕਰਕੇ। ਬਸ ਮੇਰੇ ਜੀਵਨ ਦੀਆਂ ਸਾਰੀਆਂ ਸੱਧਰਾਂ ਪੂਰੀਆਂ ਹੋ ਗਈਆਂ।

ਸਵਾਮੀ ਜੀ ਦੇ ਇਹ ਬਚਨ ਸੁਣ ਕੇ ਸਵਰਨ ਜ਼ਾਤੀਆਂ ਦੇ ਸਾਧੂ ਤੇ ਚੌਧਰੀ ਪਿੱਟ ਉਠੇ। ਉਹਨਾਂ ਨੇ ਨਾਸਾਂ ਚੜ੍ਹਾ ਲਈਆਂ। ਉਹਨਾਂ ਨੂੰ ਦੁੱਖ ਹੋਇਆ ਪਰ ਸਵਾਮੀ ਜੀ ਦੀ ਆਤਮਿਕ ਸ਼ਕਤੀ ਨੂੰ ਜਾਣਦੇ ਸਨ। ਉਨ੍ਹਾਂ ਦੇ ਅਗੇ ਉਭਾਸਰ ਨਾ ਸਕੇ। ਉਸ ਵੇਲੇ ਸਵਾਮੀ ਜੀ ਨੇ ਕਬੀਰ ਜੀ ਨੂੰ ਕਿਹਾ—'ਓ ਰਾਮ ਦੇ ਕਬੀਰੇ! ਜਾਹ ਰਾਮ ਕਹੋ! ਤੇਰਾ ਰਾਮ ਰਾਖਾ!'

ਕਬੀਰ ਖੁਸ਼ ਹੋ ਗਿਆ। ਉਹ ਅਲੌਕਿਕ ਅਨੰਦ ਨਾਲ ਕੁੱਦਣ ਲੱਗ

ਪਿਆ। ਉਸ ਦਾ ਲੂੰ ਲੂੰ ਪ੍ਰਸੰਨ ਹੋ ਗਿਆ। ਉਸ ਨੇ ਕਾਹਲੀ ਨਾਲ ਉੱਠ ਕੇ ਸਵਾਮੀ ਰਾਮਾਨੰਦ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ। ਬ੍ਰਾਹਮਣ, ਸਾਧੂ, ਰਾਜੇ ਤੇ ਮੁਖੀਏ ਸਭ ਬਿਟ ਬਿਟ ਤੱਕਦੇ ਰਹੇ। ਉਹਨਾਂ ਦੀਆਂ ਜ਼ਬਾਨਾਂ ਤਾਲੂਆਂ ਨਾਲ ਜੁੜ ਗਈਆਂ। ਉਹ ਚੁਪ ਰਹੇ ਤੇ ਨਾ ਹਿੱਲੇ। ਉਹ ਪਥਰਾ ਗਏ। ਕਬੀਰ ਜੀ ਤੇ ਸਵਾਮੀ ਜੀ ਵਲ ਬਿਟ ਬਿਟ ਤੱਕਦੇ ਰਹੇ।

ਕਬੀਰ ਜੀ ਉਠੇ, ਰਾਮ ਭਜਨ ਗਾਉਂਦੇ ਹੋਏ ਸਵਾਮੀ ਜੀ ਦੇ ਆਸ਼ਰਮ ਵਿਚੋਂ ਨਿਕਲ ਕੇ ਬਾਹਰ ਨੂੰ ਤੁਰ ਪਏ। ਕਬੀਰ ਜੀ ਦੀ ਬਰਾਦਰੀ ਤੇ ਉਨ੍ਹਾਂ ਦੇ ਸ਼ਰਧਾਲੂ ਪਿਛੇ-ਪਿਛੇ ਹੋ ਤੁਰੇ।

## ਕਬੀਰ ਜੀ ਦਾ ਵਿਆਹ

ਕਬੀਰ ਸਾਧੂ ਵੀ ਬਣ ਗਿਆ ਅਤੇ ਕਿਰਤ ਵੀ ਕਰਨ ਲੱਗਾ। ਉਹ ਜ਼ਬਾਨੋਂ ਰਾਮ ਨਾਮ ਜਪਦਾ ਤੇ ਹੱਥ ਨਾਲ ਕਿਰਤ ਕਰਦਾ। ਉਸਦੀ ਮਹਿਮਾ ਸਾਰੀ ਜੁਲਾਹਿਆਂ ਦੀ ਬਰਾਦਰੀ ਵਿਚ ਖਿਲਰ ਗਈ। ਹਰ ਕੋਈ ਸਤਿਕਾਰ ਦੀ ਨਿਗਾਹ ਨਾਲ ਤੱਕਣ ਲੱਗਾ।

ਜਵਾਨ ਹੋ ਕੇ ਕਬੀਰ ਜੀ ਬਹੁਤ ਸੁੰਦਰ ਨਿਕਲੇ। ਉਹਨਾਂ ਦੇ ਮੋਟੇ ਨੈਨ ਭਗਤੀ ਰਸ ਵਿਚ ਚੰਗੇ ਸੁੰਦਰ ਸਨ। ਕੱਦ ਕਾਠ ਸੋਹਣਾ ਉੱਚਾ ਲੰਮਾ ਨੱਕ ਅਤੇ ਰੰਗ ਗੋਰਾ ਸੀ। ਭਗਵੇਂ ਚੋਲੇ ਵਿਚ ਮਨਮੋਹਨੇ ਜੋਗੀ ਲਗਦੇ। ਕਬੀਰ ਮੰਗਿਆ ਵਿਆਹਿਆ ਨਹੀਂ ਸੀ ਗਿਆ। ਕਈਆਂ ਜੁਲਾਹਿਆਂ ਨੇ ਨੀਰੋ ਨੂੰ ਕਿਹਾ ਕਿ ਕਬੀਰ ਦਾ ਵਿਆਹ ਕਰਨਾ ਚਾਹੀਦਾ ਹੈ ਜੇ ਵਿਆਹ ਹੋ ਜਾਏਗਾ ਤਾਂ ਜ਼ਰੂਰ ਹੀ ਉਹ ਗ੍ਰਿਹਸਤ ਮਾਰਗ ਵਿਚ ਤੁਰਨਗੇ ਅਤੇ ਸਾਧੂ ਬਿਰਤੀ ਘਟ ਜਾਏਗੀ।

ਲੋਕਾਂ ਦੀਆਂ ਐਸੀਆਂ ਗੱਲਾਂ ਸੁਣ ਕੇ ਨੀਰੋ ਅਤੇ ਨੀਮਾ ਕਬੀਰ ਜੀ ਦਾ ਵਿਆਹ ਕਰਨ ਤੇ ਤਿਆਰ ਹੋ ਗਏ। ਕਾਂਸ਼ੀ ਵਿਚ ਹੀ ਦੂਸਰੇ ਮੁਹੱਲੇ ਇਕ ਜੁਲਾਹੇ ਦੀ ਸੁੰਦਰ ਬੇਟੀ ਸੀ। ਲੋਈ ਨਾਲ ਵਿਆਹ ਕਰਨਾ ਤਹਿ ਹੋਇਆ।

ਲੋਈ ਸੁੰਦਰ ਸੁਘੜ, ਭਗਤੀ ਭਾਵ ਵਾਲੀ ਭੋਲੀ ਲੜਕੀ ਸੀ। ਉਹ ਵੀ ਕਬੀਰ ਜੀ ਵਾਂਗ ਜਵਾਨ ਸੀ। ਰਾਮ ਨੇ ਦੋਹਾਂ ਦਾ ਜਿਥੇ ਸੰਜੋਗ ਲਿਖਿਆ ਸੀ। ਉਥੇ ਦੋਹਾਂ ਨੂੰ ਰੂਪ ਰੰਗ ਵੀ ਇਕੋ ਜਿਹਾ ਦਿਤਾ ਸੀ। ਮਿਥੇ ਦਿਨ ਦੋਹਾਂ ਦਾ ਵਿਆਹ ਹੋ ਗਿਆ। ਲੋਈ ਆਪਣੇ ਮਾਂ-ਬਾਪ ਦਾ ਘਰ ਛੱਡ ਕੇ ਕਬੀਰ ਜੀ ਨਾਲ ਆ ਗਈ।

ਕਬੀਰ ਜੀ ਦੇ ਕੋਲ ਬੈਠਣ ਤੇ ਰਹਿਣ ਨਾਲ ਉਸ ਨੂੰ ਵੀ ਰਾਮ ਭਜਨ ਦੀ ਲਗਨ ਲੱਗ ਗਈ। ਉਹ ਵੀ ਕਦੀ ਕਦਾਈਂ 'ਰਾਮ ਨਾਮ' ਦਾ ਸਿਮਰਨ ਕਰਨ ਲੱਗੀ ਪਰ ਭਰੋਸਾ ਮਜ਼ਬੂਤ ਨਹੀਂ ਸੀ ਕਦੀ ਕਦੀ ਡੋਲ ਜਾਂਦੀ ਸੀ। ਰਾਮ ਨੇ ਉਸ ਨੂੰ ਭਾਗ ਲਾਇਆ। ਉਹ ਛੇਤੀ ਹੀ ਦੋ ਬੱਚਿਆਂ ਦੀ ਮਾਂ ਬਣ ਗਈ। ਉਹਦੇ ਬੱਚੇ ਕਮਾਲ ਅਤੇ ਕਮਾਲੀ ਸਨ, ਕਮਾਲ ਵੱਡਾ ਸੀ ਕਮਾਲੀ ਛੋਟੀ। ਰਾਮ ਜੀ ਨੇ ਦੋ ਖਿਡਾਉਣੇ ਲੋਈ ਨੂੰ ਦਿੱਤੇ ਸਨ, ਜਿਨ੍ਹਾਂ ਨਾਲ ਉਹ ਰਾਤ ਦਿਨੇ ਖੇਡਦੀ ਰਹੇ ਅਤੇ ਕਬੀਰ ਜੀ ਨੂੰ ਕਿਰਤ ਵਿਰਤ ਕਰਨ ਦੇ ਨਾਲ ਨਾਲ ਭਗਤੀ ਵੀ ਕਰਵਾ ਦੇਵੇ।

ਨੀਰੋ ਬੁੱਢਾ ਹੋ ਗਿਆ ਸੀ। ਘਰ ਦੇ ਸਾਰੇ ਖਰਚ ਦਾ ਭਾਰ ਕਬੀਰ ਜੀ ਦੀ ਮੇਹਨਤ (ਕਮਾਈ) ਦੇ ਸਿਰ ਸੀ। ਉਹ ਲੋਈ ਅਤੇ ਬੁਢੇ ਮਾਂ ਬਾਪ ਨੂੰ ਨਾਲ ਲੈ ਕੇ ਕਿਰਤ ਕਰਦਾ, ਕਪੜਾ ਬੁਣਦਾ ਤੇ ਸਾਧੂ ਸੰਤਾਂ ਦੀ ਸੰਗਤ ਵੀ ਕਰ ਲੈਂਦਾ। ਉਸ ਦੀ ਕਮਾਈ ਵਿਚ ਬਰਕਤ ਪੈਂਦੀ ਤੇ ਉਹ ਖੁਸ਼ ਹੋ ਕੇ ਧੰਦੇ ਨੂੰ ਕਰੀ ਜਾਂਦਾ ਪਰ ਇਕ ਪਲ ਵਾਸਤੇ ਵੀ 'ਰਾਮ' ਨੂੰ ਨਾ ਭੁਲਦਾ ਤੇ ਨਾ ਛੱਡਦਾ। ਕਪੜਾ ਬੁਣਦੇ ਤੇ ਮੰਡੀ ਵਿਚ ਜਾ ਕੇ ਵੇਚ ਆਉਂਦੇ। ਜੋ ਰਕਮ ਵੱਟੀ ਜਾਂਦੀ। ਉਸ ਨਾਲ ਘਰ ਦੇ ਖਰਚ ਤੁਰੀ ਜਾਂਦੇ। ਕਮਾਲਾ ਤੇ ਕਮਾਲੀ ਉਸ ਦੇ ਮਨ ਨੂੰ ਮਹਿਕਾਉਂਦੇ ਰਹਿੰਦੇ।

## ਪ੍ਰਮਾਤਮਾ ਨੇ ਕਬੀਰ ਜੀ ਦੀ ਪ੍ਰੀਖਿਆ ਕਰਨੀ

ਕਬੀਰ ਜੀ ਭਗਤ ਵੀ ਬਣ ਗਏ ਤੇ ਗ੍ਰਿਹਸਤੀ ਵੀ ਰਹੇ। ਉਨ੍ਹਾਂ ਦੀ

ਰਾਮ ਭਗਤੀ ਦੀ ਚਰਚਾ ਸਾਰੇ ਸ਼ਹਿਰ ਵਿਚ ਸੀ ਪਰ ਉਨ੍ਹਾਂ ਨੂੰ ਕਿਸੇ ਮੰਦਰ ਵਿਚ ਕੋਈ ਨਹੀਂ ਸੀ ਵੜਨ ਦੇਂਦਾ। ਬ੍ਰਾਹਮਣ ਵਿਰੋਧਤਾ ਕਰਦੇ ਸਨ। ਮੌਲਵੀ ਤੇ ਕਾਜ਼ੀ ਡਾਢੇ ਔਖੇ ਹੋਏ ਸਨ। ਉਹਨਾਂ ਦੀ ਪੇਸ਼ ਕੋਈ ਨਹੀਂ ਸੀ ਜਾਂਦੀ। ਜਿਉਂ ਜਿਉਂ ਵਿਰੋਧਤਾ ਵਧਦੀ ਗਈ, ਤਿਉਂ ਤਿਉਂ ਕਬੀਰ ਜੀ ਦੀ ਲਗਨ ਪੱਕੀ ਹੁੰਦੀ ਗਈ। ਤਿਉਂ ਤਿਉਂ ਮਨ ਰਾਮ ਨਾਲ ਬਹੁਤ ਜੁੜਦਾ ਗਿਆ ਐਸਾ ਜੁੜਦਾ ਗਿਆ ਕਿ ਅਭੇਦ ਹੀ ਹੋ ਗਿਆ ਕੁਝ ਵੀ ਫਰਕ ਨਾ ਮਾਲੂਮ ਹੋਣ ਲਗਾ।

ਆਪਣੇ ਭਗਤਾਂ ਦੀ ਭਗਵਾਨ ਆਪ ਰਾਖੀ ਕਰਦਾ ਅਤੇ ਆਪ ਹੀ ਪ੍ਰੀਖਿਆ ਵੀ ਕਰਦਾ ਹੈ। ਇਕ ਦਿਨ ਕਬੀਰ ਜੀ ਨੂੰ ਘਰਦਿਆਂ ਨੇ ਕਪੜੇ ਦਾ ਥਾਨ ਵੇਚਣ ਵਾਸਤੇ ਬਾਜ਼ਾਰ ਭੇਜਿਆ। ਕਪੜਾ ਬਹੁਤ ਸੁੰਦਰ ਸਾਫ ਤੇ ਬਰੀਕ ਸੀ। ਕਬੀਰ ਜੀ ਮੋਢੇ ਉਤੇ ਕੱਪੜਾ ਸੁਟ ਕੇ ਤੁਰੇ ਜਾਂਦੇ ਸਨ ਕਿ ਇਕ ਸਾਧੂ ਦੇ ਰੂਪ ਵਿਚ ਆਪ ਹੀ ਭਗਵਾਨ ਉਹਨਾਂ ਨੂੰ ਮਿਲ ਪਿਆ। ਭਗਵਾਨ ਜੀ ਕਬੀਰ ਜੀ ਦੇ ਹਿਰਦੇ ਦੇ ਸਿਦਕ ਦੀ ਪ੍ਰੀਖਿਆ ਲੈਣਾ ਚਾਹੁੰਦੇ ਸਨ। ਉਹ ਦੇਖਣਾ ਚਾਹੁੰਦੇ ਸਨ ਕਿ ਜਦ ਘਰ ਭੁੱਖ ਨੰਗ ਹੈ। ਘਰ ਦੇ ਸਭ ਭੁੱਖੇ ਬੈਠੇ ਸਨ। ਉਸ ਵੇਲੇ ਕਬੀਰ ਕਪੜੇ ਦੀ ਕੀਮਤ ਮੰਗਦਾ ਹੈ ਜਾਂ ਨਹੀਂ ? ਕੀ ਦਾਨ ਕਰ ਜਾਵੇਗਾ ਤੇ ਘਰਦਿਆਂ ਨੂੰ ਭੁੱਲ ਜਾਵੇਗਾ ?

ਸਾਧੂ ਨੇ ਕੰਬਦਿਆਂ ਹੋਇਆਂ ਤਰਲੇ ਦੇ ਲਹਿਜੇ ਵਿਚ ਕਿਹਾ—'ਹੇ ਭਗਤਾ ! ਰਾਮ ਦੇ ਨਾਮ ਤੇ ਕਪੜਾ ਦੇ ਦੇਹ। ਮੇਰੇ ਉਦਾਲੇ ਦੇ ਬਸਤ੍ਰ ਫਟ ਗਏ ਹਨ। ਮੇਰੇ ਕੋਲ ਪੈਸਾ ਕੋਈ ਨਹੀਂ। ਸਿਆਲ ਮਾਰੋ ਮਾਰ ਕਰਦਾ ਆ ਰਿਹਾ ਹੈ। ਤੇਰਾ ਪੁੰਨ ਹੋਵੇਗਾ। ਰਾਮ ਤੇਰੀ ਕਮਾਈ ਵਿਚ ਬਰਕਤ ਪਾਵੇਗਾ।'

'ਰਾਮ' ਦੇ ਨਾਮ ਤੋਂ ਭਗਤ ਜੀ ਜਾਨ ਵਾਰਦੇ ਸਨ। ਉਹ ਭਲਾ ਕਿਵੇਂ ਨਾਂਹ ਕਰਦੇ। ਪੂਰੀ ਤਾਣੀ ਨਾਲੋਂ ਪਾੜ ਕੇ ਦੇਣ ਲਗੇ। ਸਾਧੂ ਨੇ ਤਾਣੀ ਦੀ ਹੀ ਮੰਗ ਕਰ ਦਿਤੀ। ਬਸ ਫਿਰ ਕੀ ਸੀ ਰਤਾ ਨਾ ਝਿਜਕੇ, ਅਟਕੇ। ਝਟਪਟ ਸਾਰਾ ਥਾਨ ਸਾਧੂ ਦੇ ਹਵਾਲੇ ਕਰ ਦਿਤਾ।

ਹੇ ਭਗਤ ਜਨੋ ਸੁਣੋ ! **ਕਬੀਰ** ਜੀ ਦੀ ਮਾਤਾ ਦਾ ਹੁਕਮ **ਸੀ**—'ਹੇ ਕਬੀਰ ! ਘਰ ਰਾਸ਼ਨ ਨਹੀਂ । ਇਸ ਥਾਨ ਦੇ ਜੋ ਪੈਸੇ ਵਟੇਂ ਉਸ ਦਾ ਆਟਾ, ਦਾਲ, ਮਿੱਠਾ, ਲੂਣ, ਤੇਲ ਲੈ ਕੇ ਆਉਣਾ । ਮੁੜਨਾ ਬਹੁਤ ਛੇਤੀ ।' ਪਰ ਰਾਮ ਜੀ ਨੇ ਉਸ ਨੂੰ ਸਭ ਕੁਝ ਭੁਲਾ ਦਿਤਾ । ਰਾਮ ਦੇ ਨਾਮ ਤੇ ਕਪੜਾ ਦੇ ਕੇ ਆਪ 'ਰਾਮ ! ਰਾਮ !' ਕਰਦੇ ਹੋਏ ਗੰਗਾ ਵਲ ਚਲੇ ਗਏ । ਗੰਗਾ ਦੇ ਕਿਨਾਰੇ ਬੈਠ ਕੇ 'ਰਾਮ ਨਾਮ' ਦਾ ਸਿਮਰਨ ਕਰਨ ਲੱਗੇ ਉਧਰ ਘਰ ਦੇ ਮੂੰਹ ਚੁੱਕ ਕੇ ਦੇਖਦੇ ਸਨ ਕਿ ਕਦੋਂ ਕਬੀਰ ਜੀ ਆਉਂਦੇ ਹਨ ਤਾਂ ਚੁਲ੍ਹਾ ਗਰਮ ਹੁੰਦਾ ਹੈ ।

ਧਰਤੀ, ਅਕਾਸ਼, ਪੱਥਰਾਂ ਤੇ ਪਾਣੀ ਵਿਚ ਬੈਠੇ ਜੀਵਾਂ ਨੂੰ ਰੋਜ਼ੀ ਦੇਣ ਵਾਲੇ ਈਸ਼ਵਰ ਭਲਾ ਭਗਤ ਦੇ ਪ੍ਰਵਾਰ ਨੂੰ ਕਿਵੇਂ ਭੁਖਿਆਂ ਮਰਨ ਦੇਂਦੇ ਸਨ ? ਉਹਨਾਂ ਨੇ ਝਟਪਟ ਹੀ ਇਕ ਸੌਦਾਗਰ ਦਾ ਰੂਪ ਧਾਰਨ ਕੀਤਾ । ਕਬੀਰ ਜੀ ਦੇ ਥਾਨ ਦੇ ਕਈ ਥਾਨ ਬਣਾ ਕੇ ਬਾਜ਼ਾਰ ਵੇਚ ਦਿਤੇ। ਬਹੁਤ ਸਾਰੇ ਰੁਪਏ ਵੱਟ ਕੇ ਆਟਾ, ਘਿਉ, ਦਾਲਾਂ, ਤੇਲ, ਲੂਣ ਤੇ ਮਿੱਠਾ ਆਦਿਕ ਖਰੀਦ ਕੇ ਗੱਡੇ ਉੱਤੇ ਰੱਖਿਆ ਤੇ ਕਬੀਰ ਜੀ ਦੇ ਘਰ ਵਲ ਤੁਰ ਪਏ । ਅੰਤਰਜਾਮੀ, ਘਟ ਘਟ ਦੇ ਜਾਨਣਹਾਰ ਪ੍ਰਭੂ ਨੂੰ ਘਰ ਪੁੱਛਣ ਦੀ ਲੋੜ ਵੀ ਨਾ ਪਈ । ਪ੍ਰਭੂ ਲੀਲ੍ਹਾ ਨੂੰ ਗੁਪਤ ਰੱਖਣ ਦੀ ਭਾਵਨਾ ਨਾਲ ਇਹ ਜ਼ਰੂਰ ਪੁਛਿਆ— 'ਇਹ ਘਰ ਭਗਤ ਕਬੀਰ ਜੀ ਦਾ ਹੈ ?'

ਨੀਰੋ ਘਰੇ ਸੀ ਉਹ ਬਾਹਰ ਨਿਕਲਿਆ ਉਸ ਨੇ ਦੇਖਿਆ ਬੜੇ ਰੋਹਬਤਾਬ ਵਾਲਾ ਸੌਦਾਗਰ ਖਲੋਤਾ ਹੈ । ਚਿਹਰੇ ਤੇ ਐਨਾ ਜਲਾਲ ਹੈ ਕਿ ਝਲਿਆ ਨਹੀਂ ਜਾਂਦਾ। ਉਸ ਨੇ ਹੱਥ ਜੋੜ ਕੇ ਅਗੋਂ ਕਿਹਾ 'ਜੀ ! ਕਬੀਰ ਦਾ ਘਰ ਤਾਂ ਇਹੋ ਹੈ । ਮੈਂ ਉਸ ਦਾ ਬਾਪ ਹਾਂ।'

ਤੂੰ ਉਹਨਾਂ ਦਾ ਬਾਪ ਹੈਂ ? ਠੀਕ ਹੈ । ਗੱਡੇ ਤੋਂ ਸਾਰੀਆਂ ਚੀਜਾਂ ਚੁੱਕ ਕੇ ਘਰ ਰੱਖ ਲੈ । ਕਬੀਰ ਜੀ ਨੇ ਭੇਜੀਆਂ ਹਨ ਆਪ ਉਹ ਕਿਸੇ ਜਰੂਰੀ ਕੰਮ ਚਲਿਆ ਗਿਆ ਹੈ । ਛੇਤੀ ਕਰ ਮੈਂ ਵੀ ਜਾਣਾ ਹੈ ।

ਨੀਰੋ ਨੇ ਗੱਡੇ ਵੱਲ ਦੇਖਿਆ, ਉਸ ਨੂੰ ਸ਼ੱਕ ਪਿਆ ਕਿ ਸੌਦਾਗਰ ਜਰੂਰ ਕਿਸੇ ਦਾ ਨਾਮ ਤੇ ਘਰ ਭੁੱਲ ਗਿਆ ਹੈ। ਉਹ ਸੋਚਣ ਲੱਗਾ ਕਿ ਕਬੀਰ ਜੀ ਤਾਂ ਇਕ ਤਾਣੀ ਵੇਚਣ ਗਿਆ ਸੀ। ਇਕ ਤਾਣੀ ਦੇ ਉਸ ਨੇ ਐਨੇ ਰੁਪੈ ਥੋੜ੍ਹੇ ਵਟ ਲਏ ਹੋਣੇ ਹਨ ਜੋ ਗੱਡਾ ਰਾਸ਼ਨ ਦਾ ਖਰੀਦ ਸਕਦਾ। ਜ਼ਰੂਰ ਸੁਦਾਗਰ ਨੂੰ ਭੁਲੇਖਾ ਲੱਗਾ ਹੋਵੇਗਾ।

ਉਹ ਅਜੇ ਸੋਚਾਂ ਹੀ ਕਰ ਰਿਹਾ ਸੀ ਕਿ ਨੀਮਾ ਤੇ ਲੋਈ ਵੀ ਉਥੇ ਆ ਗਈਆਂ। ਉਹ ਵੀ ਗੱਡੇ ਨੂੰ ਦੇਖ ਕੇ ਹੈਰਾਨ ਹੋਈਆਂ ਸੌਦਾਗਰ ਦੇ ਮਜਬੂਰ ਕਰਨ ਤੇ ਨੀਰੋ, ਨੀਮਾ ਤੇ ਲੋਈ ਨੇ ਗੱਡੇ ਤੋਂ ਸਭ ਚੀਜਾਂ ਲਾਹੀਆਂ। ਸੌਦਾਗਰ ਵੀ ਚੀਜਾਂ ਚੁਕ ਕੇ ਕਬੀਰ ਜੀ ਦੇ ਘਰ ਗਿਆ, ਭਗਵਾਨ ਨੇ ਆਪ ਭਗਤ ਦੇ ਘਰ ਨੂੰ ਦੇਖਿਆ।

ਸਾਧੂ ਰੂਪ ਭਗਵਾਨ ਰਾਸ਼ਨ ਛੱਡ ਕੇ ਚਲਿਆ ਗਿਆ, ਨੀਰੋ, ਨੀਮਾ ਬਹੁਤ ਪ੍ਰਸੰਨ ਹੋਏ। ਕਈਆਂ ਮਹੀਨਿਆਂ ਦਾ ਰਾਸ਼ਨ ਮਿਲ ਗਿਆ। ਖੁਲ੍ਹੇ ਦਿਲ ਉਹਨਾਂ ਨੇ ਪਕਾਇਆ ਤੇ ਕਬੀਰ ਜੀ ਦੀ ਉਡੀਕ ਕਰਨ ਲਗੇ।

ਬਹੁਤ ਰਾਤ ਗਈ ਕਬੀਰ ਜੀ ਆਏ। ਉਹਨਾਂ ਨੂੰ ਮਿਲ ਕੇ ਲੋਈ ਨੇ ਸੌਦਾਗਰ ਦੇ ਆਉਣ ਤੇ ਰਾਸ਼ਨ ਦੀ ਕਥਾ ਦੱਸੀ। ਸਾਰੀ ਕਥਾ ਸੁਣ ਕੇ ਕਬੀਰ ਜੀ ਮੁਸਕਰਾ ਪਏ ਤੇ ਉਸੇ ਵੇਲੇ 'ਰਾਮ ਜਸ' ਕਰਨ ਲਗੇ। ਉਹ ਸਮਝ ਗਏ ਕਿ ਜਿਸ ਸਾਧੂ ਨੇ ਕਪੜਾ ਮੰਗਿਆ ਸੀ, ਉਹ ਭਗਵਾਨ ਸੀ ਉਸ ਦਿਨ ਤੋਂ ਉਸ ਦੇ ਘਰ ਦੇ ਵੀ ਭਗਤੀ-ਭਾਵ ਤੇ ਸ਼ਰਧਾ ਰੱਖਣ ਲੱਗੇ।

# ਬ੍ਰਾਹਮਣਾਂ ਨੇ ਕਬੀਰ ਜੀ ਦੀ ਨਿੰਦਿਆ ਕਰਨੀ

ਕਬੀਰ ਜੀ ਸਾਧੂਆਂ ਦੇ ਸਾਥੀ ਬਣ ਗਏ। ਉਹਨਾਂ ਨੂੰ ਤਣਨਾ ਬੁਣਨਾ ਭੁਲ ਗਿਆ। ਹੱਥ ਵਿਚ ਖੜਤਾਲਾਂ ਲੈ ਕੇ ਰਾਮ ਨਾਮ ਦਾ ਸਿਮਰਨ ਕਰਨ ਲੱਗੇ। ਸਾਧੂਆਂ ਨਾਲ ਮੇਲ ਜੋਲ ਵਧ ਗਿਆ। ਬੈਰਾਗੀ ਸਾਧੂ ਉਹਨਾਂ ਦੇ ਕੋਲ ਸਦਾ ਰਹਿਣ ਲੱਗੇ, ਸਤਸੰਗ ਬਣਿਆਂ ਰਹਿਣ ਲੱਗਾ। ਇਕ ਦਿਨ ਐਸੀ

ਮਨ ਦੀ ਮੌਜ ਆਈ ਰਾਮ ਜੀ ਨੇ ਆਤਮਾ ਨੂੰ ਐਸਾ ਉਛਾਲਾ ਦਿੱਤਾ ਕਿ ਸਾਥੀ ਸਾਧੂਆਂ ਨੂੰ ਕੁਝ ਬਸਤਰ ਦੇਣ ਤੇ ਤਿਆਰ ਹੋ ਪਏ। ਭੋਜਨ ਵੀ ਤਿਆਰ ਕਰਵਾਇਆ ਬਸਤਰ ਵੰਡੇ ਭੋਜਨ ਛਕਾ ਕੇ ਬੈਰਾਗੀਆਂ ਦੀਆਂ ਆਤਮਾਵਾਂ ਨੂੰ ਪ੍ਰਸੰਨ ਕੀਤਾ।

ਕਬੀਰ ਦੇ ਘਰੋਂ ਭੋਜਨ ਛਕ ਕੇ ਅਤੇ ਬਸਤਰ ਪ੍ਰਾਪਤ ਕਰਕੇ ਬੈਰਾਗੀ ਸਾਧੂ ਕਬੀਰ ਜੀ ਦੇ ਘਰੋਂ ਨਿਕਲੇ ਤੇ ਕਬੀਰ ਜੀ ਦਾ ਜਸ ਗਾਉਣ ਲੱਗੇ। ਕਬੀਰ ਜੀ ਦਾ ਜਸ ਸੁਣ ਕੇ ਬ੍ਰਾਹਮਣਾਂ ਦੇ ਢਿੱਡ ਸੂਲ ਹੋਣ ਲੱਗਾ। ਉਹ ਕਬੀਰ ਜੀ ਦੀ ਨਿੰਦਾ ਕਰਨ ਲੱਗੇ। ਉਹ ਕਹਿਣ ਲਗੇ 'ਦੇਖੋ ਜੀ! ਕਬੀਰ ਦੀ ਅਕਲ ਨੀਵੀਂ ਜ਼ਾਤੀ ਦੇ ਬੈਰਾਗੀ ਸਾਧੂਆਂ ਨੂੰ ਦਾਨ ਕਰਦਾ ਹੈ ਪਰ ਉਚ ਜ਼ਾਤੀ ਬ੍ਰਾਹਮਣਾਂ ਨੂੰ ਦਾਨ ਨਹੀਂ ਕਰਦਾ। ਆਖਰ ਉਹ ਨੀਚ ਜ਼ਾਤੀ ਵਿਚੋਂ ਆਪ ਹੈ। ਏਸੇ ਕਰਕੇ ਨੀਵੀਂ ਜ਼ਾਤੀ ਦੇ ਸਾਧੂਆਂ ਨੂੰ ਭੋਜਨ ਛਕਾਉਂਦਾ ਹੈ।'

ਕਬੀਰ ਜੀ ਦੇ ਬਹੁਤ ਸ਼ਰਧਾਲੂ ਸਨ। ਕਾਂਸ਼ੀ ਨਗਰੀ ਵਿਚ ਕਬੀਰ ਜੀ ਦੀ ਨਿੰਦਾ ਹੁੰਦੀ ਸੁਣ ਕੇ ਸਹਿ ਨ ਸਕੇ। ਉਹ ਨੱਸੇ ਨੱਸੇ ਕਬੀਰ ਜੀ ਦੇ ਪਾਸ ਆਏ ਤੇ ਬੇਨਤੀਆਂ ਕਰਨ ਲਗੇ—'ਮਹਾਰਾਜ! ਹਨੇਰ ਹੋ ਗਿਆ। ਸਾਰੀ ਨਗਰੀ ਵਿਚ ਚਰਚਾ ਹੋ ਰਹੀ ਹੈ ਕਿ ਕਬੀਰ ਜੀ ਨੇ ਬੈਰਾਗੀ ਸਾਧੂਆਂ ਨੂੰ ਦਾਨ ਦਿਤਾ ਹੈ ਬ੍ਰਾਹਮਣ ਮਤ ਅਨੁਸਾਰ ਇਹ ਚੰਗਾ ਨਹੀਂ ਉਹ ਵਧ ਘਟ ਬੋਲਦੇ ਹਨ। ਹੇ ਪ੍ਰਭੂ! ਐਸੇ ਕੁ-ਬਚਨ ਅਸੀਂ ਨਹੀਂ ਸੁਣ ਸਕਦੇ।'

ਆਪਣੇ ਸ਼ਰਧਾਲੂਆਂ ਤੇ ਰਾਮ ਭਗਤਾਂ ਪਾਸੋਂ ਇਹ ਬਚਨ ਸੁਣ ਕੇ ਰਾਮ ਭਗਤ ਨਿਰਵੈਰ ਆਤਮਾ ਕਬੀਰ ਜੀ ਨੇ ਨੈਣ ਮੁੰਦ ਲਏ। ਹੱਥ ਵਿਚ ਖੜਤਾਲਾਂ ਪਹਿਲਾਂ ਹੀ ਸਨ ਉਹਨਾਂ ਨੂੰ ਵਜਾਉਂਦੇ ਹੋਏ ਪ੍ਰਭੂ ਚਰਨਾਂ ਨਾਲ ਮਨ ਬਿਰਤੀ ਜੋੜ ਕੇ ਬਚਨ ਕਰਨ ਲਗ ਪਏ।

*ਗਉੜੀ॥ ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ॥ ਨਿੰਦਾ*
*ਜਨ ਕਉ ਖਰੀ ਪਿਆਰੀ॥ ਨਿੰਦਾ ਬਾਪੁ ਨਿੰਦਾ ਮਹਤਾਰੀ*
*॥੧॥ ਰਹਾਉ॥ ਨਿੰਦਾ ਹੋਇ ਤ ਬੈਕੁੰਠਿ ਜਾਈਐ॥ ਨਾਮੁ*

*ਪਦਾਰਥੁ ਮਨਹਿ ਬਸਾਈਐ ॥ ਰਿਦੈ ਸੁਧ ਜਉ ਨਿੰਦਾ ਹੋਇ ॥ ਹਮਰੇ ਕਪਰੇ ਨਿੰਦਕੁ ਧੋਇ ॥੧॥ ਨਿੰਦਾ ਕਰੈ ਸੁ ਹਮਰਾ ਮੀਤੁ ॥ ਨਿੰਦਕ ਮਾਹਿ ਹਮਾਰਾ ਚੀਤੁ ॥ ਨਿੰਦਕੁ ਸੋ ਜੋ ਨਿੰਦਾ ਹੋਰੈ ॥ ਹਮਰਾ ਜੀਵਨੁ ਨਿੰਦਕੁ ਲੋਰੈ ॥੨॥ ਨਿੰਦਾ ਹਮਰੀ ਪ੍ਰੇਮ ਪਿਆਰੁ ॥ ਨਿੰਦਾ ਹਮਰਾ ਕਰੈ ਉਧਾਰੁ ॥ ਜਨ ਕਬੀਰ ਕਉ ਨਿੰਦਾ ਸਾਰੁ ॥ ਨਿੰਦਕੁ ਡੂਬਾ ਹਮ ਉਤਰੇ ਪਾਰਿ ॥੩॥੨੦॥੭੧॥ (ਅੰਗ ੩੩੯)*

ਇਸ ਦਾ ਪ੍ਰਮਾਰਥ ਇਉਂ ਹੈ—'ਹੇ ਭਗਤ ਜਨੋ ! ਜੋ ਲੋਕ ਮੇਰੀ ਨਿੰਦਾ ਕਰਦੇ ਹਨ ਉਹਨਾਂ ਨੂੰ ਨਿੰਦਾ ਕਰਨ ਦੇਵੋ, ਮੈਨੂੰ ਨਿੰਦਾ ਬਹੁਤ ਪਿਆਰੀ ਹੈ ਨਿੰਦਾ ਤਾਂ ਮਾਂ ਬਾਪ ਦੇ ਸਮਾਨ ਹੁੰਦੀ ਹੈ ਕਿਉਂਕਿ ਜਿਸ ਪੁਰਸ਼ ਦੀ ਨਿੰਦਾ ਹੋਵੇ ਉਸਦੀ ਮੈਲ ਧੋਤੀ ਜਾ ਸਕਦੀ ਹੈ, ਤੁਸੀਂ ਕੋਈ ਚਿੰਤਾ ਨਾ ਕਰੋ । ਜਾਓ ! ਬ੍ਰਾਹਮਣਾਂ ਨੂੰ ਆਪਣੀ ਮਰਜ਼ੀ ਕਰਨ ਦਿਓ । ਜਿੰਨੀ ਮੇਰੀ ਨਿੰਦਾ ਹੋਵੇਗੀ ਉਨੇ ਮੇਰੇ ਪਾਪ ਝੜਨਗੇ ਮੇਰਾ ਅਸਲ ਮਿਤਰ ਉਹੋ ਹੈ, ਜੋ ਨਿੰਦਾ ਕਰਦਾ ਹੈ । ਨਿੰਦਕ ਭਵਸਾਗਰ ਵਿਚ ਡੁਬ ਜਾਵੇਗਾ ਤੇ ਮੈਂ ਸ਼ਾਇਦ ਪਾਰ ਹੋ ਜਾਵਾਂ ।'

ਅਜੇ ਕਬੀਰ ਜੀ ਇਉਂ ਵਿਚਾਰ ਹੀ ਕਰ ਰਹੇ ਸਨ ਕਿ ਕਾਂਸ਼ੀ ਨਗਰੀ ਦੇ ਬਹੁਤ ਸਾਰੇ ਬ੍ਰਾਹਮਣ ਉਥੇ ਆ ਨਿਕਲੇ । ਉਹਨਾਂ ਨੇ ਲੰਮੇ-ਲੰਮੇ ਤਿਲਕ ਲਾਏ ਹੋਏ ਸਨ । ਉਹਨਾਂ ਦੀਆਂ ਗੋਗੜਾਂ ਤੇਲੀ ਦੇ ਕੁਪਿਆਂ ਵਰਗੀਆਂ ਸਨ ਕਿਉਂਕਿ ਨਾਮ ਜਪਣ ਤੋਂ ਬਿਨਾਂ ਬਹੁਤੇ ਪਦਾਰਥ ਖਾ ਕੇ ਉਹਨਾਂ ਨੇ ਗੋਗੜਾਂ ਵਧਾਈਆਂ ਹੋਈਆਂ ਸਨ । ਉਹਨਾਂ ਵਿਚੋਂ ਇਕ ਬਹੁਤ ਮੋਟਾ ਬ੍ਰਾਹਮਣ ਅਗੇ ਹੋ ਕੇ ਬੋਲਿਆ—'ਓ ਕਬੀਰੇ ! ਤੂੰ ਜੁਲਾਹੇ ਦਾ ਜੁਲਾਹਿਆ ਹੀ ਰਿਹਾ ਕਿ ਬ੍ਰਾਹਮਣ ਨੂੰ ਛੱਡ ਕੇ ਬੈਰਾਗੀ ਸਾਧੂਆਂ ਨੂੰ ਦਾਨ ਕੀਤਾ, ਕੀ ਇਹ ਬ੍ਰਾਹਮਣਾਂ ਦਾ ਨਿਰਾਦਰ ਨਹੀਂ ?'

ਦਯਾ ਤੇ ਨਿੰਮ੍ਰਤਾ ਦੇ ਸਾਗਰ ਕਬੀਰ ਜੀ ਨੇ ਕੋਈ ਗੁੱਸਾ ਨਹੀਂ ਕੀਤਾ, ਹੱਸਦੇ ਮੁਖੜੇ ਨਾਲ ਨਿਰਮਾਨਤਾ ਦੇ ਮਿੱਠੇ ਸ਼ਬਦਾਂ ਵਿਚ ਕਿਹਾ—'ਪੰਡਤ

ਜੀ ਮਹਾਰਾਜ ! ਜੇ ਕੋਈ ਭੁੱਲ ਹੋਈ ਹੈ ਤਾਂ ਖਿਮਾਂ ਬਖਸ਼ੋ। ਉਹਨਾਂ ਬੈਰਾਗੀਆਂ ਸਾਧੂਆਂ ਨੂੰ ਦਾਨ ਕੀਤਾ ਹੈ ਉਹ ਆਪਣੀ ਥਾਂ ਹੈ, ਤੁਸੀਂ ਹੁਕਮ ਕਰੋ ਮੈਂ ਤੁਸਾਂ ਦੀ ਕੀ ਸੇਵਾ ਕਰਾਂ। ਮੈਂ ਤਾਂ ਰਾਮ ਭਗਤਾਂ ਦਾ ਸੇਵਾਦਾਰ ਹਾਂ ਜੋ ਹੁਕਮ ਹੋਵੇ ਕਰਨ ਨੂੰ ਤਿਆਰ ਹਾਂ। ਕਰੋਧ ਕਰਨਾ ਵਿਦਵਾਨ ਪੁਰਸ਼ ਵਾਸਤੇ ਠੀਕ ਨਹੀਂ।'

ਕਬੀਰ ਜੀ ਦੇ ਮਿੱਠੇ ਪ੍ਰੇਮ-ਮਈ ਅੰਮ੍ਰਿਤ ਬਚਨ ਸੁਣ ਕੇ ਉਹਨਾਂ ਦਾ ਕਰੋਧੀ ਮਨ ਸ਼ਾਂਤ ਹੋ ਗਿਆ। ਫਿਰ ਵੀ ਲਾਲਚੀ ਤੇ ਅਭਿਮਾਨੀ ਬ੍ਰਾਹਮਣ ਬੋਲੇ 'ਅਸਾਂ ਨੂੰ ਵੀ ਪੱਕਾ ਭੋਜਨ ਖਵਾ ਤੇ ਦੱਛਣਾ ਦੇਹ।'

'ਜੇ ਮੇਰਾ ਰਾਮ ਇਸ ਤਰ੍ਹਾਂ ਪ੍ਰਸੰਨ ਹੁੰਦਾ ਹੈ ਤਾਂ ਮੈਂ ਏਸੇ ਤਰ੍ਹਾਂ ਹੀ ਸੇਵਾ ਕਰ ਦੇਂਦਾ ਹਾਂ ਮਹਾਰਾਜ ! ਮੇਰਾ ਤਾਂ ਕੁਝ ਵੀ ਨਹੀਂ ਸਭ ਕੁਝ ਰਾਮ ਦਾ ਹੈ ਤੇ ਰਾਮ ਹੀ ਖਾਣ ਵਾਲਾ ਤੇ ਰਾਮ ਹੀ ਖਵਾਉਣ ਵਾਲਾ। ਪ੍ਰਭੂ ਦੀ ਮਹਿਮਾ ਕੌਣ ਕਥਨ ਕਰ ਸਕਦਾ ਹੈ।'

ਕਬੀਰ ਜੀ ਨੇ ਉਤਰ ਦਿਤਾ।

'ਦੇਖ ਲੈਂਦੇ ਹਾਂ ਤੇਰੇ ਰਾਮ ਨੂੰ ਲਿਆ ਮਠਿਆਈ। ਲਿਆ ਦੱਛਣਾ!' ਬ੍ਰਾਹਮਣ ਇਕ ਸੁਰ ਬੋਲੇ।

ਜ਼ਾਤ ਅਭਿਮਾਨੀ ਬ੍ਰਾਹਮਣ ਮਠਿਆਈ ਖਾਣ ਵਾਸਤੇ ਨਹੀਂ ਸਨ ਆਏ ਉਹ ਤਾਂ ਅਸਲ ਵਿਚ ਰਾਮ ਜੀ ਦੇ ਸੱਚੇ ਭਗਤ ਦੀ ਪ੍ਰੀਖਿਆ ਕਰਨ ਲਈ ਆਏ ਸਨ। ਉਹ ਮਾਯਾਵਾਦੀ ਸਨ। ਮਿੱਟੀ ਦੇ ਬੰਦਿਆਂ ਨੂੰ ਸਭ ਕੁਝ ਮਿੱਟੀ ਦਾ ਤੇ ਘਾਟੇ ਵਾਧੇ ਦਾ ਹਿਸਾਬ ਸੁਝਦਾ ਸੀ। ਉਹ ਰਾਮ ਦੀ ਲੀਲ੍ਹਾ ਨੂੰ ਨਹੀਂ ਸਨ ਜਾਣਦੇ। ਉਹਨਾਂ ਸੋਚਿਆ ਕਬੀਰ ਇਕ ਗਰੀਬ ਜੁਲਾਹਿਆ ਹੈ। ਇਹ ਕਿਵੇਂ ਐਨੇ ਬ੍ਰਾਹਮਣਾਂ ਨੂੰ ਮਠਿਆਈ ਖਵਾਏਗਾ ? ਇਸ ਨੂੰ ਰੁਪੈ ਕੌਣ ਦੇਵੇਗਾ ? ਕਿਸੇ ਨੇ ਉਧਾਰ ਨਹੀਂ ਦੇਣਾ। ਜਦ ਇਹ ਕੁਝ ਨਾ ਦੇ ਸਕੇਗਾ ਤਾਂ ਅਸੀਂ ਰੌਲਾ ਪਾ ਦੇਵਾਂਗੇ ਤੇ ਲੋਕਾਂ ਨੂੰ ਆਖਾਂਗੇ ਕਿ ਇਹ ਝੂਠਾ ਹੈ। ਭਗਤ ਨਹੀਂ, ਕਰਾਮਾਤੀ ਨਹੀਂ। ਨੀਵੀਂ ਜ਼ਾਤ ਦਾ ਕੋਈ ਬੰਦਾ ਕਦੀ ਭਗਵਾਨ ਰਾਮ ਦੇ ਨੇੜੇ ਨਹੀਂ ਪਹੁੰਚ ਸਕਦਾ ਕਬੀਰ ਜੀ ਨੂੰ ਪਖੰਡੀ ਆਖ ਕੇ ਭੰਡਾਂਗੇ

ਪਰ ਉਹ ਪੰਜ ਤੱਤ ਦੇ ਬੰਦੇ ਆਪ ਪਖੰਡੀ ਭੇਤ ਨਹੀਂ ਸਨ ਜਾਣਦੇ ।

ਕਬੀਰ ਜੀ ਨੇ ਬਿਨਾਂ ਝਿਜਕ ਭਗਵਾਨ ਰਾਮ ਤੇ ਭਰੋਸਾ ਰੱਖ ਕੇ ਮਾਈ ਲੋਈ ਨੂੰ ਆਖਿਆ—'ਕਾਂਸ਼ੀ ਦੇ ਬ੍ਰਾਹਮਣਾਂ ਦੇ ਪੂਜਨੀਕ ਪੰਡਤਾਂ ਨੂੰ ਪੱਕਾ ਭੋਜਨ ਖਵਾਉਣਾ ਹੈ । ਅੰਦਰ ਜਾ ਕੇ ਤਿਆਰੀ ਕਰ ਮੈਂ ਬਿਠਾਉਂਦਾ ਹਾਂ ।'

ਮਾਈ ਲੋਈ ਅਜੇ ਪੂਰੀ ਭਰੋਸਣ ਨਹੀਂ ਸੀ । ਉਸ ਦੀ ਆਤਮਾ ਨੂੰ ਪੂਰਾ ਗਿਆਨ ਤੇ ਰਾਮ ਭਗਤੀ ਦਾ ਰੰਗ ਨਹੀਂ ਸੀ ਚੜ੍ਹਿਆ । ਉਹ ਕੁਝ ਮੱਛਰ ਪਈ । ਉਸ ਨੇ ਕਿਹਾ—'ਮਹਾਰਾਜ ! ਰਾਤੀਂ ਤਾਂ ਸਾਰੇ ਬਰਤਨ ਖਾਲੀ ਹੋ ਗਏ ਸਨ । ਘਰ ਨਾ ਅੰਨ ਹੈ ਨਾ ਮਾਇਆ ।'

ਮਾਇਆ ਰਾਮ ਦੀ ਹੈ, ਚਿੰਤਾ ਨਾ ਕਰ, ਜਾਹ ।

ਮਾਈ ਲੋਈ ਨੇ ਕਬੀਰ ਜੀ ਦੀ ਆਗਿਆ ਦਾ ਪਾਲਨ ਕੀਤਾ । ਉਹ ਚੁਪ ਚਾਪ ਅੰਦਰ ਚਲੀ ਗਈ । ਭਗਵਾਨ ਨੇ ਆਪਣੇ ਭਗਤਾਂ ਦੀ ਲਾਜ ਰੱਖਣੀ ਸੀ । ਉਹ ਕਦੀ ਆਪਣੇ ਭਗਤ ਨੂੰ ਲੋਕਾਂ ਦੇ ਸਾਹਮਣੇ ਨੀਵਾਂ ਨਹੀਂ ਹੋਣ ਦੇਂਦਾ । ਉਸ ਨੇ ਆਪਣੀ ਸ਼ਕਤੀ ਨਾਲ ਕਬੀਰ ਦੇ ਘਰ ਜਿੰਨੇ ਕੱਚੇ ਪੱਕੇ ਬਰਤਨ ਸਨ । ਉਹ ਤਰ੍ਹਾਂ-ਤਰ੍ਹਾਂ ਦੀਆਂ ਮਠਿਆਈਆਂ ਨਾਲ ਭਰ ਦਿਤੇ । ਮਾਈ ਲੋਈ ਘਾਬਰੀ ਹੋਈ ਅੰਦਰ ਗਈ । ਉਸ ਨੇ ਡਰਦਿਆਂ-ਡਰਦਿਆਂ ਖਾਲੀ ਭਾਂਡਿਆਂ ਨੂੰ ਦੇਖਣਾ ਚਾਹਿਆ ਜਾਂ ਉਸ ਨੇ ਪਹਿਲੇ ਭਾਂਡੇ ਦੀ ਚਪਣੀ ਲਾਹ ਕੇ ਦੇਖਿਆ ਤਾਂ ਉਹ ਭਾਂਡੇ ਨੂੰ ਦੇਖ ਕੇ ਚੁਪ ਰਹੀ ਅਤੇ ਦੋ ਕਦਮ ਪਿਛੇ ਹੋ ਗਈ । ਠੀਕ ਉਸੇ ਤਰ੍ਹਾਂ ਜਿਵੇਂ ਕੋਈ ਗਰੀਬ ਦੌਲਤ ਦੇ ਖਜ਼ਾਨੇ ਨੂੰ ਦੇਖ ਕੇ ਅਤੇ ਡਰਾਕਲ ਸੱਪ ਨੂੰ ਦੇਖ ਕੇ ਹੈਰਾਨਗੀ ਅਤੇ ਡਰ ਨਾਲ ਪਿਛੇ ਹਟ ਜਾਂਦਾ ਹੈ । ਉਹ ਬਰਤਨ ਮਠਿਆਈ ਨਾਲ ਨਕਾ-ਨਕਾ ਭਰਿਆ ਹੋਇਆ ਸੀ । ਉਸ ਨੇ ਬਰਤਨ ਦਾ ਢੱਕਨ ਉਤੇ ਰੱਖ ਦਿਤਾ ਅਤੇ ਦੂਸਰੇ ਭਾਂਡੇ ਨੂੰ ਦੇਖਿਆ । ਇਸੇ ਤਰ੍ਹਾਂ ਸਾਰੇ ਭਾਂਡਿਆਂ ਨੂੰ ਦੇਖਿਆ ਤਾਂ ਸਾਰੇ ਹੀ ਭਰੇ ਹੋਏ ਨਜ਼ਰ ਆਏ, ਉਹ ਖੁਸ਼ ਹੋ ਗਈ । ਉਸਦੇ ਮੂੰਹੋਂ ਵੀ ਸੁਤੇ ਸਿਧ ਨਿਕਲ ਗਿਆ—'ਧੰਨ ਹੋ ਭਗਵਾਨ ਰਾਮ ! ਮੈਂ ਬਲਿਹਾਰੀ ਜਾਵਾਂ, ਮੈਂ ਵਾਰੀ ਤੇ ਘੋਲੀ ਜਾਵਾਂ, ਮੇਰੇ ਰਾਮ !

ਆਪਣੇ ਭਗਤ ਕਬੀਰ ਦੀ ਲਾਜ ਰੱਖਣ ਵਾਲੇ, ਪਤਿਤ ਪਾਵਨ ਹੋ ।'

ਉਹ ਕਾਹਲੀ ਨਾਲ ਬਾਹਰ ਆਈ । ਉਸ ਨੇ ਆਪਣੀਆਂ ਅੱਖਾਂ ਨਾਲ ਦੇਖਿਆ। ਉਸ ਦੇ ਘਰ ਦਾ ਵਿਹੜਾ ਬ੍ਰਾਹਮਣਾਂ ਨਾਲ ਭਰਿਆ ਹੋਇਆ ਸੀ। ਵਿਹੜੇ ਦੀਆਂ ਨਿੱਕੀਆਂ ਕੰਧਾਂ ਤੋਂ ਪਰੇ ਬਹੁਤ ਲੋਕ ਖਲੋਤੇ ਸਨ । ਸਾਰੇ ਲੋਕ ਭਗਤ ਜੀ ਦੀ ਪ੍ਰੀਖਿਆ ਦਾ ਨਜ਼ਾਰਾ ਦੇਖਣ ਵਾਸਤੇ ਆਏ ਸਨ । ਕਬੀਰ ਜੀ ਲੋਕਾਂ ਨੂੰ ਬਿਠਾ ਰਹੇ ਸਨ । ਉਹ ਬਿਠਾਉਂਦੇ ਹੋਏ ਜ਼ਬਾਨੋਂ 'ਰਾਮ ਨਾਮ' ਦਾ ਸਿਮਰਨ ਕਰੀ ਜਾਂਦੇ ਸਨ ।

ਪੰਗਤਾਂ ਸੱਜ ਗਈਆਂ । ਬ੍ਰਾਹਮਣ ਪੰਜ ਸੌ ਤੋਂ ਉਪਰ ਹੋ ਗਏ । ਹਜ਼ਾਰ ਤੋਂ ਉੱਪਰ ਲੋਕਾਂ ਦੀ ਭੀੜ ਸੀ ਉਹ ਪ੍ਰਸ਼ਾਦ ਛਕਣ ਦੇ ਅਭਿਲਾਖੀ ਸਨ । ਕਬੀਰ ਜੀ ਸਭ ਨੂੰ ਅੰਦਰ ਬਿਠਾ ਕੇ ਆਏ । ਅਗੇ ਮਾਈ ਲੋਈ ਨੇ ਇਕ ਪਰਾਤ ਵਿਚ ਮਠਿਆਈ ਪਾ ਕੇ ਰੱਖੀ ਹੋਈ ਸੀ । ਪਰਾਤ ਲੈ ਕੇ ਕਬੀਰ ਜੀ ਬਾਹਰ ਆਏ ਅਤੇ ਪੰਗਤਾਂ ਵਿਚ ਵਰਤਾਉਣ ਲਗੇ । ਪਹਿਲੀ ਪਰਾਤ ਲੱਡੂਆਂ ਦੀ ਸੀ । ਸਾਰੀਆਂ ਪੰਗਤਾਂ ਨੂੰ ਲੱਡੂ ਵਰਤਾਏ । ਪਰ ਲੱਡੂ ਨਾ ਮੁਕੇ । 'ਰਾਮ ਜੀ' ਆਪ ਹੀ ਵਾਧਾ ਪਾਈ ਜਾਂਦੇ ਸਨ । ਲੱਡੂਆਂ ਦੇ ਪਿਛੋਂ ਕਲਾਕੰਦ, ਰਸਗੁਲੇ, ਪੇੜੇ ਅਤੇ ਅੰਮ੍ਰਤੀਆਂ ਆਦਿਕ ਸੁਗੰਧ ਵਾਲੀਆਂ ਮਠਿਆਈਆਂ ਵਰਤਾਈਆਂ। ਸਾਰੇ ਬ੍ਰਾਹਮਣਾਂ ਨੇ ਖਾਧੀਆਂ। ਜੇਹੜੇ ਦਰਸ਼ਕ ਸਨ। ਉਹਨਾਂ ਨੂੰ ਵੀ ਮਠਿਆਈ ਖੁਆਈ ਗਈ । ਜਿਸ ਜਿਸ ਨੇ ਵੀ ਕਬੀਰ ਜੀ ਦੇ ਘਰੋਂ ਮਠਿਆਈ ਖਾਧੀ। ਉਸੇ ਦਾ ਹੀ ਜੀਵਨ ਸੌਰ ਗਿਆ । ਉਸੇ ਨੂੰ ਅੰਮ੍ਰਿਤ ਦੇ ਘੁਟ ਆਏ । ਉਹ ਸਵਾਦ-ਸਵਾਦ ਹੋ ਗਿਆ ।

ਮਠਿਆਈ ਨੂੰ ਭੋਗ ਲਾਉਣ ਪਿਛੋਂ ਕਬੀਰ ਜੀ ਨੇ ਸਾਰੇ ਬ੍ਰਾਹਮਣਾਂ ਨੂੰ ਦੱਛਣਾ ਦਿਤੀ । ਦੱਛਣਾ ਪ੍ਰਾਪਤ ਕਰਕੇ ਹੰਕਾਰੀ ਬ੍ਰਾਹਮਣਾਂ ਦਾ ਹੰਕਾਰ ਟੁੱਟ ਗਿਆ । ਉਹ ਝੂਠੇ ਅਤੇ ਸ਼ਰਮਿੰਦੇ ਹੋਏ ਪਰ ਉਹਨਾਂ ਨੇ ਹਠ ਨਾ ਛੱਡਿਆ। ਉਹ ਰਾਹ ਜਾਂਦੇ ਵੀ ਕਈ ਕਈ ਗੱਲਾਂ ਕਰਦੇ ਗਏ।

# ਕਬੀਰ ਜੀ ਦਾ ਭਰੋਸਾ

ਕਬੀਰ ਜੀ ਦੇ ਸਮੇਂ ਜਾਤ-ਪਾਤ ਅਤੇ ਛੂਤ-ਅਛੂਤ ਦਾ ਬਹੁਤ ਜ਼ੋਰ ਸੀ। ਆਪ ਨੇ ਜਾਤ-ਪਾਤ ਤੇ ਨੀਚ-ਊਚ ਦਾ ਬਹੁਤ ਖੰਡਨ ਕੀਤਾ। ਕੰਮ ਧੰਦੇ ਤੋਂ ਜਦੋਂ ਵਿਹਲੇ ਹੁੰਦੇ ਤਾਂ ਉਸੇ ਵੇਲੇ ਗਿਆਨ ਚਰਚਾ ਵਿਚ ਰੁਝ ਜਾਂਦੇ। ਲੋਕਾਂ ਨੂੰ ਉਪਦੇਸ਼ ਦੇ ਕੇ ਪਾਪੀਆਂ ਤੇ ਭੁਲੜਾਂ ਨੂੰ ਭਗਤੀ ਮਾਰਗ ਵਲ ਪ੍ਰੇਰਦੇ। ਆਪ ਦੇ ਕੋਲ ਸਦਾ ਜਗਿਆਸੂ ਬੈਠੇ ਰਹਿੰਦੇ। ਜਿਹੜਾ ਵੀ ਉਪਦੇਸ਼ ਕਰਦੇ ਉਹ ਬਾਣੀ ਰਾਹੀਂ ਕਰਦੇ। ਇਸ ਕਰਕੇ ਕਬੀਰ ਜੀ ਦੀ ਬਾਣੀ ਬਹੁਤ ਹੈ। ਜਗਤ ਦੀ ਅਸਥਿਰਤਾ (ਨਾਸ ਹੋਣ) ਬਾਰੇ ਆਪ ਫੁਰਮਾਉਂਦੇ ਹਨ—

*ਐਸੋ ਇਹੁ ਸੰਸਾਰੁ ਪੇਖਨਾ ਰਹਨੁ ਨ ਕੋਊ ਪਈਹੈ ਰੇ ॥ ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰ ਕੁਧਕਾ ਦਿਵਈਹੈ ਰੇ ॥੧॥ ਰਹਾਉ ॥ ਬਾਰੇ ਬੂਢੇ ਤਰੁਨੇ ਭਈਆ ਸਭਹੂ ਜਮੁ ਲੈ ਜਈਹੈ ਰੇ ॥ ਮਾਨਸੁ ਬਪੁਰਾ ਮੂਸਾ ਕੀਨੋ ਮੀਚੁ ਬਿਲਈਆ ਖਈਹੈ ਰੇ ॥੧॥ ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨ ਕਾਨੀ ਰੇ ॥ ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ ॥੨॥ ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ ॥ ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ ॥੩॥ ਪੁਤ੍ਰ ਕਲਤ੍ਰ ਲਛਿਮੀ ਮਾਇਆ ਇਹੈ ਤਜਹੁ ਜੀਅ ਜਾਨੀ ਰੇ ॥ ਕਹਤ ਕਬੀਰੁ ਸੁਨਹੁ ਰੇ ਸੰਤਹੁ ਮਿਲਿਹੈ ਸਾਰਿੰਗਪਾਨੀ ਰੇ ॥੪॥੧॥ (ਅੰਗ ੮੫੫)*

ਇਸ ਦਾ ਪ੍ਰਮਾਰਥ ਇਉਂ ਹੈ ਕਿ 'ਹੇ ਜਗਿਆਸੂ ਜਨੋ! ਇਸ ਜਗਤ ਨੂੰ ਸਰਾਏਂ ਦੀ ਤਰ੍ਹਾਂ ਸਮਝੋ ਅਤੇ ਇਹ ਭਰੋਸਾ ਕਰੋ ਕਿ ਇਥੇ ਕਿਸੇ ਨਹੀਂ ਰਹਿਣਾ। ਹਰ ਜੀਵ ਨੂੰ ਨੇਕੀ, ਭਗਤੀ ਅਤੇ ਸਚਾਈ ਦੇ ਮਾਰਗ (ਰਸਤੇ) ਸਿਧੇ ਚੱਲਣਾ ਚਾਹੀਦਾ ਹੈ, ਕਿਉਂਕਿ ਨੇਕੀ, ਧਰਮ ਤੇ ਸੱਚਾਈ ਹੀ ਕੋਲ ਰਹਿ ਜਾਂਦੀ ਹੈ। ਜੀਵ ਤਾਂ ਆਉਂਦਾ ਤੇ ਜਾਂਦਾ ਰਹਿੰਦਾ ਹੈ। ਕੋਈ ਚੀਜ਼ ਥਿਰ ਨਹੀਂ। ਮੌਤ

ਨੇ ਬੁਢਿਆਂ, ਜਵਾਨਾਂ ਅਤੇ ਛੋਟਿਆਂ ਸਾਰਿਆਂ ਨੂੰ ਲੈ ਜਾਣਾ ਹੈ। ਮਨੁੱਖ ਤਾਂ ਚੂਹਾ ਹੈ ਅਤੇ ਮੌਤ ਦੀ ਬਿੱਲੀ ਇਸ ਨੂੰ ਖਾਈ ਜਾਂਦੀ ਹੈ ਭਾਵੇਂ ਕੋਈ ਗਰੀਬ ਹੋਵੇ ਜਾਂ ਅਮੀਰ, ਰਾਜਾ ਹੋਵੇ ਜਾਂ ਪਰਜਾ ਉਸ ਨੂੰ ਕਿਸੇ ਦੀ ਕਾਨ ਨਹੀਂ, ਉਹ ਦੋਹਾਂ ਨੂੰ ਹੀ ਮਾਰ ਲੈਂਦੀ ਹੈ। ਮੌਤ ਪੂਰਾ ਨਿਆਂਏਂ ਕਰਦੀ ਹੈ। ਹੇ ਰਾਮ ਦੇ ਭਗਤੋ! ਬਸ ਭਗਵਾਨ ਰਾਮ (ਹਰਿ) ਦੀ ਕਥਾ ਨਿਰਾਲੀ ਹੈ। ਉਸ ਨੂੰ ਆਪਣੇ ਭਗਤ ਚੰਗੇ ਲਗਦੇ ਹਨ। ਉਹ ਆਉਂਦੇ ਜਾਂਦੇ ਨਹੀਂ ਤੇ ਸਾਰਿਆਂ ਨੂੰ ਚੰਗੇ ਲਗਦੇ ਹਨ। ਉਹ ਕਦੀ ਮਰਦੇ ਨਹੀਂ ਪ੍ਰਮਾਤਮਾ ਉਹਨਾਂ ਦੀ ਇਜ਼ਤ ਰਖਦਾ ਹੈ। ਸਾਸ ਸਾਸ ਵਾਹਿਗੁਰੂ ਦਾ ਨਾਮ ਜਪੋ। ਪੁਤਰ, ਧੀਆਂ, ਵਹੁਟੀ ਅਤੇ ਦੌਲਤ ਇਹ ਇਥੇ ਹੀ ਰਹਿ ਜਾਣੀਆਂ ਹਨ। ਪ੍ਰਭੂ ਹਰੀ ਦੀ ਭਗਤੀ ਕਰਨ ਨਾਲ ਉਸ ਨਾਲ ਮਿਲ ਜਾਓਗੇ ਤਾਂ ਸਾਰੇ ਕਾਰਜ ਰਾਸ ਹੋ ਜਾਣਗੇ। ਕਿਸੇ ਤਰ੍ਹਾਂ ਦੀ ਚਿੰਤਾ ਨਾ ਰਹੇਗੀ। ਸਦੀਵੀ ਸ਼ਾਂਤੀ ਪ੍ਰਾਪਤ ਹੋ ਜਾਏਗੀ।

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥੨੨॥*

*(ਅੰਗ ੧੩੬੫)*

ਸਾਰੀ ਦੁਨੀਆਂ ਸਰੀਰਕ ਮੌਤ ਤੋਂ ਡਰਦੀ ਹੈ। ਮੌਤ ਦਾ ਨਾਮ ਸੁਣ ਕੇ ਘਬਰਾਉਂਦੀ ਹੈ ਪਰ ਮਰਨੇ ਤੋਂ ਹੀ ਤਾਂ ਭਗਵਾਨ ਰਾਮ ਨੂੰ ਪ੍ਰਾਪਤ ਕਰੀਦਾ ਹੈ। ਭਾਵ ਕਿ ਸਰੀਰ ਨਾਲ ਮੋਹ ਨਹੀਂ ਕਰੀਦਾ ਆਤਮਾ ਤੇ ਸਰੀਰ ਭਾਵ ਪ੍ਰਤੀਤ ਤਾਂ ਇਕ ਰੂਪ ਹੁੰਦੇ ਹਨ ਪਰ ਇਹਨਾਂ ਪਰ ਇਹਨਾਂ ਦਾ ਸਬੰਧ ਅੱਡਰਾ ਅੱਡਰਾ ਹੁੰਦਾ ਹੈ। ਪੰਜ ਭੂਤਕ ਸਰੀਰ ਜੀਵ ਇਥੋਂ ਲੈਂਦਾ ਹੈ ਅਤੇ ਇਥੇ ਹੀ ਛੱਡ ਦੇਂਦਾ ਹੈ। ਅਗੇ ਨਹੀਂ ਜਾਂਦਾ। ਮੁਸਲਮਾਨ ਨੱਪ ਦੇਂਦੇ ਹਨ ਅਤੇ ਹਿੰਦੂ ਸਾੜ ਦੇਂਦੇ ਹਨ ਪਰ ਜੀਵ ਆਤਮਾ ਤਾਂ ਮਰਨ ਤੋਂ ਪਰੇ ਅਮਰ ਹੈ। ਉਸ ਨੂੰ ਨਾ ਆਉਂਦਿਆਂ ਕੋਈ ਦੇਖਦਾ ਹੈ ਨਾ ਜਾਂਦਿਆਂ। ਉਹ ਵਾਹਿਗੁਰੂ ਦੇ ਕੋਲ ਹਿਸਾਬ ਦੇਣ ਵਾਸਤੇ ਜਾਂਦਾ ਹੈ। ਜੇ ਤਾਂ ਨੇਕ ਕੰਮ ਕੀਤੇ ਹਨ। ਭਗਤੀ ਕੀਤੀ ਹੈ ਤਾਂ ਪਰਮਾਨੰਦ ਦੇ ਸਰੂਪ ਨਾਲ ਮਿਲ ਜਾਂਦਾ ਹੈ।'

# ਭੁਲੇ ਬ੍ਰਾਹਮਣ ਨੂੰ ਸਿੱਧਾ ਰਾਹ ਦੱਸਣਾ

ਪ੍ਰਭੂ ਦੀ ਬਖਸ਼ੀ ਅਕਲ ਨੂੰ ਮਨੁੱਖ ਸਦਾ ਆਪਣੇ ਲਾਭ ਵਾਸਤੇ ਵਰਤਦਾ ਹੋਇਆ ਭੁੱਲ ਕਰਦਾ ਰਿਹਾ ਹੈ । ਪ੍ਰਭੂ ਪ੍ਰਮਾਤਮਾ ਨੇ ਸਾਰੇ ਪੁਰਸ਼ਾਂ ਨੂੰ ਇਕੋ ਜਿਹਾ ਬਣਾਇਆ ਸੀ । ਨੱਕ, ਕੰਨ, ਹੱਥ, ਪੈਰ ਤੇ ਹੱਡ ਮਾਸ ਇਕ ਜੈਸਾ ਦਿੱਤਾ, ਬਲ ਵੱਧ ਘੱਟ ਹੋਣ ਤੋਂ ਨਜਾਇਜ਼ ਲਾਭ ਉਠਾ ਕੇ ਤਕੜੇ ਪੁਰਸ਼ਾਂ ਨੇ ਮਾੜਿਆਂ ਨੂੰ ਗੁਲਾਮ ਕਰ ਲਿਆ ਅਤੇ ਉਹਨਾਂ ਨੂੰ ਨੀਵਾਂ ਕਰਾਰ ਦੇ ਦਿੱਤਾ, ਅਕਲ ਵਾਲਿਆਂ ਤੇ ਤਕੜਿਆਂ ਦਾ ਆਸਰਾ ਲਿਆ । ਹਿੰਦ ਵਿਚ ਬ੍ਰਾਹਮਣ ਸਭ ਤੋਂ ਉੱਤਮ ਬਣਿਆ । ਇਸ ਨੇ ਪ੍ਰਚਾਰ ਕੀਤਾ ਕਿ ਬ੍ਰਾਹਮਣ ਬ੍ਰਹਮਾ ਦੇ ਮੂੰਹ ਤੋਂ ਉਤਪੰਨ ਹੋਇਆ ਹੈ । ਸ਼ੂਦਰ ਪੈਰਾਂ ਤੋਂ ਖੱਤਰੀਆਂ ਦੇ ਨਾਲ ਰਲ ਕੇ ਕਈ ਕ੍ਰੋੜ ਬੰਦਿਆਂ ਨੂੰ ਅਛੂਤ ਤੇ ਚੰਡਾਲ ਮਿਥ ਕੇ ਬ੍ਰਾਹਮਣਾਂ ਦਾ ਦਾਸ (ਗੁਲਾਮ) ਬਣਾ ਲਿਆ । ਇਹ ਗੁਲਾਮ ਬਹੁਤ ਹੀ ਨੀਵਾਂ ਤੇ ਮਨੁਖਤਾ ਤੋਂ ਹੀਣਾ ਜੀਵਨ ਜੀਉਣ ਲਗੇ । ਭਗਤ ਅਤੇ ਸੰਤਾਂ ਨੇ ਇਹਨਾਂ ਗਰੀਬਾਂ ਨੂੰ ਉੱਚਿਆਂ ਉਠਾਉਣ ਦਾ ਯਤਨ ਕੀਤਾ ।

ਇਕ ਦਿਨ ਕਬੀਰ ਜੀ ਦੀ ਲੜਕੀ ਖੂਹੀ ਤੇ ਪਾਣੀ ਲੈਣ ਗਈ । ਖੂਹੀ ਉਤੇ ਇਕ ਪ੍ਰਦੇਸੀ ਬ੍ਰਾਹਮਣ ਤਿਹਾਇਆ ਆ ਗਿਆ । ਉਸ ਨੇ ਕਮਾਲੀ (ਕਬੀਰ ਜੀ ਦੀ ਪੁਤਰੀ) ਪਾਸੋਂ ਪਾਣੀ ਮੰਗਿਆ । 'ਕਮਾਲੀ' ਪਾਣੀ ਪਿਲਾਉਣ ਲੱਗੀ ਤਾਂ ਬ੍ਰਾਹਮਣ ਨੂੰ ਫੁਰਨਾ ਫੁਰਿਆ ਕਿ ਕਿਤੇ ਨੀਵੀਂ ਜ਼ਾਤ ਦੀ ਨਾ ਹੋਵੇ । ਉਸ ਨੇ ਪੁਛਿਆ—'ਤੂੰ ਕਿਸ ਜ਼ਾਤ ਦੀ ਹੈਂ ?'

ਇਹ ਸੁਣ ਕੇ ਕਮਾਲੀ ਨੇ ਉੱਤਰ ਦਿਤਾ ਕਿ 'ਉਹ ਮੁਸਲਮਾਨ ਜੁਲਾਹੇ ਕਬੀਰ ਦੀ ਬੇਟੀ ਹੈ ।' ਇਹ ਸੁਣ ਕੇ ਉਹ ਬ੍ਰਾਹਮਣ ਤਿੰਨ ਕਦਮ ਪਿਛੇ ਹਟ ਗਿਆ । ਉਸ ਨੇ ਕਿਹਾ—'ਮੈਂ ਪਾਣੀ ਨਹੀਂ ਪੀਵਾਂਗਾ ? ਤੂੰ ਸ਼ੂਦਰ ਦੀ ਲੜਕੀ ਹੈਂ । ਤੇਰੇ ਹੱਥੋਂ ਪਾਣੀ ਨਹੀਂ ਪੀਵਾਂਗਾ ।'

ਉਹ ਬ੍ਰਾਹਮਣ ਤਿਹਾਇਆ ਹੀ ਖੂਹੀ ਤੋਂ ਤੁਰ ਗਿਆ । ਬ੍ਰਾਹਮਣ ਦੇ ਮੂੰਹੋਂ

ਨਿਕਲੇ ਬਚਨ ਸੁਣਕੇ ਮਾਸੂਮ ਬਾਲਕੀ ਨੂੰ ਬਹੁਤ ਦੁੱਖ ਹੋਇਆ। ਉਹ ਘਰ ਗਈ ਅਤੇ ਉਸ ਕਬੀਰ ਨੂੰ ਪੁੱਛਿਆ—'ਕੀ ਅਸੀਂ ਸ਼ੂਦਰ ਹਾਂ ? ਬ੍ਰਾਹਮਣ ਅਸਾਂ ਕੋਲੋਂ ਪਾਣੀ ਕਿਉਂ ਨਹੀਂ ਪੀਂਦੇ ? ਕੀ ਅਸੀਂ ਮਨੁੱਖ ਨਹੀਂ ?'

ਕਬੀਰ ਜੀ ਨੇ ਠਰ੍ਹੰਮੇ ਨਾਲ ਉੱਤਰ ਦਿਤਾ—'ਹੇ ਪੁਤਰੀ ! ਅਸੀਂ ਮਨੁੱਖ ਹਾਂ, ਅਸਾਂ ਨੂੰ ਵੀ ਉਸੇ ਰਾਮ ਜੀ ਨੇ ਰਚਿਆ ਹੈ। ਜਿਸਨੇ ਬ੍ਰਾਹਮਣ ਨੂੰ ਇਹ ਲਾਲਚੀ ਮਨੁੱਖਾਂ ਦੀ ਕਾਣੀ ਵੰਡ ਹੈ। ਜੋ ਕੁਝ ਨੂੰ ਉੱਚਿਆਂ ਅਤੇ ਕੁਝ ਨੂੰ ਨੀਵਿਆਂ ਜਾਣਦੇ ਹਨ। ਸਾਰੇ ਜੀਵ ਰਾਮ ਦੀ ਅੰਸ ਹਨ। ਬ੍ਰਾਹਮਣ ਜ਼ਾਤ ਅਭਿਮਾਨ ਨਾਲ ਆਫਰਿਆ ਹੈ। ਇਹ ਨਰਕਾਂ ਦਾ ਭਾਗੀ ਬਣੇਗਾ। ਜਾਹ ਤੂੰ ਖੇਡ।'

ਇਸ ਤਰ੍ਹਾਂ ਤਸੱਲੀਆਂ ਦੇ ਕੇ ਕਬੀਰ ਜੀ ਨੇ ਮਾਸੂਮ ਕੰਨਿਆਂ ਨੂੰ ਤੋਰ ਦਿਤਾ ਅਤੇ ਆਪ ਬ੍ਰਾਹਮਣ ਦੀ ਮੂਰਖਤਾ ਬਾਰੇ ਸੋਚਣ ਲੱਗ ਪਏ।

ਭਗਵਾਨ ਦੀ ਮੇਹਰ ਨਾਲ ਕਈ ਵਾਰ ਹੇਠ ਉਤੇ ਹੀ ਐਸੀਆਂ ਘਟਨਾਵਾਂ ਵਾਪਰਦੀਆਂ ਹਨ ਜੋ ਮਨੁੱਖ ਮਨ ਉਤੇ ਬਹੁਤ ਅਸਰ ਪਾਂਦੀਆਂ ਹਨ। ਕਬੀਰ ਜੀ ਤੜਕੇ ਇਸ਼ਨਾਨ ਕਰਨ ਵਾਸਤੇ ਗੰਗਾ ਕਿਨਾਰੇ ਜਾਂਦੇ ਸਨ ਅਤੇ ਮੂੰਹ ਹਨੇਰੇ ਹੀ ਘਰ ਆ ਜਾਂਦੇ ਸੀ ਕਿਉਂਕਿ ਸੂਰਜ ਦੀ ਰੋਸ਼ਨੀ ਵਿਚ ਸਵੇਰੇ ਕਿਸੇ ਸ਼ੂਦਰ ਨੂੰ ਗੰਗਾ ਦਾ ਇਸ਼ਨਾਨ ਨਹੀਂ ਸੀ ਕਰਨ ਦਿੱਤਾ ਜਾਂਦਾ।

ਕਮਲੀ ਦੀਆਂ ਗੱਲਾਂ ਸੁਣ ਕੇ ਕਬੀਰ ਜੀ ਦੇ ਭਗਤੀ ਮਨ ਉਤੇ ਕੁਝ ਭਾਰ ਜਿਹਾ ਸੀ। ਉਹ ਬ੍ਰਾਹਮਣ ਨੂੰ ਗਿਆਨ ਕਰਾਉਣਾ ਚਾਹੁੰਦੇ ਸਨ ਕਿ ਉਹ ਭੁਲ ਜਾਏ ਜ਼ਾਤੀ ਵੰਡ ਨੂੰ ਅਤੇ ਸਾਰੇ ਪੁਰਸ਼ਾਂ ਨੂੰ ਚੰਗਾ ਸਮਝੇ। ਉਹਨਾਂ ਦੇ ਮਨ ਫੁਰਨਾ ਫੁਰਿਆ ਕਿ ਉਹ ਇਕ ਬਹੁਤੇ ਭਰਮੀ ਬ੍ਰਾਹਮਣ ਦੇ ਮਥੇ ਲੱਗ ਜਾਣ। ਸਬੱਬ ਨਾਲ ਮੁਕੰਦਾ ਬ੍ਰਾਹਮਣ ਗੰਗਾ ਇਸ਼ਨਾਨ ਕਰਕੇ ਪਉੜੀ ਚੜ੍ਹਨ ਲੱਗਾ ਤਾਂ ਕਬੀਰ ਜੀ ਨੇ ਮਿਲ ਕੇ ਕਿਹਾ—'ਪੰਡਤ ਜੀ ਰਾਮ ਰਾਮ।'

ਪੰਡਤ ਜੀ ਨੇ 'ਰਾਮ ਰਾਮ' ਦਾ ਕੋਈ ਉੱਤਰ ਨਾ ਦਿਤਾ ਸਗੋਂ ਗੁੱਸੇ ਨਾਲ ਬੋਲੇ—'ਤੂੰ ਕਿਉਂ ਗੰਗਾ ਕਿਨਾਰੇ ਆਇਆ, ਮੱਥੇ ਲਗ ਕੇ ਮੇਰਾ ਇਸ਼ਨਾਨ

ਭੰਗ ਕਰ ਦਿਤਾ ਹੈ। ਸ਼ੂਦਰ ! ਜੁਲਾਹਿਆ ! ਮਲੇਛ ! ਚੰਡਾਲ !' ਆਦਿਕ ਮਾੜੇ ਸ਼ਬਦ ਬੋਲੇ ਅਤੇ ਮੁੜ ਕੇ ਇਸ਼ਨਾਨ ਕਰਨ ਵਾਸਤੇ ਪਿਛੇ ਮੁੜ ਪਿਆ।

ਸਿਆਲ ਦੇ ਦਿਨ ਸਨ। ਗੰਗਾ ਦਾ ਨਿਰਮਲ ਨੀਰ ਬਰਫ ਸਮਾਨ ਸੀਤਲ ਸੀ ਹੱਥ ਪਾਇਆਂ ਸੌਂਦੇ ਜਾਂਦੇ ਸਨ। ਜ਼ਾਤ ਅਭਿਮਾਨੀ ਅਤੇ ਅਗਿਆਨੀ ਬ੍ਰਾਹਮਣ ਗੰਗਾ ਵਿਚ ਜਾ ਵੜਿਆ। ਉਸ ਨੇ ਡੁਬਕੀ ਲਾਈ। ਪਾਲੇ ਨਾਲ ਕੰਬਦੀ ਅਵਾਜ਼ ਵਿਚ ਦੋ ਵਾਰ 'ਹਰੇ ਰਾਮ ਸੀਤਾ ਰਾਮ' ਕਿਹਾ। ਕਾਹਲੀ ਨਾਲ ਪਉੜੀਆਂ ਚੜ੍ਹਿਆ ਤਾਂ ਕਬੀਰ ਜੀ ਫਿਰ ਅਗੇ ਸਨ। ਕੰਬਦੇ ਹੋਏ ਨੂੰ ਖਿਆਲ ਵੀ ਨਾ ਰਿਹਾ ਅਤੇ ਉਹ ਆਪ ਹੀ ਨਾਲ ਜਾ ਵੱਜਾ। ਟੱਕਰ ਵੱਜਣ ਤੇ ਕਬੀਰ ਜੀ ਨੇ ਕਿਹਾ—'ਪੰਡਤ ਜੀ ! ਰਤਾ ਧਿਆਨ ਨਾਲ ਤੁਰੋ। ਟੱਕਰਾਂ ਨਾ ਮਾਰੋ ਅਤੇ ਕਹੋ ਰਾਮ।'

ਪੰਡਤ ਦੇ ਸਿਰ ਪੱਥਰ ਪੈ ਗਏ। ਉਹਦਾ ਸਰੀਰ ਸੌਂ ਗਿਆ। ਉਸ ਨੇ ਭਗਤ ਜੀ ਨੂੰ ਗਾਲ੍ਹਾਂ ਕੱਢ ਦਿਤੀਆਂ। ਗਾਲ੍ਹਾਂ ਕਢਦੇ ਹੋਏ ਪਿਛੇ ਨੂੰ ਮੁੜ ਗਏ। ਕਾਹਲੀ ਨਾਲ ਪਉੜੀਆਂ ਉਤਰਦੇ ਹੋਏ ਮੁੜ ਗੰਗਾ ਵਿਚ ਟੁਬਕਾ ਲਾਇਆ ਜਾਂ ਟੁਭੀ ਲਾ ਕੇ ਨਿਕਲਣ ਲਗੇ ਤਾਂ ਭਗਵਾਨ ਨੇ ਆਪਣੀ ਲੀਲ੍ਹਾ ਦਾ ਇਕ ਅਸਚਰਜ ਕੌਤਕ ਦਿਖਾਇਆ। ਉਹਨਾਂ ਨੇ ਆਪਣਾ ਸਰੂਪ ਕਬੀਰ ਜੀ ਦਾ ਬਣਾਇਆ। ਬ੍ਰਾਹਮਣ ਦੇ ਅਗੇ ਆ ਖਲੋਤੇ। ਬ੍ਰਾਹਮਣ ਨੂੰ ਦਿਸਿਆ ਕਿ ਗੰਗਾ ਦੀ ਪਹਿਲੀ ਪਉੜੀ ਉਤੇ ਹੀ ਕਬੀਰ ਜੀ ਆ ਖਲੋਤੇ ਹਨ। ਉਸ ਵਲ ਦੇਖ ਕੇ ਹੱਸ ਰਹੇ ਹਨ। ਉਹ ਉੱਪਰ ਹੋਣ ਲਗਾ ਤਾਂ ਭਗਵਾਨ ਨੇ ਹੱਸ ਕੇ ਬ੍ਰਾਹਮਣ ਨੂੰ ਹੱਥ ਲਾ ਦਿਤਾ। ਬ੍ਰਾਹਮਣ ਫਿਰ ਗੰਗਾ ਵਿਚ ਬਹਿ ਗਿਆ।

ਰਾਮ ਦੀ ਲੀਲ੍ਹਾ ਬੇਅੰਤ ਹੈ। ਧੰਨ ਮੇਰਾ ਭਗਵਾਨ ਧੰਨ ਉਸ ਦੇ ਕੌਤਕ। ਬ੍ਰਾਹਮਣ ਨੂੰ ਕਬੀਰ ਹੀ ਕਬੀਰ ਦਿਸਣ ਲੱਗਾ। ਉਹ ਧਾਹੀ ਮਾਰ ਉਠਿਆ। ਉਸਨੇ ਰੌਲਾ ਪਾਇਆ। ਪੂਰੇ ਪਾਗਲਾਂ ਵਾਂਗ ਰੌਲਾ। ਮਲੇਛ ਜੁਲਾਹਿਆ ਕਬੀਰ ਅਗੋਂ ਨਹੀਂ ਹਟਦਾ। 'ਲੋਕੋ ਬਚਾਓ ! ਧਰਮ ਭ੍ਰਿਸ਼ਟ ਕਰ ਰਿਹਾ ਹੈ। ਮੈਨੂੰ ਗੰਗਾ ਵਿਚੋਂ ਬਾਹਰ ਨਹੀਂ ਜਾਣ ਦਿੰਦਾ। ਇਸ ਤੋਂ ਬਚਾਓ !'

ਉਸ ਦਾ ਰੌਲਾ ਸੁਣ ਕੇ ਲਾਗੇ-ਲਾਗੇ ਇਸ਼ਨਾਨ ਕਰਦੇ ਹੋਏ ਬ੍ਰਾਹਮਣ ਤੇ ਸ਼ਰਧਾਲੂ ਲੋਕ ਇਕੱਠੇ ਹੋ ਗਏ। ਉਨ੍ਹਾਂ ਨੇ ਦੇਖਿਆ ਬ੍ਰਾਹਮਣ ਇਕੱਲਾ ਸੀ। ਉਹਦੇ ਕੋਲ ਪਉੜਾਂ ਉਤੇ ਕੋਈ ਨਹੀਂ ਸੀ। ਫਿਰ ਵੀ ਆਖੀ ਜਾਂਦਾ ਸੀ। 'ਕਬੀਰ ਨੂੰ ਪਰੇ ਕਰੋ। ਤੁਸੀਂ ਉਸਦੇ ਨਾਲ ਲੱਗ ਰਹੇ ਹੋ। ਤੁਸੀਂ ਵੀ ਮਲੇਛ ਬਣ ਗਏ।'

ਉਸ ਦੀਆਂ ਐਸੀਆਂ ਊਟ-ਪਟਾਂਗ ਗੱਲਾਂ ਸੁਣ ਕੇ ਉਹਨਾਂ ਨੇ ਸਮਝਿਆ ਬ੍ਰਾਹਮਣ ਪਾਗਲ ਹੋ ਗਿਆ ਹੈ। ਉਹਨਾਂ ਵੀ ਹੱਸਣਾ ਸ਼ੁਰੂ ਕਰ ਦਿਤਾ। ਉਹ ਬ੍ਰਾਹਮਣ ਖਿਝ ਕੇ ਬਾਹਰ ਨਿਕਲਿਆ ਅੱਠ ਕੁ ਪਉੜੀਆਂ ਉੱਪਰ ਚੜ੍ਹਿਆ ਤਾਂ ਅਗੇ ਸਚਮੁਚ ਕਬੀਰ ਜੀ ਖਲੋਤੇ ਦਿਸੇ। ਕਬੀਰ ਜੀ ਨੂੰ ਲੋਕਾਂ ਵੀ ਦੇਖਿਆ ਅਤੇ ਉਹ ਗਰਮ ਹੋ ਕੇ ਕਬੀਰ ਜੀ ਨੂੰ ਕਹਿਣ ਲੱਗਾ—'ਤੂੰ ਕਿਉਂ ਸਵੇਰੇ ਗੰਗਾ ਕਿਨਾਰੇ ਆਇਆ ਹੈਂ ? ਇਹ ਸਮਾਂ ਤਾਂ ਪੂਜਾ ਪਾਠ ਦਾ ਹੈ।'

'ਮੈਂ ਵੀ ਇਸ਼ਨਾਨ ਕਰਨ ਤੇ ਪੂਜਾ ਪਾਠ ਬਦਲੇ ਗੰਗਾ ਕਿਨਾਰੇ ਆਇਆ ਹਾਂ।'

'ਤੂੰ ਨਹੀਂ ਆ ਸਕਦਾ।' ਇਕ ਬ੍ਰਾਹਮਣ ਬਹੁਤੇ ਤੈਸ਼ ਨਾਲ ਉਛਲ ਕੇ ਬੋਲਿਆ। 'ਕਿਉਂ ? ਮੈਂ ਨਹੀਂ ਆ ਸਕਦਾ ?' ਕਬੀਰ ਜੀ ਨੇ ਕਿਹਾ।

'ਇਸ ਕਰਕੇ ਕਿ ਤੂੰ ਮਲੇਛ ਹੈਂ, ਨੀਵੀਂ ਜ਼ਾਤੀ ਵਿਚ ਤੇਰਾ ਜਨਮ ਹੋਇਆ ਹੈ।'

ਉਹਨਾਂ ਦੀਆਂ ਗੱਲਾਂ ਸੁਣ ਕੇ ਮੁਕੰਦ ਘਬਰਾਉਂਦਾ ਜਾਂਦਾ ਸੀ ਉਸ ਨੂੰ ਬੋਲਣ ਦਾ ਹੌਸਲਾ ਨਾ ਪਿਆ। ਉਹ ਅਗੇ ਤੁਰ ਗਿਆ ਪਰ ਕਬੀਰ ਜੀ ਨੇ ਸਾਰੇ ਬ੍ਰਾਹਮਣਾਂ ਅਤੇ ਜ਼ਾਤ ਅਭਿਮਾਨੀਆਂ ਨੂੰ ਉਪਦੇਸ਼ ਕਰਨਾ ਸ਼ੁਰੂ ਕੀਤਾ—

ਗਉੜੀ ਕਬੀਰ ਜੀ ॥ ਗਰਭ ਵਾਸ ਮਹਿ ਕੁਲੁ ਨਹੀ
ਜਾਤੀ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥ ਕਹੁ ਰੇ
ਪੰਡਿਤ ਬਾਮਨ ਕਬ ਕੇ ਹੋਏ॥ ਬਾਮਨ ਕਹਿ ਕਹਿ ਜਨਮੁ
ਮਤਿ ਖੋਏ ॥੧॥ ਰਹਾਉ॥

ਹੇ ਜ਼ਾਤ ਅਭਿਮਾਨੀ ਬ੍ਰਾਹਮਣ! ਤੂੰ ਰਤਾ ਸੋਚ ਮਾਂ ਦੇ ਪੇਟ ਵਿਚ ਜਦੋਂ ਭਗਵਾਨ ਨੇ ਤੈਨੂੰ ਜਾਨ ਤੇ ਤਨ ਬਖਸ਼ਿਆ ਸੀ ਉਸ ਵੇਲੇ ਕਦੀ ਸੋਚਿਆ ਕਿ ਤੂੰ ਬ੍ਰਾਹਮਣ ਸੀ ਜਾਂ ਕੋਈ ਹੋਰ ਜ਼ਾਤੀ ਦਾ ਜਦੋਂ ਬ੍ਰਹਮਾ ਨੇ ਸ੍ਰਿਸ਼ਟੀ ਦੀ ਉਤਪਤੀ ਕੀਤੀ ਸੀ ਤਦੋਂ ਕੌਣ ਪਹਿਲਾਂ ਰਚਿਆ ਸੀ। ਭਲਾ ਇਹ ਦਸ ਸਕਦਾ ਹੈਂ ਕਿ ਬ੍ਰਾਹਮਣ ਤੇ ਪੰਡਤ ਕਦੋਂ ਦੇ ਹੋਏ ਹਨ ਐਵੇਂ ਕੂੜ ਰੌਲਾ ਪਾ ਪਾਕੇ ਆਪਣੇ ਜਨਮ ਨੂੰ ਵਿਅਰਥ ਗਵਾ ਰਿਹਾ ਹੈਂ ਭਲਾ ਜੇ ਤੇਰੀ ਗੱਲ ਨੂੰ ਵੀ ਮੰਨ ਲਈਏ ਕਿ ਤੂੰ ਚੰਗਾ ਹੈਂ ਭਗਵਾਨ ਨੂੰ ਬਹੁਤਾ ਪਿਆਰਾ ਹੈਂ ਤਾਂ—

*ਜੌ ਤੂੰ ਬ੍ਰਾਹਮਣੁ ਬ੍ਰਾਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥੨॥ ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥ ਹਮ ਕਤ ਲੋਹੂ ਤੁਮ ਕਤ ਦੂਧ ॥੩॥*

ਜਦੋਂ ਤੈਨੂੰ ਬ੍ਰਾਹਮਣੀ ਨੇ ਜਨਮ ਦਿਤਾ ਸੀ ਤਦੋਂ ਤੂੰ ਕਿਸੇ ਹੋਰ ਰਾਹ ਕਿਉਂ ਨ ਜੰਮਿਆ? ਕਿਉਂ ਉਸ ਰਾਹ ਆਇਆ ਜਿਸ ਰਾਹ ਆਮ ਲੋਕ ਆਉਂਦੇ ਹਨ। ਸ਼ੂਦਰ, ਛੱਤਰੀ ਤੇ ਵੈਸ਼! ਕੀ ਫਰਕ ਹੋਇਆ ਤੇਰੇ ਤੇ ਆਮ ਲੋਕਾਂ ਵਿਚ ਨਾ ਤੂੰ ਬ੍ਰਾਹਮਣ ਹੈਂ ਅਤੇ ਨਾ ਮੈਂ ਸ਼ੂਦਰ ਹਾਂ। ਨਾ ਮੇਰੇ ਵਿਚ ਲਹੂ ਨਾ ਤੇਰੇ ਵਿਚ ਦੁਧ ਹੈ। ਤਨ ਕਰਕੇ ਸਾਰੇ ਮਨੁੱਖ ਹੀ ਇਕੋ ਜਿਹੇ ਹਨ। ਐਵੇਂ ਭਰਮ ਨਹੀਂ ਕਰਨਾ ਚਾਹੀਦਾ।

*ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥*
*ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥੭॥ (ਅੰਗ ੩੨੪)*

ਬ੍ਰਾਹਮਣ ਉਹ ਹੈ ਜੋ ਬ੍ਰਹਮ ਪ੍ਰਮਾਤਮਾ ਦੇ ਗਿਆਨ ਤੇ ਆਤਮਾ ਦੀ ਹੋਂਦ ਅਤੇ ਉਸ ਦੇ ਨਿਸ਼ਾਨੇ ਨੂੰ ਜਾਣਦਾ ਹੈ। ਜਨਮ ਕਰਕੇ ਕੋਈ ਬ੍ਰਾਹਮਣ ਨਹੀਂ ਹੋ ਸਕਦਾ।

ਇਸ ਤਰ੍ਹਾਂ ਦੇ ਉਪਦੇਸ਼ ਤੇ ਸਤਵਾਦ ਨੂੰ ਸੁਣ ਕੇ ਸਾਰੇ ਪੰਡਤ ਤੇ ਸਿਆਣੇ ਪੁਰਸ਼ ਹੈਰਾਨ ਹੋ ਗਏ। ਉਹ ਜੁਠਿਆਏ ਗਏ। ਉਹ ਹੌਲੀ-ਹੌਲੀ ਖਿਸਕਣ ਲਗੇ। ਮੁਕੰਦੇ ਦੀ ਬਹੁਤ ਬੁਰੀ ਦਸ਼ਾ ਸੀ। ਉਹ ਤਾਂ ਪਾਗਲ ਜੇਹਾ ਹੋ ਕੇ

ਘਰ ਨੱਸ ਗਿਆ ਅਤੇ ਕਈ ਦਿਨ ਬੀਮਾਰ ਰਿਹਾ ।

ਹੋਰ ਲੋਕ ਜਿਹੜੇ ਉਥੇ ਇਕੱਠੇ ਹੋਏ ਸਨ । ਉਹਨਾਂ ਨੇ ਕਬੀਰ ਦੇ ਚਰਨਾਂ 'ਤੇ ਮੱਥਾ ਟੇਕਿਆ ਅਤੇ ਹੋਰ ਬ੍ਰਹਮ ਉਪਦੇਸ਼ ਸੁਣਨ ਦੀ ਇੱਛਾ ਪ੍ਰਗਟ ਕੀਤੀ। ਉਥੇ ਗੰਗਾ ਦੇ ਪਉੜਾਂ ਉਤੇ ਹੀ ਬੈਠ ਗਏ ਸਤਿਸੰਗ ਸ਼ੁਰੂ ਹੋ ਗਿਆ। ਬ੍ਰਾਹਮਣ ਪ੍ਰਕਰਨ ਨੂੰ ਹੀ ਕਬੀਰ ਜੀ ਨੇ ਸ਼ੁਰੂ ਰਖਿਆ । ਲੋਕਾਂ ਨੂੰ ਜ਼ਾਤ ਦਾ ਭਰਮ ਛੱਡ ਕੇ ਰਾਮ ਨਾਮ ਦੇ ਸਿਮਰਨ ਕਰਨ ਵਲ ਪ੍ਰੇਰਨਾ ਕੀਤੀ। ਆਪ ਨੇ ਆਸਾ ਰਾਗ ਵਿਚ ਸ਼ਬਦ ਗਾਇਆ—

*ਆਸਾ ॥ ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ ॥ ਤੁਮ੍ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ ॥੧॥ ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨ ਹਿਰਦੈ ਬਸਹਿ ਗੋਬਿੰਦਾ ॥ ਜਮ ਦੁਆਰ ਜਬ ਪੂਛਸਿ ਬਵਰੇ ਤਬ ਕਿਆ ਕਹਸਿ ਮੁਕੰਦਾ ॥੧॥ ਰਹਾਉ ॥ ਹਮ ਗੋਰੂ ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ ॥ ਕਬਹੂੰ ਨ ਪਾਰਿ ਉਤਾਰਿ ਚਰਾਇਹੁ ਕੈਸੇ ਖਸਮ ਹਮਾਰੇ ॥੨॥ ਤੂੰ ਬਾਮ੍ਨੁ ਮੈ ਕਾਸੀਕ ਜੁਲਹਾ ਬੂਝਹੁ ਮੋਰ ਗਿਆਨਾ ॥ ਤੁਮ੍ ਤਉ ਜਾਚੇ ਭੂਪਤਿ ਰਾਜੇ ਹਰਿ ਸਉ ਮੋਰ ਧਿਆਨਾ ॥੩॥੪॥੨੬॥ (ਅੰਗ ੪੮੨)*

ਦੇਖੋ ਭਾਈ ਜੇ ਸੂਤ ਦਾ ਧਾਗਾ ਜਨੇਊ ਪਹਿਨ ਕੇ ਕੋਈ ਬ੍ਰਾਹਮਣ ਹੋ ਸਕਦਾ ਹੈ ਤਾਂ ਅਸਾਂ ਦੇ ਘਰ ਸੂਤਰ ਦੀਆਂ ਤਾਣੀਆਂ ਹੁੰਦੀਆਂ ਹਨ ਅਤੇ ਅਸੀਂ ਤਣਦੇ ਰਹਿੰਦੇ ਹਾਂ । ਤੁਸੀਂ ਜ਼ਬਾਨੀ ਵੇਦ ਅਤੇ ਗਾਇਤਰੀ ਪੜ੍ਹਦੇ ਹੋ ਪਰ ਮੇਰੇ ਤਾਂ ਦਿਲ ਵਿਚ ਪ੍ਰਭੂ ਦਾ ਨਾਮ ਹੈ । ਨਾਮ ਹੀ ਨਹੀਂ ਸਗੋਂ 'ਪ੍ਰਭੂ ਗੋਬਿੰਦ' ਹੀ ਹਿਰਦੇ ਵਿਚ ਵੱਸਦਾ ਹੈ । ਜ਼ਬਾਨ ਮੇਰੀ 'ਰਾਮ' ਸਿਮਰਨ ਕਰਦੀ ਹੈ । ਦਿਲ ਵਿਚ ਪ੍ਰਭੂ ਦਾ ਨਾਮ ਹੈ । ਇਹ ਦਸੋ ਜਦੋਂ ਪ੍ਰਮਾਤਮਾ ਹਿਸਾਬ ਪੁਛੇਗਾ ਫਿਰ ਕੀ ਜਵਾਬ ਦੇਵੋਗੇ । ਅਸੀਂ ਤਾਂ ਸਦਾ ਅਰਦਾਸ ਕਰਦੇ ਹਾਂ ਕਿ ਹੇ ਪ੍ਰਭੂ ! 'ਅਸੀਂ' ਗਊਆਂ ਹਾਂ ਤੁਸੀਂ ਗਊਆਂ ਦੇ ਚਾਰਨ ਵਾਲੇ 'ਸ੍ਰੀ ਕ੍ਰਿਸ਼ਨ ਹੋ' ਜਨਮ

ਜਨਮ ਤੋਂ ਅਸਾਂ ਦੀ ਰਾਖੀ ਕਰ ਰਹੇ ਹੋ । ਜੇ ਕੋਈ ਕਿਸੇ ਦੀ ਰਾਖੀ ਨਹੀਂ ਕਰਦਾ ਤਾਂ ਉਹ ਉਸ ਦਾ ਮਾਲਕ ਕਿਵੇਂ ਹੋ ਸਕਦਾ ਹੈ । ਦੇਖੋ—ਇਹ ਬ੍ਰਾਹਮਣ ਹੈ ਤੇ ਮੈਂ ਕਾਂਸ਼ੀ ਨਗਰੀ ਦਾ ਜੁਲਾਹਾ ਹਾਂ, ਮੇਰਾ ਗਿਆਨ ਸਮਝੋ । ਇਹ ਬ੍ਰਾਹਮਣ ਸਦਾ ਅਮੀਰ ਤੇ ਰਾਜਿਆਂ ਦੀ ਝਾਕ ਰੱਖਦਾ ਹੈ ਪਰ ਮੈਂ ਤਾਂ ਇਕੋ ਪਰਮਾਤਮਾ ਦੀ ਝਾਕ ਰੱਖਦਾ ਹਾਂ । ਉਹੋ ਹੀ ਮੇਰਾ ਆਸਰਾ ਹੈ । ਉਸ ਤੇ ਮੈਨੂੰ ਭਰੋਸਾ ਹੈ ।

## ਸਾਧੂਆਂ ਨਾਲ ਗਿਆਨ ਚਰਚਾ

ਕਬੀਰ ਜੀ ਦੀ ਉਮਰ ਸਿਆਣੀ ਹੋ ਗਈ । ਉਹ ਵੱਡੇ ਭਗਤ ਬਣ ਗਏ । ਰਾਤ ਦਿਨੇ ਸਤਸੰਗ ਹੋਣ ਲਗੇ । ਸਾਧੂ ਤੇ ਸ਼ਰਧਾਲੂ ਅੱਠੇ ਪਹਿਰ ਹੀ ਕੋਲ ਬੈਠੇ ਰਹਿਣ ਲਗੇ । ਤਣਨੇ ਬੁਣਨੇ ਦਾ ਕੰਮ ਹੌਲਾ ਪੈ ਗਿਆ । ਲੋਈ, ਕਮਾਲਾ ਤੇ ਕਮਾਲੀ ਕੁਝ ਮਿਹਨਤ ਕਰਦੇ ਕਬੀਰ ਜੀ ਤਾਂ ਬਸ ਹੱਥ ਖੜਤਾਲਾਂ ਤੇ ਪ੍ਰਭੂ ਦਾ ਭਜਨ ਕਰਦੇ ਹੋਏ ਭੁਲੜ ਜੀਵਾਂ ਨੂੰ ਸਿਧੇ ਰਾਹ ਪਾਉਣ ਵਾਸਤੇ ਉਪਦੇਸ਼ ਕਰਦੇ ਰਹਿੰਦੇ ।

ਇਕ ਦਿਨ ਬਹੁਤ ਸਾਰੇ ਸਾਧੂ ਕਬੀਰ ਜੀ ਦੇ ਕੋਲ ਆ ਬੈਠੇ ਤੇ ਉਹਨਾਂ ਨੇ ਪ੍ਰਸ਼ਨ ਕੀਤਾ ਕਿ ਜੀਵ ਨੂੰ ਮੋਖ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ? ਇਸ ਦਾ ਉੱਤਰ ਕਬੀਰ ਜੀ ਨੇ ਇਉਂ ਦਿੱਤਾ—

ਮੋਖ (ਮੁਕਤੀ) ਦੀ ਪ੍ਰਾਪਤੀ ਵਾਸਤੇ ਜ਼ਰੂਰੀ ਹੈ ਕਿ ਸਭ ਤੋਂ ਪਹਿਲਾਂ 'ਰਾਮ ਨਾਮ' ਦਾ ਸਿਮਰਨ ਕੀਤਾ ਜਾਏ । ਸਿਮਰਨ ਵੀ ਇਸ ਤਰ੍ਹਾਂ ਹੋਵੇ—

*ਗਉੜੀ ॥ ਰਾਮ ਜਪਉ ਜੀਅ ਐਸੇ ਐਸੇ ॥ ਧ੍ਰੂ ਪ੍ਰਹਿਲਾਦ*
*ਜਪਿਓ ਹਰਿ ਜੈਸੇ ॥੧॥ ਦੀਨ ਦਇਆਲ ਭਰੋਸੇ ਤੇਰੇ ॥*
*ਸਭੁ ਪਰਵਾਰੁ ਚੜਾਇਆ ਬੇੜੇ ॥੧॥ ਰਹਾਉ ॥ ਜਾ ਤਿਸੁ*
*ਭਾਵੈ ਤਾ ਹੁਕਮੁ ਮਨਾਵੈ ॥ ਇਸ ਬੇੜੇ ਕਉ ਪਾਰਿ ਲਘਾਵੈ*
*॥੨॥ ਗੁਰ ਪਰਸਾਦਿ ਐਸੀ ਬੁਧਿ ਸਮਾਨੀ ॥ ਚੂਕਿ ਗਈ*

*ਫਿਰਿ ਆਵਨ ਜਾਨੀ ॥੩॥ ਕਹੁ ਕਬੀਰ ਭਜੁ ਸਾਰਿਗਪਾਨੀ ॥*
*ਉਰਵਾਰਿ ਪਾਰਿ ਸਭ ਏਕੋ ਦਾਨੀ ॥੪॥੨॥੧੦॥੬੧॥ (ਅੰਗ ੩੩੭)*

ਇਸ ਦਾ ਪ੍ਰਮਾਰਥ—ਹੇ ਰਾਮ ਜਨੋ ! ਲੋਕ ਰਾਮ ਨਾਮ ਤਾਂ ਬਹੁਤ ਜਪਦੇ ਹਨ ਪਰ ਦਿਲ ਲਾ ਕੇ ਕੋਈ ਨਹੀਂ ਜਪਦਾ । ਚਾਹੀਦਾ ਹੈ ਕਿ ਰਾਮ ਨਾਮ ਦਾ ਜਾਪ ਉਸ ਤਰ੍ਹਾਂ ਕਰੀਏ ਜਿਵੇਂ ਧਰੂਅ ਤੇ ਪ੍ਰਹਿਲਾਦ ਭਗਤ ਨੇ ਕੀਤਾ ਸੀ ਫਿਰ ਆਪਣੇ ਆਪ ਨੂੰ ਰਾਮ ਦੇ ਭਰੋਸੇ ਛਡ ਦੇਵੋ ਅਰਦਾਸ ਕਰੀਏ ਹੇ ਪ੍ਰਭੂ ! ਤੇਰੇ ਭਰੋਸੇ ਤੇ ਸਾਰਾ ਪ੍ਰਵਾਰ ਸਿੱਖ ਸੇਵਕ ਭਗਤੀ ਦੇ ਬੇੜੇ ਚੜ੍ਹਾਇਆ ਹੈ ਮੇਹਰ ਕਰਕੇ ਪਾਰ ਲਾਉਣਾ । ਜੇ ਤੈਨੂੰ ਚੰਗਾ ਲਗੇ ਤਾਂ ਤੇਰਾ ਹੁਕਮ ਤੇਰੇ ਭਗਤ ਮੰਨਣ । ਨਾਲ ਹੀ ਬੇੜਾ ਵੀ ਪਾਰ ਲਾਉਣਾ । ਗੁਰੂ ਦੀ ਕ੍ਰਿਪਾ ਨਾਲ ਐਸੀ ਬੁਧੀ ਬਖਸ਼ੀਂ ਕਿ ਜਨਮ ਮਰਨ ਦਾ ਖਾਤਮਾ ਹੋ ਗਿਆ । ਕਬੀਰ ਜੀ ਆਖਦੇ ਹਨ ਪ੍ਰਭੂ ਪ੍ਰਮਾਤਮਾ ਨੂੰ ਜਪੋ । ਏਧਰ ਤੇ ਉਧਰ ਲੋਕ ਤੇ ਪ੍ਰਲੋਕ ਵਿਚ ਪ੍ਰਭੂ ਪ੍ਰਮਾਤਮਾ ਹੀ ਦਾਨ ਕਰਨ ਵਾਲਾ ਹੈ । ਰਾਮ ਤੇ ਭਰੋਸਾ ਰਖੋ ਤੇ ਭਗਤੀ ਕਰੋ ।

ਇਕ ਜਗਿਆਸੂ ਸਾਧੂ ਨੇ ਕਿਹਾ—ਜਪ ਤਪ ਤੇ ਰਾਮ ਨਾਮ ਦਾ ਸਿਮਰਨ ਤਾਂ ਬਹੁਤ ਕਰਦੇ ਹਾਂ ਪਰ ਮਨ ਸ਼ਾਂਤ ਨਹੀਂ ਹੁੰਦਾ । ਲਿਵ ਨਹੀਂ ਜੁੜਦੀ । ਇਹ ਸੁਣਕੇ ਕਬੀਰ ਜੀ ਬਚਨ ਕੀਤਾ—

*ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ ॥*
*ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨੁ ॥੨॥ (ਅੰਗ ੩੩੭)*

ਭਾਵੇਂ ਜਪ ਕਰੋ ਭਾਵੇਂ ਤਪਸਿਆ ਕਰੋ ਜਾਂ ਸੰਜਮ ਵਿਚ ਜੀਵਨ ਬਤੀਤ ਕਰਦੇ ਹੋਏ ਵਰਤ ਰਖੋ ਤੇ ਇਸ਼ਨਾਨ ਵੀ ਕਰੋ, ਫਿਰ ਵੀ ਮੋਖ ਦੀ ਪ੍ਰਾਪਤੀ ਨਹੀਂ ਹੋ ਸਕਦੀ ਜਿੰਨਾ ਚਿਰ ਪ੍ਰਮੇਸ਼ਰ ਨਾਲ ਪਰੇਮ ਕਰਨ ਤੇ ਪ੍ਰਮੇਸ਼ਰ ਦੀ ਭਗਤੀ ਦੀ ਜੁਗਤੀ ਨਾ ਸਿੱਖੀ ਜਾਏ । ਜੁਗਤੀ ਸਿਖ ਇਸ ਮਾਰਗ ਵਲ ਚਲੋ । ਸਤ, ਸੰਜਮ, ਸੰਤੋਖ, ਨੇਕੀ, ਸੇਵਾ, ਭਰੋਸਾ ਆਦਿਕ ਗੁਣਾਂ ਦਾ ਸ਼ਿੰਗਾਰ ਕਰਨਾ ਚਾਹੀਏ । ਅਸਲ ਜੁਗਤੀ ਇਹ ਹੈ ਕਿ ਆਪਣੇ ਆਪ ਨੂੰ ਪ੍ਰਮੇਸ਼ਰ ਦੇ ਅਗੇ

ਅਰਪਨ ਕਰ ਦੇਵੇ। ਜਿਵੇਂ ਇਕ ਇਸਤਰੀ ਆਪਣੇ ਪਤੀ ਦੀ ਹੋ ਜਾਂਦੀ ਹੈ। ਉਸ ਦੀ ਆਗਿਆ ਪਾਲਨ ਕਰਦੀ ਹੋਈ ਉਸੇ ਦਾ ਰੂਪ ਹੁੰਦੀ ਹੈ।

*ਆਸਾ ॥ ਕੀਓ ਸਿੰਗਾਰੁ ਮਿਲਨ ਕੇ ਤਾਈ ॥ ਹਰਿ ਨ ਮਿਲੇ ਜਗਜੀਵਨ ਗੁਸਾਈ ॥੧॥ ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ ॥ ਰਾਮ ਬਡੇ ਮੈ ਤਨਕ ਲਹੁਰੀਆ ॥੧॥ ਰਹਾਉ ॥ ਧਨ ਪਿਰ ਏਕੈ ਸੰਗਿ ਬਸੇਰਾ ॥ ਸੇਜ ਏਕ ਪੈ ਮਿਲਨੁ ਦੁਹੇਰਾ ॥੨॥ ਧੰਨਿ ਸੁਹਾਗਨਿ ਜੋ ਪੀਅ ਭਾਵੈ ॥ ਕਹਿ ਕਬੀਰ ਫਿਰਿ ਜਨਮਿ ਨ ਆਵੈ ॥੩॥੮॥੩੦॥ (ਅੰਗ ੪੮੩)*

ਤਿਸਦਾ ਪ੍ਰਮਾਰਥ—ਪਤੀ ਨੂੰ ਮਿਲਣ ਵਾਸਤੇ ਕੋਈ ਜੋਬਨ ਮਤੀ ਇਸਤਰੀ ਸੋਲਾਂ ਸ਼ਿੰਗਾਰ ਕਰਦੀ ਹੈ ਤਿਵੇਂ ਹਰੀ ਨੂੰ ਮਿਲਣ ਵਾਸਤੇ ਭਗਤ ਨੂੰ ਭਗਤੀ ਪ੍ਰੇਮ ਤੇ ਨੇਕੀ ਸੇਵਾ ਦੇ ਸ਼ਿੰਗਾਰ ਕਰਨੇ ਚਾਹੀਦੇ ਹਨ। ਸਮਝ ਲਵੇ ਕਿ ਹਰੀ ਪਰਮਾਤਮਾ ਮੇਰਾ ਪਤੀ ਹੈ ਤੇ ਮੈਂ ਉਸ ਦੀ ਦੀਵਾਨੀ ਇਸਤਰੀ ਹਾਂ। ਉਹ ਬਹੁਤ ਵੱਡੇ ਹਨ ਤੇ ਮੈਂ ਨਾ-ਚੀਜ਼ ਜਹੀ। ਪਰ ਇਸ ਦੇ ਉਲਟ ਕਈ ਐਸੀਆਂ ਇਸਤਰੀਆਂ ਵੀ ਹੁੰਦੀਆਂ ਹਨ, ਜੋ ਆਪਣੇ ਪਤੀ ਦੇ ਕੋਲ ਵੀ ਰਹਿੰਦੀਆਂ। ਉਸ ਦੀ ਸੇਜ ਤੇ ਸੁਤੀਆਂ ਹੋਈਆਂ ਨੂੰ ਵੀ ਪਤੀ ਦਾ ਸਪਰਸ਼ (ਮਿਲਾਪ) ਪ੍ਰਾਪਤ ਨਹੀਂ ਹੁੰਦਾ, ਕਿਉਂਕਿ ਉਹਨਾਂ ਦੇ ਅੰਦਰ ਹੰਕਾਰ ਹੁੰਦਾ ਹੈ। ਏਸੇ ਤਰ੍ਹਾਂ ਅਨੇਕਾਂ ਸੰਤ ਸਾਧੂ ਹਨ ਜਿਹੜੇ ਭਗਤੀ ਕਰਦੇ ਹਨ, ਭਾਉ ਵੀ ਰਖਦੇ ਹਨ ਪਰ ਹੰਕਾਰ ਤੇ ਈਰਖਾ ਦੇ ਕਾਰਨ ਉਹ ਪ੍ਰਭੂ ਪਰਮਾਤਮਾ ਦੇ ਨੇੜੇ ਹੋ ਕੇ ਵੀ ਉਹਦੇ ਨਾਲ ਮਿਲ ਨਹੀਂ ਸਕਦੇ। ਜਨਮ ਜਨਮ ਭਟਕਦੇ ਫਿਰਦੇ ਹਨ। ਉਨ੍ਹਾਂ ਦੇ ਅੰਦਰੋਂ 'ਮੈਂ' ਦਾ ਨਾਸ ਨਹੀਂ ਹੋਇਆ ਹੁੰਦਾ ਤੇ ਜਿਹੜਾ ਭਗਤ ਇਕ ਸੁਹਾਗਨ ਇਸਤਰੀ ਦੀ ਤਰ੍ਹਾਂ ਸ਼ੁਭ ਲਛਨਾਂ ਦੇ ਕਾਰਨ ਪਤੀ ਪਰਮੇਸ਼ਰ ਨੂੰ ਭਾ ਜਾਵੇ ਓਹ ਫਿਰ ਕਦੀ ਚੌਰਾਸੀ ਦੇ ਗੇੜ ਵਿਚ ਨਹੀਂ ਆਉਂਦਾ। ਉਸ ਦਾ ਜਨਮ ਮਰਨ ਮਿਟ ਜਾਂਦਾ ਹੈ। ਓਸ ਦੀ ਤ੍ਰਿਸ਼ਨਾ ਮਿਟ ਜਾਂਦੀ ਹੈ।

*ਕਾਮੁ ਕ੍ਰੋਧੁ ਮਾਇਆ ਲੈ ਜਾਰੀ ਤ੍ਰਿਸਨਾ ਗਾਗਰਿ ਫੂਟੀ॥*

*ਕਾਮ ਚੋਲਨਾ ਭਇਆ ਹੈ ਪੁਰਾਨਾ ਗਇਆ ਭਰਮੁ ਸਭੁ ਛੂਟੀ ॥੨॥*
*ਸਰਬ ਭੂਤ ਏਕੈ ਕਰਿ ਜਾਨਿਆ ਚੂਕੇ ਬਾਦ ਬਿਬਾਦਾ॥*
*ਕਹਿ ਕਬੀਰ ਮੈ ਪੂਰਾ ਪਾਇਆ ਭਏ ਰਾਮ ਪਰਸਾਦਾ ॥੩॥੬॥੨੮॥*
*(ਅੰਗ ੪੮੩)*

ਕਬੀਰ ਜੀ ਨੇ ਅੰਤਰ ਧਿਆਨ ਹੋ ਕੇ ਸਾਰੇ ਸਾਧੂਆਂ ਵਲ ਤੱਕਿਆ ਉਹਨਾਂ ਵਿਚੋਂ ਬਹੁਤੇ ਅਸਲ ਭਗਤ ਨਹੀਂ ਸਨ। ਉਹਨਾਂ ਵਿਚ ਕਮਜ਼ੋਰੀਆਂ ਸਨ। ਕਮਜ਼ੋਰੀਆਂ ਵੀ ਮਹਾਨ। ਕਿਸੇ ਦੇ ਅੰਦਰ ਤ੍ਰਿਸ਼ਨਾ ਦੀ ਜਵਾਲਾ ਸੀ। ਕੋਈ ਮਾਇਆ ਪ੍ਰਾਪਤ ਕਰਨ ਵਾਸਤੇ ਸਾਧ ਬਣਿਆ ਸੀ ਤੇ ਕਿਸੇ ਨੂੰ ਕਾਮ ਦੀ ਅੱਗ ਸਤਾਉਂਦੀ ਸੀ। ਉਹਨਾਂ ਦੇ ਚਿਹਰਿਆਂ ਨੂੰ ਸ਼ੀਸ਼ੇ ਦੀ ਨਿਆਈਂ ਸਾਫ ਕਰਨ ਵਾਸਤੇ ਉਹਨਾਂ ਨੇ ਤਿਸ ਪ੍ਰਥਾਏ ਉਪਰੋਕਤ ਸ਼ਬਦ ਉਚਾਰਨ ਕੀਤਾ ਤਿਸ ਦਾ ਪ੍ਰਮਾਰਥ ਹੈ ਕਿ ਜੀਵ ਨੂੰ ਕਾਮ, ਕਰੋਧ, ਗੁਸਾ, ਦੌਲਤ ਆਦਿਕ ਦੀ ਤ੍ਰਿਸ਼ਨਾ ਸਾੜਦੀ ਹੈ। ਸਾਧੂ ਹੋ ਕੇ ਭੀ ਇਹਨਾਂ ਨੂੰ ਨਹੀਂ ਛਡਿਆ ਜਾਂਦਾ। ਜਦੋਂ ਇਹਨਾਂ ਨੂੰ ਛੱਡ ਕਾਮ ਦੇ ਚੋਲੇ ਦਾ ਤਿਆਗ ਕਰੇ ਤਾਂ ਸਾਰੇ ਝਗੜੇ ਮਿਟ ਜਾਂਦੇ ਹਨ। ਪ੍ਰਮਾਤਮਾ ਦੇ ਦਰਸ਼ਨ ਹੁੰਦੇ ਹਨ ਤੇ ਪਿਛਲੇ ਸਾਰੇ ਭੁੱਲ ਜਾਂਦੇ ਹਨ। ਹਰ ਚੀਜ਼ ਪ੍ਰਮੇਸ਼ਰ ਦਾ ਰੂਪ ਹੀ ਨਜ਼ਰ ਆਉਂਦੀ ਹੈ। ਕਬੀਰ ਜੀ ਆਖਦੇ ਹਨ ਇਸ ਪਰਕਾਰ ਕੋਈ ਪੂਰੇ ਪ੍ਰਮੇਸ਼ਰ ਦੀ ਪਰਾਪਤੀ ਕਰਦਾ ਹੈ। ਫਿਰ ਪਰਮੇਸ਼ਰ ਦੀ ਮੇਹਰ ਹੋ ਜਾਂਦੀ ਹੈ।

ਕਬੀਰ ਜੀ ਦੇ ਸਤਸੰਗ ਵਿਚ ਉਪਦੇਸ਼ ਸੁਣਕੇ ਠੱਗ ਸਾਧੂਆਂ ਦੇ ਕਪਾਟ ਖੁਲ੍ਹ ਗਏ। ਉਹਨਾਂ ਦੀ ਆਤਮਾ ਸ਼ੁਧ ਹੋ ਗਈ। ਉਹ ਕਬੀਰ ਜੀ ਦੇ ਚਰਨੀ ਲਗੇ ਫਿਰ ਉਹ ਕਬੀਰ ਜੀ ਦਾ ਇਹ ਬਚਨ ਗਾਉਂਦੇ ਹੋਏ ਚਲੇ ਗਏ—

*ਕਹਤ ਕਬੀਰ ਪੰਚ ਕੋ ਝਗਰਾ ਝਗਰਤ ਜਨਮੁ ਗਵਾਇਆ॥*
*ਝੂਠੀ ਮਾਇਆ ਸਭੁ ਜਗੁ ਬਾਧਿਆ ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥*
*(ਅੰਗ ੪੮੨)*

# ਚੋਰ ਦੀ ਜਾਨ ਬਚਾਉਣੀ

ਹੌਲੀ ਹੌਲੀ ਕਬੀਰ ਜੀ ਬ੍ਰਹਮਵੇਤਾ ਹੋ ਗਏ। ਜੀਵਾਂ ਉਤੇ ਦਇਆ ਕਰਨੀ, ਮਾੜਿਆਂ, ਨੀਵਿਆਂ, ਨਿਥਾਵਿਆਂ ਤੇ ਦਲਿਆਂ ਮਲਿਆਂ ਨੂੰ ਘੁੱਟ ਕੇ ਗਲ ਲਾਉਣਾ ਆਪ ਦਾ ਪੱਕਾ ਧਰਮ ਹੋ ਗਿਆ। ਉਹਨਾਂ ਦੇ ਰੋਜ਼-ਰੋਜ਼ ਦੇ ਅਨੇਕਾਂ ਕੌਤਕ ਦੇਖ ਕੇ ਲੋਕ ਬਹੁਤ ਹੈਰਾਨ ਹੁੰਦੇ ਸਨ। ਉਹਨਾਂ ਨੂੰ ਸਮਝ ਨਹੀਂ ਸੀ ਪੈਂਦੀ ਕਿ ਕਬੀਰ ਜੀ ਧਰਤੀ ਉਤੇ ਦੇਵਤੇ ਹਨ ਜਾਂ ਮਨੁੱਖ। ਬ੍ਰਹਮ ਹੀ ਬ੍ਰਹਮ ਉਹਨਾਂ ਨੂੰ ਦਿਸਦਾ ਸੀ।

ਇਕ ਦਿਨ ਰਾਤ ਦੇ ਸਮੇਂ ਆਪ ਦੇ ਗ੍ਰਿਹ ਵਿਖੇ ਚੋਰ ਆ ਵੜਿਆ। ਉਸ ਚੋਰ ਦੇ ਪਿਛੇ ਵਾਹਰ (ਲੋਕਾਂ ਦੀ ਭੀੜ) ਲੱਗੀ ਹੋਈ ਸੀ। ਚੋਰ ਜਾਨ ਬਚਾਉਂਦਾ ਫਿਰਦਾ ਸੀ। ਉਸ ਚੋਰ ਨੂੰ ਫੁਰਨਾ ਫੁਰਿਆ ਕਿ ਕਬੀਰ ਜੀ ਭਗਤ ਹਨ ਉਹ ਜ਼ਰੂਰ ਉਸ ਦੀ ਜਾਨ ਬਚਾਉਣਗੇ। ਚੋਰ ਨੂੰ ਅੰਦਰ ਦਾਖਲ ਹੁੰਦਿਆਂ ਹੋਇਆਂ ਦੇਖ ਕੇ ਕਬੀਰ ਜੀ ਨੇ ਪੁਛਿਆ—'ਕਿਉਂ ਰਾਮ ਜਨ! ਕੀ ਕੰਮ ਹੈ?'

'ਰਾਮ ਦੇ ਭਗਤ! ਰਾਮ ਦੇ ਨਾਮ ਤੇ ਰੱਖਿਆ ਕਰ, ਮੈਂ ਚੋਰ ਹਾਂ। ਲੋਕ ਮੇਰਾ ਪਿੱਛਾ ਕਰ ਰਹੇ ਹਨ। ਜੇ ਮੈਂ ਉਹਨਾਂ ਦੇ ਹੱਥ ਆ ਗਿਆ ਤਾਂ ਉਹ ਜ਼ਰੂਰ ਮੇਰੀ ਹੱਡੀ ਪਸਲੀ ਤੋੜ ਸੁਟਣਗੇ। ਮੈਨੂੰ ਲੁਕਾ ਲਵੋ, ਬਚਾ ਲਵੋ।'

ਚੋਰ ਦਾ ਤਰਲਾ ਸੁਣ ਕੇ ਕਬੀਰ ਜੀ ਦਇਆ ਦੇ ਘਰ ਆਏ। ਉਹ ਬ੍ਰਹਮ ਗਿਆਨੀ ਸਨ ਚੋਰ ਤੇ ਸਾਧ ਵਿਚ ਕੀ ਫਰਕ ਹੈ? ਇਸ ਗੱਲ ਦਾ ਉਹਨਾਂ ਨੂੰ ਚੇਤਾ ਹੀ ਨਹੀਂ ਰਿਹਾ। ਪਿਆਰੇ 'ਰਾਮ' ਦਾ ਵਾਸਤਾ ਪਾਇਆ। ਭਲਾ ਕਿਵੇਂ ਰੁਕਦੇ ਕਿਵੇਂ ਝਿੜਕ ਕੇ ਪਿਛੇ ਹਟਾਉਂਦੇ? ਉਹਨਾਂ ਨੇ ਬਚਨ ਕਰ ਦਿੱਤਾ—'ਤੂੰ ਚੋਰ ਹੈਂ? ਚੋਰ! ਸਾਹਮਣੇ ਮੰਜੇ ਤੇ ਮੇਰੀ ਲੜਕੀ ਸੁੱਤੀ ਹੈ। ਉਸ ਦੇ ਨਾਲ ਸੌਂ ਜਾਹ।'

ਭਗਤ ਦੀ ਗੱਲ ਸੁਣ ਕੇ ਚੋਰ ਦੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ। ਉਸ ਦਾ ਸਰੀਰ ਠੰਢਾ ਹੋ ਗਿਆ। ਉਸ ਨੂੰ ਸੋਚਣਾ ਚਾਹੀਦਾ ਸੀ ਕਿ ਭਗਤ ਜੀ

ਨੇ ਉਸ ਨੂੰ ਕੀ ਹੁਕਮ ਦਿੱਤਾ ਹੈ ? ਪਰ ਉਹ ਸੋਚ ਨਾ ਸਕਿਆ ਕਿਉਂਕਿ ਉਸ ਵੇਲੇ ਉਹਦੇ ਪਿੱਛੇ ਲੋਕ ਸਨ । ਜਾਨ ਬਚਾਉਣ ਦੀ ਚਿੰਤਾ ਸੀ । ਉਹ ਕਮਾਲੀ ਦੀ ਮੰਜੀ ਉਤੇ ਕਮਾਲੀ ਦੇ ਨਾਲ ਲੇਟ ਗਿਆ। ਉਸ ਨੇ ਸਾਹ ਘੁਟ ਲਿਆ ।

ਲੋਕ ਅਗੇ ਆਏ ਕਈਆਂ ਨੇ ਅਗੇ ਹੋ ਕੇ ਕਿਹਾ—'ਕਿਉਂ ਭਗਤ ਜੀ ਏਧਰ ਕੋਈ ਚੋਰ ਤਾਂ ਨਹੀਂ ਆਇਆ । ਚੋਰ ! ਚੋਰ ! ! ਭਾਈ ਸਾਧ ਕਿ ਚੋਰ, ਰਾਮ ਜਾਣੇ ਕੌਣ ਚੋਰ ਹੈ ਅਤੇ ਕੌਣ ਸਾਧ? ਇਥੇ ਤਾਂ ਘਰ ਦੇ ਜੀਅ ਸੁਤੇ ਹਨ । ਦੇਖ ਲਵੋ । ਇਹ ਕਬੀਰ ਜੀ ਦਾ ਉੱਤਰ ਸੀ ।

ਲੋਕ ਅਗੇ ਹੋਏ । ਸਾਰਾ ਘਰ ਦੇਖਿਆ ਪਰ ਮੰਜੀਆਂ ਤੇ ਸੁਤਿਆਂ ਨੂੰ ਕੁਝ ਨਾ ਕਿਹਾ। ਉਹਨਾਂ ਜਾਤਾ ਮੰਜੀਆਂ ਉਤੇ ਤਾਂ ਘਰ ਦੇ ਆਦਮੀ ਹੋਣਗੇ।

ਲੋਕ ਬਾਹਰ ਚਲੇ ਗਏ। ਬਾਹਰ ਜਾ ਕੇ ਆਪੋ ਆਪਣੇ ਘਰੀਂ ਜਾ ਵੜੇ। ਸਾਰੇ ਚੁਪ ਹੋ ਗਏ । ਉਧਰੋਂ ਅੰਮ੍ਰਿਤ ਵੇਲਾ ਹੋ ਗਿਆ । ਚੋਰ ਨੂੰ ਨੀਂਦ ਤਾਂ ਆਈ ਨਹੀਂ ਸੀ । ਉਸ ਨੇ ਸੋਚਿਆ ਕਿ ਉਹ ਸੂਰਜ ਚੜ੍ਹਨ ਤੋਂ ਪਹਿਲਾਂ-ਪਹਿਲਾਂ ਕਬੀਰ ਜੀ ਦੇ ਘਰੋਂ ਦੂਰ ਚਲਿਆ ਜਾਏ। ਦਿਨ ਚੜ੍ਹੇ ਲੋਕਾਂ ਨੇ ਦੇਖ ਲਿਆ ਤਾਂ ਉਹ ਫੜ ਲੈਣਗੇ। ਉਹ ਉੱਠ ਕੇ ਤੁਰਨ ਹੀ ਲਗਾ ਤਾਂ ਕਬੀਰ ਜੀ ਨੇ ਪੁਛਿਆ—"ਕਿਧਰ ਚਲਿਆ ਹੈਂ ?"

"ਭਗਤ ਜੀ ! ਆਪ ਦੀ ਮਿਹਰਬਾਨੀ ! ਆਪ ਨੇ ਮੇਰੀ ਜਾਨ ਬਚਾਈ ਹੈ। ਹੁਣ ਚੁਪ ਚਾਪ ਹੋ ਗਈ ਹੈ। ਮੈਂ ਜਾਂਦਾ ਹਾਂ।" ਚੋਰ ਨੇ ਕਬੀਰ ਜੀ ਦੇ ਚਰਨਾਂ ਉੱਪਰ ਮੱਥਾ ਟੇਕਦਿਆਂ ਹੋਇਆਂ ਆਖਿਆ ।

ਕਬੀਰ ਜੀ ਨੇ ਉਸ ਦੇ ਸਿਰ ਉਤੇ ਹੱਥ ਫੇਰਿਆ । ਉਸ ਨੂੰ ਬੜੇ ਠਰ੍ਹੰਮੇ ਨਾਲ ਕਿਹਾ—"ਨਹੀਂ ਬੇਟਾ ! ਹੁਣ ਤੂੰ ਨਹੀਂ ਜਾ ਸਕਦਾ । ਰਾਮ ਦਾ ਭਜਨ ਕਰ । ਮੈਂ ਤੈਨੂੰ ਆਪਣਾ ਜਵਾਈ ਬਣਾ ਬੈਠਾ ਹਾਂ । ਸਵੇਰੇ ਕਮਾਲੀ ਨਾਲ ਤੇਰਾ ਵਿਆਹ ਕਰ ਦਿੱਤਾ ਜਾਵੇਗਾ । ਜੋ ਬਚਨ ਹੋ ਗਿਆ ਸੋ ਠੀਕ ਹੋ ਗਿਆ ਹੁਣ ਤੂੰ ਵਧ ਘਟ ਨਾ ਕਰ ।"

ਚੋਰ ਨੇ ਕਬੀਰ ਜੀ ਦੇ ਫਿਰ ਚਰਨ ਫੜ ਲਏ। ਉਸ ਦੀ ਆਤਮਾ ਉਤੇ ਜੋ ਜਨਮ ਜਨਮ ਦੀ ਮੈਲ ਜੰਮੀ ਹੋਈ ਸੀ। ਉਹ ਦੂਰ ਹੋ ਗਈ। ਅੱਖਾਂ ਵਿਚ ਅੱਥਰੂ ਆ ਗਏ। ਉਹ ਭੁਬਾਂ ਮਾਰ ਕੇ ਰੋ ਪਿਆ—"ਮੈਂ ਪਾਪੀ! ਮੈਂ ਤਾਂ ਮਹਾਂ ਪਾਪੀ" ਮੈਨੂੰ ਜਾਣ ਦਿਓ। ਮੈਂ ਐਨਾ ਭਾਰ ਚੁੱਕਣ ਦੇ ਯੋਗ ਨਹੀਂ। ਮੈਂ ਤਾਂ ਮਹਾਂ ਪਾਪੀ ਹਾਂ। ਮੇਰਾ ਬਾਪ ਚੋਰ ਸੀ। ਮੈਂ ਚੋਰ ਹਾਂ। ਅਨੇਕਾਂ ਦੇ ਘਰ ਭੰਨੇ ਹਨ। ਕਈਆਂ ਦੇ ਗਲੇ ਘੁਟੇ ਹਨ। ਮੇਰੇ ਹੱਥ ਤਾਂ ਲਹੂ ਭਰੇ ਨੇ। ਮੈਂ ਆਪ ਦੀ ਕੰਨਿਆਂ ਨੂੰ ਕਿਵੇਂ ਵਿਆਹ ਲਵਾਂ ? ਮੈਨੂੰ ਧਰਤੀ ਵੇਹਲ ਨਹੀਂ ਦੇਂਦੀ। ਤੁਸੀਂ ਸਚਮੁਚ ਰਾਮ ਰੂਪ ਹੋ।"

ਕਬੀਰ ਜੀ ਨੇ ਚੋਰ ਨੂੰ ਨਾ ਜਾਣ ਦਿੱਤਾ। ਦਿਨ ਚੜ੍ਹਿਆ ਤਾਂ ਸਾਰੀ ਗੱਲ ਲੋਈ ਨੂੰ ਦੱਸ ਦਿਤੀ। ਕਮਾਲੀ ਅਤੇ ਕਮਾਲੇ ਨੂੰ ਵੀ ਪਤਾ ਲੱਗ ਗਿਆ। ਉਹ ਵੀ ਬਹੁਤ ਹੈਰਾਨ ਹੋਏ। ਹੈਰਾਨੀ ਦੇ ਨਾਲ ਖੁਸ਼ੀ ਵੀ ਸੀ ਕਿ ਵਰ ਕਮਾਲੀ ਦੇ ਹਾਣ ਪ੍ਰਵਾਨ ਸੀ। ਛੋਟੀ ਉਮਰੇ ਕੁਰਾਹੇ ਪੈ ਗਿਆ, ਭੈੜੀ ਸੰਗਤ ਦਾ ਫਲ ਭੈੜਾ ਹੁੰਦਾ ਹੈ। ਸੰਜੋਗ ਦੀ ਗੱਲ ਪੂਰਬਲੇ ਜਨਮ ਦੀ ਕੋਈ ਨੇਕੀ ਅਗੇ ਆਈ। ਕੁਮਾਰਗ ਨੂੰ ਛਡ ਕੇ ਸ਼ੁਭ ਮਾਰਗ ਵੱਲ ਲੱਗ ਪਿਆ। ਚੰਦਨ ਦੇ ਕੋਲ ਪੁੱਜ ਕੇ ਚੰਦਨ ਹੋ ਗਿਆ। ਪਾਰਸ ਨਾਲ ਛੁਹ ਕੇ ਸੋਨਾ ਬਣ ਗਿਆ।

ਪਰ ਜਦ ਲੋਕਾਂ ਨੂੰ ਪਤਾ ਲੱਗਾ ਕਿ ਰਾਤ ਵਾਲਾ ਚੋਰ ਕਬੀਰ ਜੀ ਦੇ ਘਰ ਹੀ ਸੀ ਅਤੇ ਕਬੀਰ ਜੀ ਨੇ ਉਸ ਨੂੰ ਆਪਣੀ ਲੜਕੀ ਕਮਾਲੀ ਦੀ ਮੰਜੀ ਉਤੇ ਸੁਆ ਦਿੱਤਾ ਸੀ ਤਾਂ ਲੋਕ ਭਾਂਤ ਭਾਂਤ ਦੀਆਂ ਗੱਲਾਂ ਕਹਿਣ ਲੱਗੇ। ਕੋਈ ਭਲਾ ਕਹਿਣ ਲੱਗਾ ਅਤੇ ਕੋਈ ਬੁਰਾ। ਲੋਕਾਂ ਦੀ ਚਰਚਾ ਨੂੰ ਸੁਣ ਕੇ ਕਬੀਰ ਜੀ ਨੇ ਸ਼ਬਦ ਉਚਾਰਨ ਕੀਤਾ।

*ਗਉੜੀ ਕਬੀਰ ਜੀ ॥ ਜਬ ਹਮ ਏਕੋ ਏਕੁ ਕਰਿ ਜਾਨਿਆ ॥*
*ਤਬ ਲੋਗਹ ਕਾਹੇ ਦੁਖੁ ਮਾਨਿਆ ॥੧॥ ਹਮ ਅਪਤਹ*
*ਅਪੁਨੀ ਪਤਿ ਖੋਈ ॥ ਹਮਰੈ ਖੋਜਿ ਪਰਹੁ ਮਤਿ ਕੋਈ ॥੧॥*
*ਰਹਾਉ ॥ ਹਮ ਮੰਦੇ ਮੰਦੇ ਮਨ ਮਾਹੀ ॥ ਸਾਝ ਪਾਤਿ ਕਾਹੂ*

*ਸਿਉ ਨਾਹੀ ॥੨॥ ਪਤਿ ਅਪਤਿ ਤਾ ਕੀ ਨਹੀ ਲਾਜ ॥ ਤਬ ਜਾਨਹੁਗੇ ਜਬ ਉਘਰੈਗੋ ਪਾਜ ॥੩॥ ਕਹੁ ਕਬੀਰ ਪਤਿ ਹਰਿ ਪਰਵਾਨੁ ॥ ਸਰਬ ਤਿਆਗਿ ਭਜੁ ਕੇਵਲ ਰਾਮੁ ॥੪॥੩॥ (ਅੰਗ ੩੨੪)*

ਤਿਸ ਦਾ ਪਰਮਾਰਥ—ਕਬੀਰ ਜੀ ਫੁਰਮਾਉਂਦੇ ਹਨ ਕਿ ਜਦੋਂ ਅਸਾਂ ਪ੍ਰਮੇਸ਼ਰ ਨੂੰ ਇਕ ਸਮਝ ਲਿਆ ਹੈ ਅਤੇ ਪ੍ਰਮੇਸ਼ਰ ਸਾਰੇ ਬੰਦਿਆਂ ਨੂੰ ਇਕ ਸਮਾਨ ਜਾਣਦਾ ਹੈ। ਚੋਰ ਤੇ ਸਾਧ ਭਲੇ ਤੇ ਬੁਰੇ ਸਭ ਨੂੰ ਇਹ ਸਮਝਦਾ ਹੈ ਤਾਂ ਲੋਕ ਕਿਉਂ ਦੁਖੀ ਕਰਦੇ ਹਨ ? ਉਹਨਾਂ ਨੂੰ ਕੀ ਦੁਖ ? ਅਸੀਂ ਮਾੜੇ ਤੇ ਪਤ ਰਹਿਤ ਹਾਂ। ਆਪਣੀ ਪਤ-ਇਜ਼ਤ ਗਵਾਈ ਹੈ। ਅਸੀਂ ਮੰਦੇ ਹਾਂ। ਸਾਰੇ ਲੋਕ ਸਮਝ ਲੈਣ ਕਿ ਅਸੀਂ ਮੰਦੇ ਹਾਂ। ਜਦ ਮੰਦੇ ਹਾਂ ਤਾਂ ਕਿਸੇ ਨਾਲ ਕੋਈ ਸਾਂਝ ਨਹੀਂ ਰਖਦੇ। ਭਾਈ ਇਜ਼ਤ ਅਤੇ ਸਤਿਕਾਰ ਇਥੇ ਹੀ ਹਨ। ਇਜ਼ਤਦਾਰ ਅਤੇ ਆਪਣੇ ਦਾ ਤਾਂਹੀ ਪਤਾ ਲਗੇਗਾ। ਜਦੋਂ ਦਰਗਾਹੇ ਜਾ ਕੇ ਪਾਜ ਖੁਲ੍ਹੇਗਾ। ਚੰਗਾ ਇਹ ਹੈ ਕਿ ਜਗਤ ਦੀਆਂ ਐਸੀਆਂ ਬਹਿਸਾਂ ਛੱਡ ਕੇ ਤੁਸੀਂ ਪ੍ਰਮੇਸ਼ਰ ਦੇ ਨਾਮ ਦਾ ਸਿਮਰਨ ਕਰੋ। ਕੀ ਲਾਭ ਕਿਸੇ ਨੂੰ ਮਾੜਾ ਜਾਂ ਚੰਗਾ ਆਖਣ ਦਾ। ਸਾਰੇ ਨਬੇੜੇ ਪ੍ਰਮੇਸ਼ਰ ਦੇ ਕੋਲ ਜਾ ਕੇ ਹੋਣੇ ਹਨ। ਇਥੇ ਤਾਂ ਕੋਈ ਨਾ ਕੋਈ ਪਖੰਡ ਕਰਕੇ ਲੋਕਾਂ ਵਿਚ ਮਾਨਤਾ ਕਰਾ ਹੀ ਲੈਂਦਾ ਹੈ।

ਕਬੀਰ ਜੀ ਨੇ ਕਿਸੇ ਦੀ ਗੱਲ ਨਾ ਸੁਣੀ। ਉਸ ਚੋਰ ਨਾਲ ਆਪਣੀ ਲੜਕੀ ਕਮਾਲੀ ਦੀ ਸ਼ਾਦੀ ਕਰ ਦਿਤੀ। ਉਸ ਦੀ ਸ਼ਾਦੀ ਹੋਣ ਸਮੇਂ ਪਹਿਲੇ ਤਾਂ ਬਰਾਦਰੀ ਅੜੀ ਪਰ ਫਿਰ ਮੰਨ ਗਈ ਕਿਉਂਕਿ ਸਭ ਨੂੰ ਡਰ ਸੀ ਕਿ ਭਗਤ ਜੀ ਕੋਈ ਬਚਨ ਨਾ ਮੂੰਹੋਂ ਕੱਢ ਦੇਣ। ਜਿਸ ਨਾਲ ਉਹਨਾਂ ਨੂੰ ਪਛਤਾਉਣਾ ਪਵੇ। ਕਰਨਹਾਰ ਕਰਤਾਰ ਭਗਤ ਦੇ ਸਾਰੇ ਕਾਰਜ ਆਪ ਕਰਦਾ ਸੀ। ਉਹ ਪ੍ਰਭੂ ਬੇਅੰਤ ਹੈ, ਬੇਅੰਤ। ਜਿਸ ਤੇ ਮਿਹਰ ਕਰੇ। ਉਸਦੇ ਬੇੜੇ ਤਾਰ ਦੇਂਦਾ ਹੈ।

# ਬਾਦਸ਼ਾਹ ਕੋਲ ਸ਼ਿਕਾਇਤ

ਕਬੀਰ ਦੇ ਸਮੇਂ ਦਿੱਲੀ ਦਾ ਬਾਦਸ਼ਾਹ ਸਕੰਦਰ ਲੋਧੀ ਸੀ। ਬਨਾਰਸ ਅਤੇ ਪਟਨਾ ਆਦਿਕ ਸ਼ਹਿਰ ਦਿਲੀ ਦੀ ਬਾਦਸ਼ਾਹੀ ਅਧੀਨ ਸਨ। ਸਕੰਦਰ ਲੋਧੀ ਬਹੁਤ ਤੁਅੱਸਬੀ ਤੇ ਸ਼ਰ੍ਹਾ ਦਾ ਪਾਬੰਧ ਨਹੀਂ ਸੀ। ਫਿਰ ਵੀ ਮੁਸਲਮਾਨਾਂ ਦੀਆਂ ਸ਼ਿਕਾਇਤਾਂ ਬਹੁਤ ਸੁਣਦਾ ਅਤੇ ਕਾਜ਼ੀ ਮੌਲਾਣਿਆਂ ਦਾ ਸੇਵਕ ਰਹਿੰਦਾ ਸੀ। ਉਹ ਕਦੀ ਕਦੀ ਆਪਣੇ ਸਾਰੇ ਰਾਜ ਦਾ ਦੌਰਾ ਕਰਦਾ ਸੀ। ਉਸ ਦੇ ਦੌਰੇ ਦੇ ਸਮੇਂ ਪਰਜਾ ਫਰਿਆਦਾਂ ਕਰਿਆ ਕਰਦੀ ਸੀ।

ਸਾਰੀ ਕਾਂਸ਼ੀ ਵਿਚ ਕਬੀਰ ਜੀ ਦੀ ਚਰਚਾ ਸੀ। ਬ੍ਰਾਹਮਣ ਅਤੇ ਹਿੰਦੂ ਇਸ ਕਰਕੇ ਤੰਗ ਸੀ ਕਿ ਕਬੀਰ ਜੀ ਬ੍ਰਾਹਮਣਾਂ ਦੀ ਠੱਗੀ ਦੇ ਵਿਰੁਧ ਪ੍ਰਚਾਰ ਕਰਦੇ ਸਨ। ਬ੍ਰਾਹਮਣਾਂ ਦੀ ਲੁੱਟ-ਖਸੁੱਟ ਦਾ ਭੇਦ ਪ੍ਰਗਟ ਹੁੰਦਾ ਸੀ। ਹਿੰਦੂ ਮੁਸਲਮਾਨ ਮਿਲਾਪ ਲਈ ਤੇ ਛੂਤ-ਛਾਤ ਦੇ ਵਿਰੁਧ ਪ੍ਰਚਾਰ ਹੁੰਦਾ ਸੀ। ਇਨਸਾਨ ਨੂੰ ਇਨਸਾਨ ਸਮਝਣ ਦੀ ਪ੍ਰੇਰਨਾ ਹੁੰਦੀ ਸੀ। ਇਹ ਗੱਲਾਂ ਬ੍ਰਾਹਮਣਾਂ ਨੂੰ ਚੰਗੀਆਂ ਨਹੀਂ ਸਨ ਲਗਦੀਆਂ। ਮੁਸਲਮਾਨਾਂ ਨੂੰ ਗਿਲ੍ਹਾ ਸੀ ਕਿ ਮੁਸਲਮਾਨ ਦੇ ਘਰ ਜਨਮ ਲੈ ਕੇ 'ਰਾਮ' ਦਾ ਨਾਮ ਕਿਉਂ ਲੈਂਦਾ ਹੈ। ਉਸ ਨੇ ਸੁੰਨਤ ਨਹੀਂ ਕਰਾਈ। ਉਹ ਸ਼ਰ੍ਹਾ ਦੀ ਵਿਰੋਧਤਾ ਕਰਦਾ ਹੈ। ਇਹ ਗੱਲਾਂ ਇਸਲਾਮ ਨੂੰ ਨੁਕਸਾਨ ਪਹੁੰਚਾਂਦੀਆਂ ਹਨ। ਹੋ ਸਕਦਾ ਹੈ ਕਿ ਲੋਕ ਮੁਸਲਮਾਨਾਂ ਦੇ ਵਿਰੁੱਧ ਹੋ ਜਾਣ ਅਤੇ ਇਸਲਾਮ ਦਾ ਪ੍ਰਚਾਰ ਘਟ ਜਾਏ। ਉਹ ਕਬੀਰ ਨੂੰ ਰੋਕਣਾ ਹੀ ਨਹੀਂ ਸਨ ਚਾਹੁੰਦੇ ਸਗੋਂ ਕਬੀਰ ਜੀ ਨੂੰ ਸਜ਼ਾ ਦਿਵਾ ਕੇ ਰੋਅਬ ਪਾਉਣਾ ਚਾਹੁੰਦੇ ਸਨ।

ਜਦ ਬਾਦਸ਼ਾਹ ਕਾਂਸ਼ੀ ਨਗਰੀ ਵਿਚ ਆਇਆ ਤਾਂ ਬ੍ਰਾਹਮਣ ਅਤੇ ਮੁਸਲਮਾਨ ਕਾਂਸ਼ੀ ਬਾਦਸ਼ਾਹ ਦੇ ਕੋਲ ਗਏ। ਸਾਰਿਆਂ ਨੇ ਫਰਿਆਦ ਕੀਤੀ ਕਿ ਕਬੀਰ ਕੁਫਰ ਦਾ ਪ੍ਰਚਾਰ ਕਰਦਾ ਹੈ। ਉਹ ਇਸਲਾਮ ਸ਼ਰ੍ਹਾ ਅਤੇ ਹਿੰਦੂ ਦੇ ਸਨਾਤਨੀ ਧਰਮ ਦੇ ਵਿਰੁੱਧ ਹੈ। ਉਹ ਐਸੀ ਬਾਣੀ ਪੜ੍ਹਦਾ ਹੈ ਜੋ ਨੌ-

ਜੁਆਨਾਂ, ਨੂੰ ਗੁਮਰਾਹ ਕਰਨ ਵਾਲੀ ਹੈ ਉਹਨਾਂ ਨੇ ਬਾਦਸ਼ਾਹ ਨੂੰ ਇਉਂ ਬਾਣੀ ਦੇ ਕੁਝ ਕੁ ਸ਼ਬਦ ਪੜ੍ਹਕੇ ਸੁਣਾਏ—

*ਆਸਾ ॥ ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ ॥*
*ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ ॥੧॥*
*(ਅੰਗ ੪੭੭)*

ਇਹ ਸਾਰਾ ਸ਼ਬਦ (ਪਿਛੇ ਆ ਚੁਕਿਆ ਹੈ) ਪੜ੍ਹਕੇ ਸੁਣਾਇਆ ਤੇ ਕਿਹਾ ਦੇਖੋ ਸ਼ਰ੍ਹਾ ਦੀ ਵੱਡੀ ਰਸਮ ਸੁੰਨਤ ਦੇ ਵਿਰੁਧ ਆਖਿਆ ਹੈ। 'ਦੋਜ਼ਕ' ਤੇ 'ਬਹਿਸ਼ਤ' ਨੂੰ ਵੀ ਨਹੀਂ ਮੰਨਦਾ। ਦਸੋ ਜੋ ਕੋਈ ਇਸ ਦੀ ਗੱਲ ਸੁਣੇਗਾ, ਭਲਾ ਕਿਵੇਂ ਮੁਸਲਮਾਨ ਰਹਿ ਸਕਦਾ ਹੈ ? ਹੋਰ ਸੁਣੋ—

*ਆਸਾ ॥ ਹਮ ਮਸਕੀਨ ਖੁਦਾਈ ਬੰਦੇ ਤੁਮ ਰਾਜਸੁ ਮਨਿ ਭਾਵੈ ॥*
*ਅਲਹ ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ ॥੧॥*
*ਕਾਜੀ ਬੋਲਿਆ ਬਨਿ ਨਹੀ ਆਵੈ ॥੧॥ ਰਹਾਉ ॥ ਰੋਜਾ*
*ਧਰੈ ਨਿਵਾਜ ਗੁਜਾਰੈ ਕਲਮਾ ਭਿਸਤ ਨ ਹੋਈ ॥ ਸਤਰਿ*
*ਕਾਬਾ ਘਟ ਹੀ ਭੀਤਰਿ ਜੇ ਕਰਿ ਜਾਨੈ ਕੋਈ ॥੨॥ ਨਿਵਾਜ*
*ਸੋਈ ਜੋ ਨਿਆਉ ਬਿਚਾਰੈ ਕਲਮਾ ਅਕਲਹਿ ਜਾਨੈ ॥*
*ਪਾਚਹੁ ਮੁਸਿ ਮੁਸਲਾ ਬਿਛਾਵੈ ਤਬ ਤਉ ਦੀਨੁ ਪਛਾਨੈ ॥੩॥*
*ਖਸਮੁ ਪਛਾਨਿ ਤਰਸ ਕਰਿ ਜੀਅ ਮਹਿ ਮਾਰਿ ਮਣੀ ਕਰਿ*
*ਫੀਕੀ ॥ ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ*
*ਭਿਸਤ ਸਰੀਕੀ ॥੪॥ ਮਾਟੀ ਏਕ ਭੇਖ ਧਰਿ ਨਾਨਾ ਤਾ*
*ਮਹਿ ਬ੍ਰਹਮੁ ਪਛਾਨਾ ॥ ਕਹੈ ਕਬੀਰਾ ਭਿਸਤ ਛੋਡਿ ਕਰਿ*
*ਦੋਜਕ ਸਿਉ ਮਨੁ ਮਾਨਾ ॥੫॥੪॥੧੭॥ (ਅੰਗ ੪੮੦)*

ਤਿਸ ਦਾ ਪ੍ਰਮਾਰਥ—ਇਸ ਸ਼ਬਦ ਦਾ ਅਸਲ ਭਾਵ (ਪ੍ਰਮਾਰਥ) ਤਾਂ ਇਹ ਹੈ ਕਿ ਅਸੀਂ ਤਾਂ ਗਰੀਬ ਖ਼ੁਦਾ ਦੇ ਬੰਦੇ ਹਾਂ—ਭਾਵ ਈਸ਼ਵਰ ਨੇ ਅਸਾਂ ਨੂੰ ਗਰੀਬੀ ਅਤੇ ਆਪਣੀ ਭਗਤੀ ਬਖਸ਼ੀ ਹੈ। ਉਸੇ ਨੂੰ ਕਰਦੇ ਰਹਿੰਦੇ ਹਾਂ ਅਤੇ

ਜੀਵਨ ਦਾ ਮਨੋਰਥ ਇਹੋ ਸਮਝਦੇ ਹਾਂ ਪਰ ਕਾਜ਼ੀ ਤੇ ਮੁਲਾਂ ਤਾਂ ਰਾਜਸੀ ਠਾਠ ਬਾਠ ਚਾਹੁੰਦੇ ਹਨ। ਉਨ੍ਹਾਂ ਨੂੰ ਦੌਲਤ ਵਡਿਆਈ ਤੇ ਸੁਖਾਂ ਦੀ ਇੱਛਾ ਹੈ। ਖ਼ੁਦਾ (ਈਸ਼ਵਰ) ਨੂੰ ਤਾਂ ਉਸ ਦੀ ਭਗਤੀ ਹੀ ਸਭ ਤੋਂ ਪਹਿਲਾਂ ਭਾਉਂਦੀ ਹੈ। ਉਸ ਦੇ ਅਗੇ ਕੋਈ ਜ਼ੋਰ ਨਹੀਂ ਚਲਦਾ ਜੋ ਉਪਦੇਸ਼ ਕਾਜ਼ੀ ਦੇਂਦਾ ਹੈ। ਉਹ ਖੁਦਾ (ਈਸ਼ਵਰ) ਨੂੰ ਨਹੀਂ ਭਾਉਂਦਾ ਕਿਉਂਕਿ ਈਸ਼ਵਰ ਕਿਸੇ ਦਾ ਲਿਹਾਜ਼ ਨਹੀਂ ਕਰਦਾ। ਉਹ ਤਾਂ ਸਭ ਨੂੰ ਇਕ ਨਿਗਾਹ ਨਾਲ ਦੇਖਦਾ ਹੈ ਅਤੇ ਸਤਿਕਾਰਦਾ ਜਾਂ ਡੰਨ ਦੇਂਦਾ ਹੈ। ਜੇ ਕਿਸੇ ਪੁਰਸ਼ ਦਾ ਹਿਰਦਾ ਤਾਂ ਸੁਧ ਨਹੀਂ ਅਤੇ ਉਹ ਹਰ ਰੋਜ਼ ਰੋਜ਼ੇ ਰਖਦਾ ਅਤੇ ਨਮਾਜ਼ਾਂ ਪੜ੍ਹਦਾ ਹੈ ਤਾਂ ਉਹ ਨਿਰੇ ਪਖੰਡ ਕਰਨ ਨਾਲ ਕਦੀ ਸਵਰਗ (ਬਹਿਸ਼ਤ) ਨਹੀਂ ਜਾ ਸਕਦਾ। ਉਥੇ ਤਾਂ ਨੇਕ ਅਮਲਾਂ ਵਾਲੇ ਹੀ ਜਾ ਸਕਦੇ ਹਨ। ਭਗਤੀ ਵਾਲੇ ਪੁਰਸ਼ ਦੇ ਤਾਂ ਹਿਰਦੇ ਵਿਚ ਹੀ ਮੱਕਾ ਤੇ ਮਦੀਨਾ (ਕਾਬਾ) ਹੈ। ਉਸ ਨੂੰ ਬਾਹਰ ਜਾਣ ਜਾਂ ਕਿਤੇ ਹੱਜ ਕਰਨ ਦੀ ਲੋੜ ਨਹੀਂ ਪੈਂਦੀ। ਅਸਲ ਮੁਸਲਮਾਨ ਦੀ ਨਮਾਜ਼ ਇਹੋ ਹੈ ਕਿ ਉਹ ਹਰ ਇਕ ਨਾਲ ਨਿਆਏ ਕਰੇ। ਕਿਸੇ ਨਾਲ ਧੱਕਾ ਨਾ ਕਰੇ ਤੇ ਨਾ ਹੀ ਕਿਸੇ ਨੂੰ ਲੁਟੇ। ਚੰਗੀ ਅਕਲ ਹੀ ਕਲਮਾ ਹੈ। ਪੰਜਾਂ ਨੂੰ ਜੇ ਮਾਰੇ ਤਾਂ ਮੁਸੱਲਾ-ਨਮਾਜ਼ ਪੜ੍ਹਨ ਵਾਲੀ ਸਫ ਹੈ। ਜੇ ਪੰਜ ਕਾਮ ਕ੍ਰੋਧ ਹੰਕਾਰ ਤੇ ਲੋਭ ਨੂੰ ਨਹੀਂ ਮਾਰਦਾ ਤਾਂ ਉਹ ਕਦੀ ਮੁਸਲਮਾਨ ਨਹੀਂ ਬਣ ਸਕਦਾ (ਪਰ ਉਸ ਵੇਲੇ ਦੇ ਮੁਸਲਮਾਨ ਕਾਮੀ, ਕ੍ਰੋਧੀ ਤਅੱਸਬੀ ਤੇ ਲਾਲਚੀ ਹੁੰਦੇ ਸਨ)। ਈਸ਼ਵਰ ਮਾਲਕ ਨੂੰ ਪਛਾਣੇ, ਜੀਆਂ ਪਰ ਤਰਸ ਕਰੇ ਤੇ ਹੰਕਾਰ ਨੂੰ ਮਾਰੇ। ਆਪ ਖੁਦਾ (ਈਸ਼ਵਰ ਦੀ ਭਗਤੀ ਕਰੇ ਤੇ ਹੋਰਨਾਂ ਨੂੰ ਭਗਤੀ ਕਰਾਵੇ। ਇਹ ਜਗਤ ਦੇ ਜੀਵ ਜੋ ਹਨ। ਉਹ ਭਾਵੇਂ ਵੱਖ ਵੱਖ ਨਸਲਾਂ, ਰੂਪਾਂ ਜਾਂ ਦੇਸ਼ਾਂ ਦੇ ਹਨ, ਅਸਲ ਵਿਚ ਇਕੋ ਹਨ ਜਿਵੇਂ ਇਕ ਘੁਮਿਆਰ ਤੇ ਇਕ ਮਿੱਟੀ ਹੁੰਦੀ ਹੈ। ਪਰ ਭਾਂਡੇ ਵਖ ਵਖ ਬਣ ਜਾਂਦੇ ਹਨ। ਕੋਈ ਨਹੀਂ ਪਛਾਣ ਸਕਦਾ ਕਿ ਇਹ ਰੰਗਾ-ਰੰਗ ਦੇ ਭਾਂਡੇ ਇਕੋ ਕਾਰੀਗਰ ਦੇ ਬਣੇ ਹੋਏ ਹਨ। ਇਸ ਪ੍ਰਕਾਰ ਮਿੱਟੀ (ਪੰਜ ਤੱਤ) ਇਕ ਹਨ। ਈਸ਼ਵਰ ਨੇ ਸਾਰਿਆਂ ਨੂੰ ਬਣਾਇਆ ਹੈ।

ਉਹਨਾਂ ਨੂੰ ਖੁਦਾ, ਭਗਵਾਨ, ਈਸ਼ਵਰ ਜਾਂ ਰੱਬ ਆਖੋ । ਉਹ ਇਕ ਹੀ ਹੈ। ਦੋ ਨਹੀਂ ਹੋ ਸਕਦੇ । ਇਹ ਸਾਰਾ ਭੇਦ ਮੈਨੂੰ ਮਿਲ ਗਿਆ ਹੈ । ਐਸੇ ਫਰਜ਼ੀ ਭਗਤੀ ਨਾਲੋਂ ਸਵਰਗ ਦੀ ਮੈਨੂੰ ਲੋੜ ਨਹੀਂ । ਮੈਂ ਨਰਕ ਵਿਚ ਹੀ ਜਾਣਾ ਚੰਗਾ ਸਮਝਾਂ । ਇਹ ਗਿਆਨ ਸਮਝ ਲਵੋ ।

ਪਰ ਉਹਨਾਂ (ਕਾਜ਼ੀਆਂ) ਨੇ ਬਾਦਸ਼ਾਹ ਨੂੰ ਐਸੇ ਅਰਥ ਦਸੇ ਜੋ ਸ਼ਰ੍ਹਾ ਦੇ ਉਲਟ ਸਨ । ਇਸ ਪਿਛੋਂ ਇਕ ਇਹ ਸ਼ਬਦ ਵੀ ਸੁਣਾਇਆ ਗਿਆ—

*ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥ ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥੧॥ ਮਨ ਰੇ ਸੰਸਾਰੁ ਅੰਧ ਗਹੇਰਾ ॥ ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥੧॥ ਰਹਾਉ ॥ ਕਬਿਤ ਪੜੇ ਪੜਿ ਕਬਿਤਾ ਮੂਏ ਕਪੜ ਕੇਦਾਰੈ ਜਾਈ ॥ ਜਟਾ ਧਾਰਿ ਧਾਰਿ ਜੋਗੀ ਮੂਏ ਤੇਰੀ ਗਤਿ ਇਨਹਿ ਨ ਪਾਈ ॥੨॥ ਦਰਬੁ ਸੰਚਿ ਸੰਚਿ ਰਾਜੇ ਮੂਏ ਗਡਿ ਲੇ ਕੰਚਨ ਭਾਰੀ ॥ ਬੇਦ ਪੜੇ ਪੜਿ ਪੰਡਿਤ ਮੂਏ ਰੂਪੁ ਦੇਖਿ ਦੇਖਿ ਨਾਰੀ ॥੩॥ ਰਾਮ ਨਾਮ ਬਿਨੁ ਸਭੈ ਬਿਗੂਤੇ ਦੇਖਹੁ ਨਿਰਖਿ ਸਰੀਰਾ ॥ ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹਿ ਉਪਦੇਸੁ ਕਬੀਰਾ ॥੪॥੧॥ (ਅੰਗ ੬੫੪)*

ਤਿਸ ਦਾ ਪ੍ਰਮਾਰਥ—ਇਸ ਸ਼ਬਦ ਨੂੰ ਸੁਣ ਕੇ ਤਾਂ ਹਿੰਦੂ ਅਤੇ ਮੁਸਲਮਾਨ ਮੁਖੀਏ ਬਹੁਤ ਹੀ ਗੁੱਸੇ ਨਾਲ ਬਾਦਸ਼ਾਹ ਨੂੰ ਸਮਝਾਉਣ ਲਗੇ—'ਜਹਾਂ ਪਨਾਹ ! ਦੇਖੋ ! ਸਾਰੇ ਬਜ਼ੁਰਗ ਸਿਖਿਆ ਦੇਂਦੇ ਰਹੇ ਹਨ ਕਿ ਧਰਮ ਦੀ ਮਰਿਆਦਾ ਨੂੰ ਪੂਰਿਆਂ ਕਰਨਾ ਚਾਹੀਏ ਪਰ ਕਬੀਰ ਜੀ ਆਖਦਾ ਹੈ ਕਿ ਬੁਤਾਂ ਦੀ ਪੂਜਾ ਕਰ ਕਰ ਕੇ ਹਿੰਦੂ ਮਰ ਰਹੇ ਤੇ ਮੁਸਲਮਾਨ ਸਿਰ ਨਿਵਾ ਕੇ (ਸਿਜਦੇ ਕਰਕੇ) ਮਰਦੇ ਜਾਂਦੇ ਹਨ । ਕਿਸੇ ਦੀ ਮੌਤ ਪਿਛੋਂ ਹਿੰਦੂ ਸਾੜ ਦੇਂਦੇ ਹਨ ਤੇ ਮੁਸਲਮਾਨ ਧਰਤੀ ਵਿਚ ਦਬ ਦੇਂਦੇ ਹਨ ਪਰ ਈਸ਼ੂਰ ਦਾ ਭੇਦ ਦੋਵੇਂ ਨਹੀਂ ਪਾਉਂਦੇ । ਆਪਣੇ ਮਤਲਬ ਦੇ ਅਰਥ ਕਰਕੇ ਵਿਰੋਧਤਾ ਕੀਤੀ । ਪਰ ਅਸਲ ਅਰਥ

ਇਸ ਸ਼ਬਦ ਦਾ ਪਾਖੰਡ ਦੇ ਵਿਰੁਧ ਤੇ ਸੱਚੀ ਵਾਹਿਗੁਰੂ ਭਗਤੀ ਦੇ ਹੱਕ ਵਿਚ ਹੈ। ਭਾਵ ਇਹ ਹੈ ਕਿ ਮਰਨ ਤੇ ਜਨਮ ਦੀਆਂ ਰਸਮਾਂ ਨੂੰ ਤਾਂ ਹਿੰਦੂ ਮੁਸਲਮਾਨ ਕਰਦੇ ਹਨ ਪਰ ਸ਼ੁਧ ਹਿਰਦੇ ਨਾਲ ਪੂਜਾ ਨਹੀਂ ਕਰਦੇ। ਸਾਰਾ ਸੰਸਾਰ ਹਨੇਰੇ ਵਿਚ ਧੱਕੇ ਖਾਂਦਾ ਰਹਿੰਦਾ ਹੈ। ਚਾਰੇ ਪਾਸੇ ਜਮਾਂ ਦਾ ਭੈ ਹੈ। ਜੀਵ ਕੁਕਰਮ ਕਰਦਾ ਹੋਇਆ ਜਮ ਰਾਹ ਨੂੰ ਜਾਂਦਾ ਹੈ ਰਾਜਿਆਂ ਦੇ ਦਰਵਾਜ਼ਿਆਂ ਤੇ ਜਾ ਕੇ ਕਵੀ ਜਨ ਕਵਿਤਾ ਪੜ੍ਹ ਪੜ੍ਹ ਫਾਵੇ ਹੁੰਦੇ ਹਨ। ਜੋਗੀ ਤੇ ਤਪਸਵੀ ਮਹਾਤਮਾ ਲੰਮੀਆਂ ਜਟਾਂ ਰੱਖਦੇ ਹਨ। ਉਹਨਾਂ ਸਾਰਿਆਂ ਵਿਚ ਕੋਈ ਵੀ ਤੇਰੀ ਗਤੀ ਨਹੀਂ ਪਾ ਸਕਦਾ ਕਿਉਂਕਿ ਉਹ ਜਟਾਂ ਤਾਂ ਵਧਾ ਲੈਂਦੇ ਹਨ ਪਰ ਤੇਰੀ (ਈਸ਼ਵਰ) ਦੀ ਭਗਤੀ, ਲੋਕ ਸੇਵਾ ਨਹੀਂ ਕਰਦੇ। ਕਈਆਂ ਰਾਜਿਆਂ ਨੇ ਦੌਲਤ ਇਕੱਠੀ ਕੀਤੀ। ਹੀਰੇ ਮੋਤੀਆਂ ਦੇ ਖਜ਼ਾਨੇ ਇਕਤ੍ਰ ਕੀਤੇ। ਕਈਆਂ ਪੰਡਤਾਂ ਨੇ ਵੇਦਾਂ ਸ਼ਾਸਤਰਾਂ ਦੇ ਪਾਠ ਕੀਤੇ ਪਰ ਇਸਤ੍ਰੀ ਦੇ ਰੂਪ ਵਿਚ ਫਸ ਕੇ ਆਪਣੇ ਆਪ ਨੂੰ ਗਵਾ ਬੈਠੇ। ਸੱਚੀ ਗੱਲ ਆਖਦੇ ਹਾਂ—"ਹੇ ਜੀਵ! ਰਾਮ ਨਾਮ ਸਿਮਰਨ ਕੀਤੇ ਬਿਨਾਂ ਕਦੀ ਗੁਜ਼ਾਰਾ ਨਹੀਂ ਹੋ ਸਕਦਾ। ਬੇਸ਼ਕ ਪਰਖ ਕੇ ਦੇਖ ਲਵੋ। ਕੀ ਕਿਸੇ ਨੇ ਹਰੀ ਭਗਤੀ ਕਰਨ ਤੋਂ ਬਿਨਾਂ ਮੁਕਤੀ ਪ੍ਰਾਪਤ ਕੀਤੀ ਹੈ ? ਕਬੀਰ ਜੀ ਦਾ ਠੀਕ ਉਪਦੇਸ਼ ਹੈ ਕਿ ਪਾਖੰਡ ਛੱਡ ਕੇ ਭਗਤੀ ਕਰੋ ਤਾਂ ਮੁਕਤ ਹੋਵੋਗੇ।

ਬ੍ਰਾਹਮਣਾਂ ਤੇ ਕਾਜ਼ੀਆਂ ਦੀਆਂ ਗੱਲਾਂ ਸੁਣ ਕੇ ਬਾਦਸ਼ਾਹ ਸਕੰਦਰ ਲੋਧੀ ਨੇ ਕਬੀਰ ਵਲ ਪਿਆਦੇ ਭੇਜੇ। ਉਹਨਾਂ ਨੂੰ ਹੁਕਮ ਦਿੱਤਾ ਕਿ ਜਿੰਨੀ ਛੇਤੀ ਹੋਵੇ। ਉੱਨੀ ਛੇਤੀ ਕਬੀਰ ਨੂੰ ਲਿਆਵੋ। ਉਹ ਬਾਗੀ ਹੈ। ਪਰਜਾ ਵਿਚ ਬਦ-ਅਮਨੀ ਫੈਲਾ ਰਿਹਾ ਹੈ।

ਬਾਦਸ਼ਾਹ ਦਾ ਹੁਕਮ ਲੈ ਕੇ ਪਿਆਦੇ ਤੁਰ ਪਏ। ਉਹ ਉਸ ਅਸਥਾਨ ਤੇ ਪੁਜੇ। ਜਿਥੇ ਭਗਤ ਕਬੀਰ ਜੀ ਸਨ। ਉਸ ਥਾਂ ਕਬੀਰ ਇਕੱਲਾ ਨਹੀਂ ਸੀ। ਉਸ ਦੇ ਚੌਗਿਰਦੇ ਸੰਗਤ ਜੁੜੀ ਹੋਈ ਸੀ। ਰਾਮ ਨਾਮ ਦਾ ਸਿਮਰਨ ਤੇ ਵਿਆਖਿਆ ਹੋ ਰਹੀ ਸੀ ਖੜਤਾਲਾਂ, ਛੈਣੇ, ਕੈਂਸੀਆਂ ਅਤੇ ਢੋਲਕੀਆਂ ਨਾਲ

ਰਾਮ ਧੁਨ ਦੀ ਤਰਜ਼ ਤੇ ਸ਼ਬਦ ਗਾਇਆ ਜਾ ਰਿਹਾ ਸੀ। ਸਾਰਿਆਂ ਦੀਆਂ ਬ੍ਰਿਤੀਆਂ ਜੁੜੀਆਂ ਹੋਈਆਂ ਸਨ। ਪੰਜ ਵਟੀ ਦਾ ਨਜ਼ਾਰਾ ਨਜ਼ਰ ਆਉਂਦਾ ਸੀ। ਪ੍ਰਤੱਖ ਸਤਜੁਗ ਸੀ।

ਸਤਜੁਗ ਦੇ ਸਤਿਸੰਗ ਵਿਚ ਕਲਜੁਗ ਦੇ ਬੰਦੇ—ਪਿਆਦੇ ਜਾ ਪੁਜੇ। ਉਹਨਾਂ ਜਾਂਦਿਆਂ ਹੀ ਸਰਕਾਰੀ ਰੋਅਬ ਵਿਚ ਕਿਹਾ—"ਕਬੀਰੇ ਤੈਨੂੰ ਬਾਦਸ਼ਾਹ ਬੁਲਾਉਂਦਾ ਹੈ।"

ਉਸੇ ਵੇਲੇ ਛੈਣੇ ਵਜਣੋਂ ਹਟ ਗਏ। ਰੱਬੀ ਗੀਤ ਬੰਦ ਹੋਇਆ ਤੇ ਸਾਰੀ ਸੰਗਤ ਪਿਆਦਿਆਂ ਵਲ ਦੇਖਣ ਲੱਗ ਪਈ। ਉਸ ਵੇਲੇ ਪਠਾਨਾਂ ਦਾ ਬਹੁਤ ਜ਼ੋਰ ਸੀ। ਪਿਆਦੇ ਪੂਰੀਆਂ ਬਲਾਵਾਂ ਸਨ। ਉਹ ਜਿਸ ਦੇ ਵੀ ਵਸ ਪੈ ਜਾਂਦੀਆਂ ਸਨ। ਉਸੇ ਨੂੰ ਨਾਨੀ ਯਾਦ ਕਰਾ ਦੇਂਦੀਆਂ ਸਨ। ਕਬੀਰ ਜੀ ਦਾ ਨਾਮ ਸੁਣ ਕੇ ਸਭ ਭੈ-ਭੀਤ ਹੋ ਗਏ ਕਿ ਇਹ ਕੀ ਖੇਦ ਹੈ। ਕਿਉਂ ਸੱਦਿਆ ਗਿਆ? ਕੀ ਕਿਸੇ ਸ਼ਿਕਾਇਤ ਕੀਤੀ?

ਅੰਤਰਯਾਮੀ ਕਬੀਰ ਜੀ ਨੇ ਦਿਬ-ਦ੍ਰਿਸ਼ਟੀ ਨਾਲ ਦੇਖ ਲਿਆ ਕਿ ਬਾਦਸ਼ਾਹ ਦੇ ਸਨਮੁਖ ਜਾਣਾ ਜ਼ਰੂਰੀ ਹੈ। 'ਰਾਮ ਨਾਮ' ਦੀ ਮਹਿਮਾ ਦਾ ਬਿਆਨ ਕਰਨਾ ਹੋਵੇਗਾ। 'ਰਾਮ ਸ਼ਕਤੀ' ਬਾਦਸ਼ਾਹੀ ਨਹੀਂ ਸਾਰੇ ਲੋਕਾਂ ਅਗੇ ਪ੍ਰਗਟ ਹੋਵੇਗੀ। ਉਹ ਉਠ ਬੈਠੇ। ਪਿਆਦਿਆਂ ਦੇ ਕੋਲ ਆ ਗਏ। ਉਹਨਾਂ ਨੂੰ ਬੜੇ ਪਿਆਰ ਨਾਲ ਕਹਿਣ ਲੱਗੇ—"ਕਿਉਂ ਭਾਈ! ਰਾਮ ਜਨੋ ਕੀ ਹੁਕਮ ਹੈ? ਮੇਰੇ ਰਾਮ ਦੀ ਕੀ ਇੱਛਾ ਹੈ?"

"ਤੇਰੇ ਰਾਮ ਦੀ ਨਹੀਂ ਸਗੋਂ ਬਾਦਸ਼ਾਹ ਦੀ ਇੱਛਾ ਹੈ। ਪਰ ਭਗਤ ਜੀ ਅਸਾਂ ਹੱਥ ਬੰਨ੍ਹ ਕੇ ਤੁਸਾਂ ਨੂੰ ਖੜਨਾ ਹੈ।"

ਕਬੀਰ ਜੀ ਨੇ ਦੋਵੇਂ ਹੱਥ ਅੱਗੇ ਕਰ ਦਿਤੇ।

ਪਿਆਦਿਆਂ ਨੇ ਹੱਥ ਬੰਨ੍ਹ ਲਏ। ਲੋਕਾਂ ਨੇ ਰੌਲਾ ਪਾ ਦਿੱਤਾ। ਕਬੀਰ ਜੀ ਦੇ ਸ਼ਰਧਾਲੂਆਂ ਦੀਆਂ ਧਾਹੀ ਨਿਕਲ ਗਈਆਂ। ਉਹਨਾਂ ਨੇ ਪਿਆਦਿਆਂ ਨੂੰ ਕਿਹਾ—"ਕਬੀਰ ਜੀ ਨੂੰ ਨਾ ਖੜੋ। ਇਹ ਰੱਬ ਦਾ ਰੂਪ ਹੈ ਖ਼ੁਦ ਰਾਮ

ਹੈ । ਪ੍ਰਮੇਸ਼ਰ ਹੈ ।" ਪਰ ਕਿਸੇ ਨੇ ਇਕ ਨਾ ਸੁਣੀ । ਕਬੀਰ ਜੀ ਨੂੰ ਅਗੇ ਲਾ ਕੇ ਲੈ ਤੁਰੇ । ਕਬੀਰ ਜੀ ਦੇ ਪਿਛੇ ਪਿਛੇ ਸੰਗਤ ਤੁਰ ਪਈ। ਕਬੀਰ ਜੀ ਆਪਣੇ ਰਾਮ ਨੂੰ ਚੇਤੇ ਕਰਦੇ ਹੋਏ ਉੱਚੀ ਉੱਚੀ ਗਾਉਂਦੇ ਗਏ—

*ਗਉੜੀ ੧੩ ॥ ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ ॥ ਤੁਹੀ ਦਰੀਆ ਤੁਹੀ ਕਰੀਆ ਤੁਝੈ ਤੇ ਨਿਸਤਾਰ ॥੧॥ ਬੰਦੇ ਬੰਦਗੀ ਇਕਤੀਆਰ ॥ ਸਾਹਿਬੁ ਰੋਸੁ ਧਰਉ ਕਿ ਪਿਆਰੁ ॥੧॥ ਰਹਾਉ ॥ ਨਾਮੁ ਤੇਰਾ ਆਧਾਰੁ ਮੇਰਾ ਜਿਉ ਫੂਲੁ ਜਈ ਹੈ ਨਾਰਿ ॥ ਕਹਿ ਕਬੀਰ ਗੁਲਾਮੁ ਘਰ ਕਾ ਜੀਆਇ ਭਾਵੈ ਮਾਰਿ ॥੨॥੧੮॥੬੯॥ (ਅੰਗ ੩੩੮)*

ਹੇ ਈਸ਼ਵਰ ! ਇਹ ਬਾਦਸ਼ਾਹ ਦਾ ਹੁਕਮ ਨਹੀਂ ਤੇਰਾ ਹੀ ਹੁਕਮ ਹੈ । ਬਾਦਸ਼ਾਹ ਕੌਣ ਸੀ। ਹੁਕਮ ਦੇਣ ਵਾਲਾ ? ਮੈਂ ਤੇਰਾ ਹੁਕਮ ਮੰਨਣ ਨੂੰ ਤਿਆਰ ਹਾਂ । ਆਪ ਹੀ ਤੂੰ ਦੁਖਾਂ ਦਾ ਦਰਿਆ ਰਚਦਾ ਤੇ ਆਪ ਹੀ ਪਾਰ ਕਰਦਾ ਹੈਂ । ਬੰਦੇ ਦਾ ਕੰਮ ਹੈ ਬੰਦਗੀ ਕਰਨਾ । ਮਾਲਕ ਨਾਲ ਗੁੱਸਾ ਕਰੀਏ ਜਾਂ ਪਿਆਰ ? ਜਵਾਬ ਵਿਚ ਪਿਆਰ ਹੀ ਆਏਗਾ। ਜੇਕਰ ਤੇਰੇ ਨਾਮ ਦਾ ਆਸਰਾ ਲਿਆ ਜਾਏ ਤਾਂ ਅੱਗ ਵੀ ਫੁਲਾਂ ਸਮਾਨ ਪ੍ਰਤੀਤ ਹੁੰਦੀ ਹੈ । ਹੇ ਪ੍ਰਭੂ ! ਤੇਰੇ ਸੇਵਕ ਹਾਂ । ਤੂੰ ਭਾਵੇਂ ਮਾਰ ਤੇ ਭਾਵੇਂ ਰੱਖ ਅਸਾਂ ਨੂੰ ਕੋਈ ਇਤਰਾਜ਼ ਨਹੀਂ।

ਵੈਰਾਗ-ਮਈ ਬਚਨ ਸੁਣ ਕੇ ਕਬੀਰ ਜੀ ਦੇ ਭਗਤਾਂ, ਸ਼ਰਧਾਲੂਆਂ ਅਤੇ ਦਰਸ਼ਕਾਂ ਦੇ ਨੈਣਾਂ ਵਿਚੋਂ ਪ੍ਰੇਮ ਤੇ ਸ਼ਰਧਾ ਦੇ ਹੰਝੂ ਵਗ ਤੁਰੇ । ਸਾਰੇ ਸ਼ਹਿਰੀਆਂ ਵਿਚ ਹਾਹਾਕਾਰ ਮੱਚ ਗਈ । ਉਹ ਕਹਿਣ ਲੱਗੇ ਜ਼ਰੂਰ ਹਨੇਰ ਆਵੇਗਾ । ਮਹਾਂ ਕਲਜੁਗ ਹੈ ਜੋ ਭਗਤ ਕਬੀਰ ਜੀ ਵਰਗਿਆਂ ਨੂੰ ਸਜ਼ਾ ਦਿੱਤੀ ਜਾ ਰਹੀ ਹੈ । ਕਾਂਸ਼ੀ ਨਗਰੀ ਤਬਾਹ ਹੋ ਜਾਏਗੀ।

ਪਰ ਕਬੀਰ ਜੀ ਪ੍ਰੇਮ-ਮਗਨ ਗਾਉਂਦੇ ਜਾਂਦੇ ਸਨ —

*ਗਉੜੀ ੧੨ ॥ ਮਨ ਰੇ ਛਾਡਹੁ ਭਰਮੁ ਪ੍ਰਗਟੁ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ ॥ ਸੂਰੁ ਕਿ ਸਨਮੁਖ ਰਨ ਤੇ ਡਰਪੈ*

*ਸਤੀ ਕਿ ਸਾਂਚੈ ਭਾਂਡੇ ॥੧॥ ਡਗਮਗ ਛਾਡਿ ਰੇ ਮਨ ਬਉਰਾ ॥
ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ
॥੧॥ ਰਹਾਉ ॥ ਕਾਮ ਕ੍ਰੋਧ ਮਾਇਆ ਕੇ ਲੀਨੇ ਇਆ ਬਿਧਿ
ਜਗਤੁ ਬਿਗੂਤਾ॥ ਕਹਿ ਕਬੀਰ ਰਾਜਾ ਰਾਮ ਨ ਛੋਡਉ
ਸਗਲ ਊਚ ਤੇ ਊਚਾ ॥੨॥੨॥੧੭॥੬੮॥ (ਅੰਗ ੩੩੮)*

ਤਿਸ ਦਾ ਪ੍ਰਮਾਰਥ—ਹੇ ਜੀਵ ! ਦੁਨੀਆਂ ਕੋਲੋਂ ਨਾ ਡਰ । ਜੋ ਤੇਰੇ ਹਿਰਦੇ ਵਿਚ ਹੈ । ਉਸ ਨੂੰ ਪ੍ਰਗਟ ਕਰ । ਇਹ ਸਰੀਰ ਇਕ ਮਾਇਆ ਦਾ ਬਰਤਨ ਹੈ । ਸਚ ਜੇ ਤੇਰੇ ਪਲੇ ਹੈ ਤਾਂ ਕਿਉਂ ਡਰਦਾ ਹੈਂ । ਸਤ ਦਾ ਆਸਰਾ ਲੈ । ਦਿਲ ਦਾ ਡੋਲਨਾ ਤਿਆਗ ਤੂੰ ਤਾਂ ਰਾਮ ਨਾਮ ਦਾ ਦੀਵਾਨਾ ਹੈ ਜਿਸ ਵੇਲੇ ਹੱਥ ਵਿਚ ਸੰਧਉਰਾ, (ਉਹ ਨਾਰੀਅਲ ਜੋ ਇਸਤਰੀ ਆਪਣੇ ਹੱਥ ਵਿਚ ਲੈ ਕੇ ਪਤੀ ਨਾਲ ਸੜ ਮਰਨ ਦੀ ਸੌਂਹ ਖਾਂਦੀ ਹੈ) ਲਿਆ ਹੈ ਭਾਵ ਰਾਮ ਨਾਮ ਦਾ ਸਿਮਰਨ ਕਰਨ ਦੀ ਸੁਗੰਧ ਚੁਕੀ ਹੈ ਤਾਂ ਕਿਉਂ ਡਰਦੇ ਹਾਂ । ਦੁਨੀਆਂ, ਸਮਾਜ ਧਰਮ ਤੇ ਬਾਦਸ਼ਾਹ ਦੇ ਦੁਨਿਆਵੀ ਬੰਧਨਾਂ ਦੀ ਚਿੰਤਾ ਨਹੀਂ । ਮੈਂ ਖੁਦ ਤੇ ਮਰਨ ਨੂੰ ਚਾਹੁੰਦਾ ਹਾਂ ਕਿਉਂਕਿ ਮਰ ਕੇ ਪਤਿ ਪ੍ਰਮੇਸ਼ਰ ਨਾਲ ਪਿਆਰ ਅਮਰ ਰਹਿ ਸਕਦਾ ਹੈ । ਇਹ ਜਗਤ ਮਾਇਆ, ਹੰਕਾਰ, ਕਾਮ ਤੇ ਕ੍ਰੋਧ ਨਾਲ ਸੜਿਆ ਹੋਇਆ ਹੈ । ਇਸ ਨੂੰ ਅਸਲੀਅਤ ਦਾ ਗਿਆਨ ਨਹੀਂ । ਦੁਨੀਆਂ ਜਾਂ ਬਾਦਸ਼ਾਹ ਕੁਝ ਆਖੇ ਮੈਂ ਕਦੀ ਰਾਮ ਨਾਮ ਨੂੰ ਨਹੀਂ ਛਡਾਂਗਾ ਕਿਉਂਕਿ ਮੇਰਾ ਜਗਤ ਰਾਮ ਦਾ ਕਰਤਾ ਉੱਚੇ ਤੋਂ ਉੱਚਾ ਤੇ ਚੰਗਾ ਹੈ ।

ਇਉਂ ਰਾਮ ਨਾਮ ਦਾ ਸਿਮਰਨ ਕਰਦੇ ਹੋਏ 'ਰਾਮ' ਉਤੇ ਹੀ ਭਰੋਸਾ ਰਖਦੇ ਹੋਏ ਕਬੀਰ ਜੀ ਬਾਦਸ਼ਾਹ ਦੇ ਦਰਬਾਰ ਵਿਚ ਪਹੁੰਚ ਗਏ । ਬਾਦਸ਼ਾਹ ਦੇ ਪੇਸ਼ ਹੋਣ ਸਮੇਂ ਉਹਨਾਂ ਦੇ ਚੇਹਰੇ ਤੇ ਅਲਾਹੀ ਨੂਰ ਸੀ । ਉਹ ਨੂਰ ਜਿਸ ਵਿਚੋਂ ਭਗਤੀ, ਨਿਰਭੈਤਾ, ਇਕਾਗਰਤਾ ਅਤੇ ਭਰੋਸਾ ਡਲ੍ਹਕਾਂ ਮਾਰਦਾ ਸੀ ।

ਬਾਦਸ਼ਾਹ ਕਬੀਰ ਦੇ ਚਿਹਰੇ ਦਾ ਜਲਾਲ ਦੇਖ ਕੇ ਦੰਗ ਰਹਿ ਗਿਆ । ਉਹਦੇ ਮਨ ਵਿਚ ਜੋ ਸ਼ੱਕ ਤੇ ਗੁੱਸੇ ਸਨ । ਉਹ ਘੜੀ ਪਲ ਲਈ ਦੂਰ ਹੋ

ਗਏ। ਉਹ ਕਿੰਨਾ ਚਿਰ ਚਿਹਰੇ ਵਲ ਤੱਕਦਾ ਰਿਹਾ। ਕਬੀਰ ਜੀ ਨੇ ਬਾਦਸ਼ਾਹ ਦਾ ਯੋਗ ਸਤਿਕਾਰ ਕੀਤਾ ਅਤੇ ਰਾਮ ਨਾਮ ਦਾ ਸਿਮਰਨ ਕਰਦਾ ਰਿਹਾ। ਸਾਰੇ ਦਰਬਾਰੀ ਹੈਰਾਨ ਸਨ। ਸ਼ਰਧਾਲੂ ਬਾਹਰ ਖਲੋਤੇ ਉਤਾਵਲੇ ਸਨ ਕਿ ਉਹਨਾਂ ਨਾਲ ਕੀ ਬੀਤੇਗੀ। ਆਖਰਕਾਰ ਉਹਨਾਂ ਪੁਛਿਆ—

"ਕਬੀਰ ਤੇਰਾ ਨਾਮ ਹੈ ?"

"ਹਾਂ !"

"ਤੇਰੇ ਬਾਪ ਦਾ ਨੀਰੋ ਜੁਲਾਹਾ ਹੈ ?"

"ਹੋਵੇਗਾ, ਪਰ ਮੇਰਾ ਅਸਲ ਬਾਪ ਤਾਂ 'ਰਾਮ' ਹੈ।" ਕਬੀਰ ਨੇ ਉੱਤਰ ਦਿੱਤਾ।

ਰਾਮ ਦਾ ਨਾਮ ਸੁਣ ਕੇ ਭਗਤ ਦੇ ਦੁਸ਼ਮਨਾਂ ਦੀ ਚੜ੍ਹ ਮੱਚ ਗਈ। ਉਹ ਇਕ ਦਮ ਬੋਲ ਉਠੇ। 'ਕਿਉਂ ਜਹਾਂ ਪਨਾਹ ! ਅਸਾਂ ਕੋਈ ਝੂਠ ਬੋਲਿਆ ਠੀਕ ਇਹ ਕਾਫਰ ਹੈ ਕਿ ਨਹੀਂ। ਬਾਗੀ ਦੇਖੋ ? ਤੁਸਾਂ ਨਾਲ ਵੀ ਸਿਧੀ ਤਰ੍ਹਾਂ ਗੱਲ ਨਹੀਂ ਕਰਦਾ।'

ਬਾਦਸ਼ਾਹ ਨੇ ਹੱਥ ਦੇ ਇਸ਼ਾਰੇ ਨਾਲ ਸਭ ਨੂੰ ਚੁਪ ਕਰਾਇਆ। ਲੋਕਾਂ ਨੂੰ ਚੁਪ ਕਰਾ ਕਬੀਰ ਨੂੰ ਕਹਿਣ ਲੱਗੇ—'ਠੀਕ ਨੀਰੋ ਦਾ ਪੁਤ੍ਰ ਹੈਂ ?'

'ਦੁਨੀਆਂ ਦੀਆਂ ਅੱਖਾਂ ਵਿਚ ਨੀਰੋ ਦਾ ਪੁਤ੍ਰ ਹਾਂ, ਪਰ ਅਸਲ ਵਿਚ ਰਾਮ ਦਾ ਪੁਤ੍ਰ ਹਾਂ। ਰਾਮ ਦੀ ਅੰਸ ਹਾਂ।'

'ਕੀ ਇਹ ਠੀਕ ਹੈ ਕਿ ਤੂੰ ਹਿੰਦੂ ਧਰਮ ਸ਼ਾਸਤਰਾਂ ਅਤੇ ਇਸਲਾਮ ਦੀ ਸ਼ਰ੍ਹਾ ਦੀ ਵਿਰੋਧਤਾ ਕਰਦਾ ਹੈਂ ? ਲੋਕਾਂ ਵਿਚ ਬਦ-ਅਮਨੀ ਦਾ ਪ੍ਰਚਾਰ ਕਰਦਾ ਹੈਂ। ਜੋ ਵਡੇ ਵਡੇਰਿਆਂ ਦੀਆਂ ਰਸਮਾਂ ਹਨ। ਉਨ੍ਹਾਂ ਦੀ ਵਿਰੋਧਤਾ ਕਰ ਰਿਹਾ ਹੈਂ।'

'ਮੈਂ ਕਿਸੇ ਦੇ ਹੱਕ ਵਿਚ ਹਾਂ ਜਾਂ ਵਿਰੁਧ ਇਹ ਮੈਨੂੰ ਪਤਾ ਨਹੀਂ। ਮੈਂ ਤਾਂ ਰਾਮ ਨਾਮ ਦਾ ਸਿਮਰਨ ਕਰਦਾ ਹਾਂ। ਜਿਹੜਾ ਜੜ੍ਹ ਤੇ ਚੇਤਨ ਦਾ ਮਾਲਕ ਹੈ। ਪਸ਼ੂ, ਪੰਛੀ, ਕੀੜੇ ਮਕੌੜੇ, ਹਵਾ ਪਾਣੀ, ਧਰਤੀ ਅਤੇ ਅਕਾਸ਼ ਜਿਸ

ਨੇ ਬਣਾਏ ਹਨ। ਮੈਂ ਕਿਵੇਂ ਆਖਾਂ ਮੈਂ ਤਾਂ 'ਰਾਮ' ਨੂੰ ਹਿਰਦੇ, ਹਰ ਵਸਤੂ ਤੇ ਹਰ ਮਾਮਲੇ ਵਿਚ ਇਕ ਸੁਰ ਹੋਇਆ ਅਨੁਭਵ ਕਰ ਰਿਹਾ ਹਾਂ। ਮੇਰਾ ਰਾਮ ਮੇਰੇ ਸਾਥ ਤੁਸਾਂ ਦੇ ਸਾਥ ਅਤੇ ਸਾਰੇ ਥਾਂ ਹੈ—ਰਾਮ! ਰਾਮ!! ਰਾਮ!!!'

'ਬਸ! ਵਾਧੂ ਬਕ ਬਕ ਨਾ ਕਰ! ਮੁਸਲਮਾਨਾਂ ਦੇ ਘਰ ਜਨਮ ਲੈ ਕੇ ਰਾਮ ਦਾ ਨਾਮ ਲੈਂਦਾ ਹੈਂ। ਪੁਰਾਣੇ ਮੱਤਾਂ ਦੇ ਵਿਰੁੱਧ ਹੈਂ। ਠੀਕ ਪਤਾ ਲੱਗ ਗਿਆ ਜਾਂ ਤਾਂ ਕਲਮਾਂ ਪੜ੍ਹ ਪੱਕਾ ਮੁਸਲਮਾਨ ਹੋ ਨਹੀਂ ਤੇ ਪਾਣੀ ਵਿਚ ਡੋਬ ਮਾਰਿਆ ਜਾਏਂਗਾ। ਮੈਂ ਹੋਰ ਕੋਈ ਗੱਲ ਸੁਣਨ ਨੂੰ ਤਿਆਰ ਨਹੀਂ।'

ਉਸ ਵੇਲੇ ਕੋਈ ਲਿਖਤੀ ਕਾਨੂੰਨ ਨਹੀਂ ਸੀ ਹੁੰਦਾ ਅਤੇ ਨਾ ਕੋਈ ਵਕੀਲ ਜਾਂ ਅਦਾਲਤ। ਬਸ ਬਾਦਸ਼ਾਹ ਦੀ ਜ਼ਬਾਨ ਹੀ ਸਭ ਕੁਝ ਹੁੰਦੀ ਸੀ। ਉਹ ਜੋ ਹੁਕਮ ਦੇਣ ਉਹੋ ਠੀਕ ਗਿਣਿਆ ਜਾਂਦਾ ਸੀ। ਬਾਦਸ਼ਾਹ ਦੀ ਜ਼ਬਾਨੋਂ ਮੌਤ ਦਾ ਹੁਕਮ ਸੁਣ ਕੇ ਸਾਰੇ ਹੱਕੇ ਬੱਕੇ ਰਹਿ ਗਏ। ਕਬੀਰ ਜੀ ਦੇ ਸ਼ਰਧਾਲੂਆਂ ਦੇ ਹਿਰਦੇ ਕੰਬ ਗਏ। ਕਬੀਰ ਜੀ ਦਾ ਪ੍ਵਾਰ ਘਬਰਾ ਗਿਆ ਪਰ ਕਬੀਰ ਜੀ ਪਹਾੜ ਦੀ ਚਟਾਨ ਵਾਂਗ ਅਡੋਲ ਰਹੇ। ਉਹਨਾਂ ਨੇ ਸਗੋਂ ਨਿਰਭੈਤਾ ਨਾਲ ਇਹ ਸ਼ਬਦ ਪੜ੍ਹਿਆ—

*ਗਉੜੀ ਕਬੀਰ ਜੀ॥ ਆਪੇ ਪਾਵਕੁ ਆਪੇ ਪਵਨਾ॥ ਜਾਰੈ ਖਸਮੁ ਤ ਰਾਖੈ ਕਵਨਾ॥੧॥ ਰਾਮ ਜਪਤ ਤਨੁ ਜਰਿ ਕੀ ਨ ਜਾਇ॥ ਰਾਮ ਨਾਮ ਚਿਤੁ ਰਹਿਆ ਸਮਾਇ॥੧॥ ਰਹਾਉ॥ ਕਾ ਕੋ ਜਰੈ ਕਾਹਿ ਹੋਇ ਹਾਨਿ॥ ਨਟ ਵਟ ਖੇਲੈ ਸਾਰਿਗਪਾਨਿ॥੨॥ ਕਹੁ ਕਬੀਰ ਅਖਰ ਦੁਇ ਭਾਖਿ॥ ਹੋਇਗਾ ਖਸਮੁ ਤ ਲੇਇਗਾ ਰਾਖਿ॥੩॥੩੩॥* (ਅੰਗ ੩੨੯)

ਭਾਵਾਰਥ—ਆਪ ਹੀ ਪ੍ਰਮਾਤਮਾ ਅੱਗ ਹੈ ਅਤੇ ਆਪ ਹੀ ਹਵਾ। ਕੋਈ ਕਿਸੇ ਨੂੰ ਨਾ ਸਾੜ ਸਕਦਾ ਹੈ ਨਾ ਡੋਬ ਸਕਦਾ ਹੈ। ਉਹ ਮਾਲਕ ਜੇ ਕਿਸੇ ਨੂੰ ਮਾਰੇ ਤਾਂ ਉਸ ਨੂੰ ਕੋਈ ਰੱਖ ਨਹੀਂ ਸਕਦਾ। ਜਿਸ ਨੂੰ ਉਸ ਨੇ ਬਚਾਉਣਾ ਹੋਵੇ, ਉਸ ਨੂੰ ਕੋਈ ਮਾਰ ਨਹੀਂ ਸਕਦਾ। ਰਾਮ ਨਾਮ ਦਾ ਸਿਮਰਨ ਕਰਨ

ਵਾਲੇ ਦਾ ਕਦੀ ਤਨ ਨਹੀਂ ਸੜਦਾ। ਉਹ ਅਮਰ ਹੈ ਕਿਉਂਕਿ ਹਿਰਦੇ ਵਿਚ ਉਸ ਦਾ ਨਾਮ ਹੈ, ਜੋ ਅਮਰ ਹੈ। ਜਿਸ ਨੂੰ ਹਵਾ ਪਾਣੀ ਤੇ ਅੱਗ ਅਸਰ ਨਹੀਂ ਕਰ ਸਕਦਾ। ਹੇ ਬਾਦਸ਼ਾਹ! ਕੌਣ ਸੜਦਾ ਤੇ ਕੌਣ ਡੁਬਦਾ ਹੈ? ਇਹ ਤਾਂ ਮੇਰਾ ਰਾਮ ਨਾਮ ਖੇਲ ਕਰ ਦੇਖਦਾ ਹੈ। ਉਸ ਦੇ ਖੇਲ ਨਿਆਰੇ ਹਨ। ਉਹ ਰਾਤ ਦਿਨੇ ਖੇਲ ਕਰਕੇ ਦੇਖਦਾ ਅਤੇ ਪ੍ਰਸੰਨ ਹੁੰਦਾ ਹੈ। ਇਹ ਦੋ ਅੱਖਰ ਸਮਝ ਲਵੋ (ਰਾ-ਮ) ਜੇ ਇਹੋ ਮਾਲਕ ਹੈ ਤਾਂ ਰੱਖ ਲਵੇਗਾ। ਮੈਨੂੰ ਕੋਈ ਸ਼ਕਤੀ ਮਾਰ ਨਹੀਂ ਸਕਦੀ।

ਜਿਉਂ ਜਿਉਂ ਕਬੀਰ ਜੀ ਨੇ ਇਹ ਸ਼ਬਦ ਕਹੇ ਤਿਉਂ ਤਿਉਂ ਉਹਨਾਂ ਦਾ ਚਿਹਰਾ ਬਹੁਤ ਨੂਰੋ ਨੂਰ ਹੁੰਦਾ ਗਿਆ। ਉਹਨਾਂ ਨੂੰ ਮੌਤ ਭੁੱਲ ਗਈ। ਬਾਦਸ਼ਾਹ ਭੁੱਲ ਗਿਆ ਅਤੇ ਲੋਕਾਈ ਦੀ ਥਾਂ ਨਵੀਂ ਦੁਨੀਆਂ ਦੇ ਬੰਦੇ ਪ੍ਰਤੀਤ ਹੋਏ।

ਉਸੇ ਵੇਲੇ ਕੋਤਵਾਲ ਅਗੇ ਵਧਿਆ। ਉਸਨੇ ਕਬੀਰ ਜੀ ਨੂੰ ਫੜ ਲਿਆ ਤੇ ਉਸੇ ਵੇਲੇ ਬੰਦੀ ਖਾਨੇ ਵਲ ਤੋਰ ਲਿਆ। ਅਗੇ ਅਗੇ ਕੋਤਵਾਲ ਅਤੇ ਕਬੀਰ ਜੀ ਸਨ ਅਤੇ ਉਹਨਾਂ ਦੇ ਪਿਛੇ ਲੋਕਾਈ ਸੀ। ਭਗਤ ਜੀ ਕੈਦੀ ਦੇ ਰੂਪ ਵਿਚ ਜਾ ਰਹੇ ਸਨ। ਦੋਸ਼ ਸਿਰਫ ਏਨਾ ਸੀ ਕਿ ਭਗਤੀ ਕਰਦਾ ਸੀ ਖੁਦਾ ਦੀ ਇਬਾਦਤ, ਭਗਵਾਨ ਦੀ ਭਗਤੀ। ਉਹਨਾਂ ਦੇ ਵੈਰੀ ਬਣੇ ਕਾਜ਼ੀ ਅਤੇ ਪੰਡਤ ਦੋਵੇਂ ਹੀ ਖੁਦਾ ਅਤੇ ਭਗਵਾਨ ਦੇ ਰਾਖੇ। ਉਹਨਾਂ ਦਾ ਨਾਮ ਜਪਣ ਵਾਲੇ।

ਕਬੀਰ ਜੀ ਨੂੰ ਕੋਤਵਾਲ ਨੇ ਬੰਦੀ ਖਾਨੇ ਵਿਚ ਬੰਦ ਕਰ ਦਿਤਾ ਅਤੇ ਬਾਦਸ਼ਾਹ ਦੇ ਹੁਕਮ ਨਾਲ ਐਲਾਨ ਕੀਤਾ ਕਿ ਸਾਰੇ ਸ਼ਹਿਰ ਵਿਚ ਢੰਡੋਰਾ ਪਿਟਿਆ ਜਾਏ। ਲੋਕਾਂ ਨੂੰ ਚੰਗੀ ਤਰ੍ਹਾਂ ਸਮਝਾ ਦਿਓ ਕਿ ਸਵੇਰੇ ਬਾਦਸ਼ਾਹ ਦੇ ਹੁਕਮ ਨਾਲ ਕਬੀਰ ਭਗਤ ਨੂੰ ਗੰਗਾ ਵਿਚ ਡੋਬ ਕੇ ਮਾਰ ਦਿਤਾ ਜਾਏਗਾ। ਸਾਰੇ ਦੇਖਣ ਵਾਸਤੇ ਆਉਣ ਕੋਈ ਘਰ ਨਾ ਰਹੇ। ਜੋ ਦੇਖਣ ਨਹੀਂ ਆਵੇਗਾ। ਉਸ ਨੂੰ ਸਜ਼ਾ ਦਿਤੀ ਜਾਏਗੀ।

ਲੋਕਾਂ ਨੇ ਹੁਕਮ ਸੁਣਿਆ। ਸਾਰੇ ਸ਼ਹਿਰ ਵਿਚ ਹੜਤਾਲ ਹੋ ਗਈ ਕਿਉਂਕਿ

ਕਬੀਰ ਜੀ ਬਹੁਤ ਹੀ ਹਰਮਨ ਪਿਆਰੇ ਬਣ ਗਏ ਸਨ। ਸਭ ਤੜਕੇ ਤੋਂ ਹੀ ਗੰਗਾ ਜੀ ਦੇ ਕਿਨਾਰੇ ਜਾ ਖਲੋਤੇ, ਜੋ ਭਗਤ ਜੀ ਦੇ ਸ਼ਰਧਾਲੂ ਸਨ। ਉਹ 'ਰਾਮ ਨਾਮ' ਦਾ ਸਿਮਰਨ ਕਰਦੇ ਹੋਏ ਭਗਵਾਨ 'ਰਾਮ' ਜੀ ਅਗੇ ਅਰਦਾਸਾਂ ਕਰਨ ਲਗੇ ਅਤੇ ਜਿਹੜੇ ਅਰਦਾਸ ਕਰਨਾ ਨਹੀਂ ਸਨ ਜਾਣਦੇ ਉਹ ਆਪ ਹੀ ਮਨ ਵਿਚ ਭਲਾ ਚਿਤਵਦੇ ਰਹੇ ਸਨ।

ਮਾਤਾ ਲੋਈ, ਕਮਾਲ ਅਤੇ ਕਮਾਲੀ ਵੀ ਗੰਗਾ ਕਿਨਾਰੇ ਪੁਜੇ। ਉਹਨਾਂ ਨੂੰ ਭਰੋਸਾ ਸੀ ਕਿ ਰਾਮ ਭਲੀ ਕਰੇਗਾ। ਉਹ ਨਹੀਂ ਡੋਲੇ। ਉਹ 'ਰਾਮ' ਜੀ ਦੇ ਖੇਲ ਦੇਖਣ ਲਗੇ।

ਉਹ ਘੜੀ ਆ ਪੁੱਜੀ, ਜਦੋਂ ਬਾਦਸ਼ਾਹ ਸਲਾਮਤ ਨੇ ਗੰਗਾ ਦੇ ਕਿਨਾਰੇ ਆਪਣਾ ਆਸਨ ਰਖਵਾਇਆ ਅਤੇ ਹੁਕਮ ਦਿਤਾ, ਹੱਥ ਪੈਰ ਬੰਨ੍ਹ ਕੇ ਗੰਗਾ ਵਿਚ ਸੁੱਟ ਦਿੱਤਾ ਜਾਏ। ਦੇਖਾਂਗੇ ਕਿਵੇਂ ਕਬੀਰ ਦਾ ਰਾਮ ਕਬੀਰ ਨੂੰ ਡੋਬਣੋਂ ਬਚਾਉਂਦਾ ਹੈ। ਅੱਜ ਰਾਮ ਦੇ ਭਗਤਾਂ ਦਾ ਸਾਰਾ ਪਖੰਡ ਪ੍ਰਗਟ ਹੋ ਜਾਏਗਾ।

ਬਾਦਸ਼ਾਹ ਨੇ ਹੁਕਮ ਕੀਤਾ। ਕਬੀਰ ਜੀ ਨੂੰ ਬੰਦੀ ਖਾਨੇ ਵਿਚੋਂ ਕੱਢ ਕੇ ਬਾਹਰ ਲਿਆਂਦਾ ਗਿਆ। ਗੰਗਾ ਕਿਨਾਰੇ ਉਹਨਾਂ ਦੇ ਹੱਥ ਪੈਰ ਬੰਨ੍ਹੇ ਗਏ ਅਤੇ ਚੁੱਕ ਕੇ ਗੰਗਾ ਵਿਚ ਸੁਟਿਆ ਗਿਆ। ਜਦੋਂ ਗੰਗਾ ਵਿਚ ਡੁੱਬਣ ਲਗੇ ਤਾਂ ਕਬੀਰ ਜੀ ਦੇ ਮੁਖਾਰਬਿੰਦ ਤੋਂ ਸ਼ਬਦ ਨਿਕਲਿਆ—'ਹੇ ਰਾਮ!'

'ਹੇ ਰਾਮ' ਕਹਿਣ ਦੇ ਨਾਲ ਹੀ ਉਹਨਾਂ ਦੇ ਸੰਗਲ ਟੁਟ ਗਏ। ਪਹਿਲਾਂ ਕਬੀਰ ਜੀ ਪਾਣੀ ਵਿਚ ਹੇਠ ਗਏ ਅਤੇ ਮੁੜ ਆਏ। ਜਦੋਂ ਉੱਪਰ ਆਏ ਤਾਂ ਸਾਰਿਆਂ ਨੇ ਦੇਖਿਆ ਉਹਨਾਂ ਦੇ ਹੱਥ ਤੇ ਪੈਰ ਸੁਤੰਤਰ ਸਨ। ਉਹ ਸਾਰੇ ਬੰਧਨਾਂ ਤੋਂ ਪਾਰ ਸਨ। ਉਹਨਾਂ ਨੇ ਆਖਿਆ—'ਹੈਂ! ਹੱਥ ਪੈਰ ਕਿਵੇਂ ਖੁਲ੍ਹ ਗਏ।'

ਕਬੀਰ ਜੀ ਗੰਗਾ ਦੇ ਜਲ ਉੱਪਰ ਇਉਂ ਚੌਂਕੜਾ ਮਾਰ ਕੇ ਤਰਦੇ ਹੋਏ ਨਜ਼ਰ ਆਉਣ ਲਗੇ ਜਿਵੇਂ ਗੁਲਾਬ ਦਾ ਫੁੱਲ ਪਾਣੀ ਉਪਰ ਤਰਦਾ ਹੈ। ਉਹ ਇਉਂ ਗਾਉਣ ਲਗੇ—

*ਗੰਗ ਗੁਸਾਇਨਿ ਗਹਿਰ ਗੰਭੀਰ ॥ ਜੰਜੀਰ ਬਾਂਧਿ ਕਰਿ ਖਰੇ ਕਬੀਰ ॥੧॥ ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥ ਚਰਨ ਕਮਲ ਚਿਤੁ ਰਹਿਓ ਸਮਾਇ ॥ ਰਹਾਉ ॥ ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥ ਮ੍ਰਿਗਛਾਲਾ ਪਰ ਬੈਠੇ ਕਬੀਰ ॥੨॥ ਕਹਿ ਕੰਬੀਰ ਕੋਊ ਸੰਗ ਨ ਸਾਥ ॥ ਜਲ ਥਲ ਰਾਖਨ ਹੈ ਰਘੁਨਾਥ ॥੩॥੧੦॥੧੮॥ (ਅੰਗ ੧੧੬੨)*

ਇਸ ਸ਼ਬਦ ਵਿਚ ਸਮਝੋ ਕਬੀਰ ਜੀ ਨੇ ਆਪਣੀ ਗੰਗਾ ਦੀ ਕਥਾ ਬਿਆਨ ਕੀਤੀ। ਆਪ ਨੇ ਫੁਰਮਾਇਆ—ਕਿ ਜਦੋਂ ਮੈਨੂੰ ਗੰਗਾ ਵਿਚ ਸੁੱਟਿਆ ਗਿਆ। ਉਸ ਵੇਲੇ ਗੰਗਾ ਬੜੇ ਗੁੱਸੇ ਨਾਲ ਵਗ ਰਹੀ ਸੀ। ਸੰਗਲ ਬੰਨ੍ਹ ਕੇ ਉਸ ਵਿਚ ਕਬੀਰ ਜੀ ਨੂੰ ਸੁੱਟ ਦਿਤਾ ਗਿਆ। ਉਸ ਵੇਲੇ ਲੋਕਾਂ ਨੇ ਦੇਖਿਆ ਮਿਰਗ (ਹਰਨ) ਦੀ ਖਲ ਉਤੇ ਕਬੀਰ ਜੀ ਬੈਠੇ ਹੋਏ ਸਨ। ਜਿਸ ਦਾ ਮਨ ਨਹੀਂ ਡਰਦਾ। ਉਸ ਦੇ ਤਨ ਨੂੰ ਕੌਣ ਡਰਾ ਸਕਦਾ ਹੈ ? ਕਬੀਰ ਜੀ ਫੁਰਮਾਉਂਦੇ ਹਨ ਕਿ ਮਨ ਤਾਂ ਹਰੀ ਦੇ ਚਰਨਾਂ ਵਿਚ ਜੁੜਿਆ ਹੋਇਆ ਸੀ। ਗੰਗਾ ਦੀ ਲਹਿਰ ਵਿਚ ਸੰਗਲ ਟੁਟ ਗਏ ਤੇ ਝੱਟਪੱਟ ਰਾਮ ਜੀ ਨੇ ਮ੍ਰਿਗ ਛਾਲਾ ਰੂਪ ਦੀ ਬੇੜੀ ਲਿਆ ਦਿਤੀ। ਉਸ ਉਤੇ ਸਵਾਰ ਹੋ ਕੇ ਕਬੀਰ ਜੀ ਬਚ ਗਏ। ਭਾਵ ਮ੍ਰਿਗ ਛਾਲਾ ਨਹੀਂ ਸੀ ਸਗੋਂ ਭਗਵਾਨ ਦੀ ਸ਼ਕਤੀ ਸੀ। ਕਬੀਰ ਦਾ ਰਾਮ ਆਪ ਪ੍ਰਗਟ ਹੋਇਆ ਆਪਣੇ ਭਗਤ ਦੀ ਰਾਖੀ ਕੀਤੀ। ਉਥੇ ਕੋਈ ਸੰਗੀ ਸਾਥੀ ਨਹੀਂ ਸੀ ਫਿਰ ਵੀ ਕਬੀਰ ਜੀ ਬਚ ਗਏ। ਕਬੀਰ ਜੀ ਨੂੰ ਰਾਮ ਨੇ ਹੱਥ ਦੇ ਕੇ ਰੱਖ ਲਿਆ ਕਿਉਂਕਿ ਉਹ ਪਾਣੀ ਧਰਤੀ ਤੇ ਅਕਾਸ਼ ਵਿਚ ਹਰ ਜੀਵ ਨੂੰ ਬਚਾਉਣ ਦੀ ਸਮਰਥਾ ਰਖਦਾ ਹੈ।

ਕਬੀਰ ਜੀ ਗੰਗਾ ਦੇ ਕਿਨਾਰੇ ਆ ਗਏ। ਜਦੋਂ ਮ੍ਰਿਗ ਛਾਲਾ ਤੋਂ ਉਠੇ ਅਤੇ ਪੌੜੀਆਂ ਉੱਪਰ ਖਲੋ ਗਏ ਤਾਂ ਮਿਰਗ ਛਾਲਾ ਅਲੋਪ ਹੋ ਗਈ। ਇਹ ਦੇਖ ਕੇ ਸਾਰੇ ਹੈਰਾਨ ਹੋਏ ਕਬੀਰ ਜੀ ਭਜਨ ਕਰਦੇ ਹੋਏ ਸ਼ਹਿਰ ਨੂੰ ਤੁਰ ਪਏ। ਸ਼ਹਿਰ ਵਿਚ ਮੁੜ ਦੂਸਰਾ ਸ਼ੋਰ ਮਚ ਗਿਆ ਕਿ ਕਬੀਰ ਜੀ ਬਚ ਗਏ ਹਨ।

ਬਾਦਸ਼ਾਹ ਕੋਤਵਾਲ ਅਤੇ ਹੋਰ ਸਰਕਾਰੀ ਕਰਿੰਦਿਆਂ ਨੂੰ ਵੀ ਪਤਾ ਲਗ ਗਿਆ। ਉਨ੍ਹਾਂ ਸਾਰਿਆਂ ਨੂੰ ਹੈਰਾਨੀ ਹੋਈ ਬ੍ਰਾਹਮਣਾਂ ਅਤੇ ਕਾਜ਼ੀਆਂ ਨੂੰ ਚਿੰਤਾ ਹੋਈ ਕਿ ਹੁਣ ਲੋਕ ਉਹਨਾਂ ਨੂੰ ਝੂਠਾ ਤੇ ਕਬੀਰ ਜੀ ਨੂੰ ਸੱਚਾ ਆਖਣਗੇ। ਇਹ ਤਾਂ ਬਹੁਤ ਹੀ ਬੁਰਾ ਹੋਇਆ। ਉਹ ਵਾਹੋ ਦਾਹੀ ਬਾਦਸ਼ਾਹ ਕੋਲ ਪੁਜੇ ਅਤੇ ਉਹਨਾਂ ਨੇ ਦੁਹਾਈ ਪਾਈ ਕਿ ਕਬੀਰ ਬਚ ਗਿਆ ਉਹ ਜਾਦੂਗਰ ਹੈ ਉਸ ਨੂੰ ਤਰਨਾ ਆਉਂਦਾ ਹੈ ਉਸ ਨੂੰ ਸਜ਼ਾ ਦੇਣੀ ਚਾਹੀਏ। ਜਿਸ ਨਾਲ ਉਸਦਾ ਅੰਤ ਹੋ ਜਾਏਗਾ।

ਬਾਦਸ਼ਾਹ ਨੇ ਉਸ ਵੇਲੇ ਦੁਬਾਰਾ ਹੁਕਮ ਦਿਤਾ 'ਕਬੀਰ ਨੂੰ ਫੜਕੇ ਮੇਰੇ ਹਵਾਲੇ ਕਰੋ।' ਪਿਆਦੇ ਇਹ ਹੁਕਮ ਸੁਣ ਕੇ ਫਿਰ ਨੱਠ ਉਠੇ ਅਤੇ ਕਬੀਰ ਜੀ ਨੂੰ ਫੜ ਲਿਆਏ।

## ਕਬੀਰ ਜੀ ਨੂੰ ਅੱਗ ਵਿਚ ਸੁਟਣਾ

ਮੂਰਖ ਬਾਦਸ਼ਾਹ ਦੀ ਤਸੱਲੀ ਨਾ ਹੋਈ। ਉਸ ਦੇ ਸਾਹਮਣੇ ਜਦੋਂ ਕਬੀਰ ਜੀ ਆਏ ਤਾਂ ਉਹ ਹੋਰ ਕ੍ਰੋਧਵਾਨ ਹੋ ਕੇ ਊਟ-ਪਟਾਂਗ ਬੋਲਣ ਲਗ ਪਿਆ। 'ਓ ਕਬੀਰੇ! ਕੀ ਤੂੰ ਰਾਮ ਸ਼ਬਦ ਨਹੀਂ ਛੱਡਣਾ? ਕੀ ਤੂੰ ਸਮਝਦਾ ਹੈਂ ਕਿ ਜੇ ਤੂੰ ਤਰਨ ਸ਼ਕਤੀ ਨਾਲ ਬਚ ਗਿਆ ਹੈਂ ਤਾਂ ਕੀ ਹੋਰ ਤੈਨੂੰ ਕਿਸੇ ਮੌਤੇ ਨਹੀਂ ਮਾਰਿਆ ਜਾਏਂਗਾ? ਮੈਂ ਬਾਦਸ਼ਾਹ ਹਾਂ ਹਜ਼ਰਤ ਨਬੀ ਰਸੂਲ ਦੀ ਮਿਹਰ ਨਾਲ ਉਸ ਦੇ ਇਸਲਾਮ ਨੂੰ ਪ੍ਰਚਾਰਾਂਗਾ। ਕੋਈ ਕਾਫਰ ਮੇਰੇ ਸਾਹਮਣੇ ਨਹੀਂ ਅਟਕ ਸਕਦਾ। ਤੂੰ ਸਮਝ ਲੈ, ਜਾਂ ਕੁਫਰ ਤੋਂ ਤੋਬਾ ਕਰ ਨਹੀਂ ਤੇ ਮੈਂ ਤੇਰੇ ਤਲਵਾਰ ਨਾਲ ਡਕਰੇ ਕਰਾ ਦੇਵਾਂਗਾ। ਤੇਰਾ ਜਨਮ ਮੁਸਲਮਾਨਾਂ ਦੇ ਘਰ ਦਾ ਹੈ। ਬਣਿਆ ਤੂੰ ਹਿੰਦੂ ਫਿਰਦਾ ਹੈਂ ਤੈਨੂੰ ਸ਼ਰਮ ਨਹੀਂ ਆਉਂਦੀ?'

ਬਾਦਸ਼ਾਹ ਗੁੱਸੇ ਨਾਲ ਘਬਰਾਇਆ ਹੋਇਆ ਸੀ। ਉਸ ਕੋਲੋਂ ਸਿੱਧੀ ਗੱਲ ਨਹੀਂ ਸੀ ਨਿਕਲਦੀ। ਉਹ ਹਾਰ ਚੁੱਕਾ ਸੀ। ਉਸ ਦੀ ਹਾਰ ਉਸੇ ਨੂੰ ਸ਼ਰਮਿੰਦਾ ਕਰੀ ਜਾਂਦੀ। ਭਗਤ ਜੀ ਦੇ ਸਾਹਮਣੇ ਉਸ ਦੀਆਂ ਅੱਖਾਂ ਖੁਲ੍ਹਣ ਤੋਂ ਰੁਕਦੀਆਂ

ਸਨ ।

ਕਬੀਰ ਜੀ ਬਹੁਤ ਹੀ ਠਰ੍ਹੰਮੇ ਨਾਲ ਬੋਲੇ—ਬਾਦਸ਼ਾਹ ਸਲਾਮਤ ! ਤੇਰੀ ਬਾਦਸ਼ਾਹੀ ਧਰਤੀ ਦੀ ਹੈ । ਧਰਤੀ ਅਕਾਸ਼ ਅਤੇ ਪਤਾਲ—ਜਿਵੇਂ ਦੱਸਿਆ ਹੈ ਕਿ ਚੌਦਾਂ ਤਬਕ ਹਨ—ਸਭ ਦਾ ਮਾਲਕ ਖੁਦਾ ਹੈ । ਖ਼ੁਦਾ ਤੇ ਰਾਮ ਇਕ ਹਨ । ਦੇਸ਼ ਕਾਲੀ ਅਤੇ ਬੋਲੀ ਦੇ ਪ੍ਰਭਾਵ ਨਾਲ ਨਾਮ ਵੱਖ-ਵੱਖ ਹਨ । ਕਈਆਂ ਬਾਦਸ਼ਾਹਾਂ ਨੇ ਖ਼ੁਦਾ ਦਾ ਮੁਕਾਬਲਾ ਕਰਨਾ ਚਾਹਿਆ ਸੀ ਪਰ ਕੋਈ ਬਾਦਸ਼ਾਹ ਉਸ ਦਾ ਮੁਕਾਬਲਾ ਨਾ ਕਰ ਸਕਿਆ । ਨੀਰੋ, ਫੈਰੂਨ, ਸਕੰਦਰ ਵਰਗੇ ਕਈ ਹੋ ਗਏ ਪਰ ਪ੍ਰਭੂ ਦਾ ਰਾਹ ਨਾ ਛੱਡਾ ਸਕੇ—ਇਹ ਰਾਹ ਭਗਤਾਂ ਕੋਲੋਂ ਛੁੱਡਿਆ ਵੀ ਨਹੀਂ ਜਾ ਸਕਦਾ ।

*ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥*
*ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ ॥੬੬॥ (ਅੰਗ ੧੩੬੭)*

ਤਿਸ ਦਾ ਪ੍ਰਮਾਰਥ—ਪ੍ਰਮਾਤਮਾ ਦਾ ਦਰ (ਦਰਵਾਜ਼ਾ-ਬੂਹਾ) ਐਸਾ ਹੈ ਜਿਥੇ ਸਭ ਦਾ ਸਤਿਕਾਰ ਹੁੰਦਾ ਹੈ । ਕੋਈ ਨਹੀਂ ਰੋਕਦਾ । ਉਥੇ ਸੁਖ ਹੀ ਸੁਖ ਹਨ, ਐਸੇ ਚੰਗੇ ਦਰ ਨੂੰ ਕਿਉਂ ਛਡੀਏ । ਦੁਨੀਆਂ ਤਾਂ ਨਾਸਵੰਤ ਹੈ । ਇਹ ਸਰੀਰ ਨਹੀਂ ਰਹਿਣਾ । ਮੈਂ ਤਾਂ 'ਰਾਮ ਨਾਮ' ਨੂੰ ਨਹੀਂ ਛੱਡ ਸਕਦਾ ਮੈਂ ਤਾਂ ਉਹੋ ਕੁਝ ਕਰਦਾ ਹਾਂ ਜੋ ਕੁਝ ਰਾਮ ਨਾਮ ਆਖਦਾ ਹੈ—

*ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ ॥*
*ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ ॥੭੪॥ (ਅੰਗ ੧੩੬੮)*

'ਮੈਂ ਤਾਂ 'ਰਾਮ ਜੀ' ਦਾ ਕੁੱਤਾ ਹਾਂ । ਮੇਰਾ ਨਾਮ ਮੁਤੀਆ ਹੈ । ਮੇਰੇ ਗਲ ਰਾਮ (ਪ੍ਰਭੂ ਮਾਲਕ) ਨੇ ਸੰਗਲੀ ਪਾਈ ਹੈ । ਜਿਧਰ ਉਹ ਖਿਚਦਾ ਹੈ ਉਧਰੇ ਹੀ ਜਾਂਦਾ ਹਾਂ । ਮੇਰੇ ਵੱਸ ਦੀ ਗੱਲ ਕੋਈ ਨਹੀਂ । ਮੈਨੂੰ ਕੀ ਆਖਦੇ ਹੋ । ਮੇਰੇ ਰਾਮ ਨੂੰ ਆਖੋ । ਉਸ ਕੋਲੋਂ ਪੁਛੋ ।'

ਕਬੀਰ ਜੀ ਦੀ ਨਿਰਵੈਰਤਾ, ਨਿਰਭੈਤਾ ਅਤੇ ਦ੍ਰਿੜ੍ਹ ਵਿਸ਼ਵਾਸੀ ਨੇ ਬਾਦਸ਼ਾਹ ਦੇ ਤਨ ਬਦਨ ਨੂੰ ਅੱਗ ਲਾ ਦਿਤੀ । ਉਸ ਨੇ ਗੁੱਸੇ ਵਿਚ ਆ ਕੇ ਇਕੋ

ਹੁਕਮ ਦਿੱਤਾ—'ਅੱਗ ਵਿਚ ਸਾੜੋ ।'

ਇਹ ਸੁਣ ਕੇ ਬਾਦਸ਼ਾਹ ਦੇ ਦਰਬਾਰੀ ਜਨਤਾ ਦੇ ਲੋਕ ਕਬੀਰ ਜੀ ਦੇ ਸ਼ਰਧਾਲੂ ਡਰ ਗਏ । ਉਹਨਾਂ ਸਾਰਿਆਂ ਦੇ ਦਿਲ ਹਿੱਲ ਗਏ । ਪਰ ਕਬੀਰ ਜੀ ਨੇ ਬੜੀ ਦਲੇਰੀ ਨਾਲ ਬਾਦਸ਼ਾਹ ਨੂੰ ਸੰਬੋਧਨ ਕਰਕੇ ਕਿਹਾ—

*ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥*
*ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥੨੦੦॥*
*ਕਬੀਰ ਲੇਖਾ ਦੇਨਾ ਸੁਹੇਲਾ ਜਉ ਦਿਲ ਸੂਚੀ ਹੋਇ ॥*
*ਉਸੁ ਸਾਚੇ ਦੀਬਾਨ ਮਹਿ ਪਲਾ ਨ ਪਕਰੈ ਕੋਇ ॥੨੦੧॥ (ਅੰਗ ੧੩੭੫)*

ਤਿਸ ਦਾ ਪ੍ਰਮਾਰਥ—ਹੇ ਬਾਦਸ਼ਾਹ ! ਇਹ ਤੂੰ ਧੱਕਾ ਕਰ ਰਿਹਾ ਹੈਂ । ਇਸ ਤੇਰੇ ਧੱਕੇ ਦਾ ਨਾਮ ਜ਼ੁਲਮ ਹੈ । ਜ਼ੁਲਮ ਦਾ ਜਵਾਬ ਹਰ ਬੰਦੇ ਨੂੰ ਖੁਦਾ ਦੇ ਸਨਮੁਖ ਹੋ ਕੇ ਦੇਣਾ ਪੈਂਦਾ ਹੈ । ਜਦੋਂ ਧਰਮ ਰਾਜ ਨੇ ਦਫਤਰ ਫੋਲਿਆ—ਤੇਰੀ ਜ਼ਿੰਦਗੀ ਦੇ ਕਰਮਾਂ ਦਾ ਚਿੱਠਾ ਦੇਖਿਆ—ਤਾਂ ਯਾਦ ਰੱਖ ਤੈਨੂੰ ਮਾਰ ਪਵੇਗੀ । ਬਹੁਤ ਬੁਰੀ ਮਾਰ । ਓਹ ਮਾਰ ਜਿਸ ਨੂੰ ਸੁਣ ਕੇ ਦੇਖ ਕੇ ਸਾਰੇ ਕੰਬ ਜਾਣਗੇ । ਮੂੰਹ ਉਤੇ ਜੁਤੀਆਂ ਪੈਣਗੀਆਂ ਮੈਨੂੰ ਤਾਂ ਤੂੰ ਮਾਰ ਲਵੇਂਗਾ ਪਰ ਖੁਦਾ ਨੂੰ ਕੀ ਆਖੇਂਗਾ ? ਉਥੇ ਤਾਂ ਤੇਰਾ ਕਿਸੇ ਸਾਥ ਨਹੀਂ ਦੇਣਾ ।

ਖੁਦਾ ਦੇ ਦਰ ਤੇ ਉਹੋ ਹੀ ਲੇਖਾ ਦੇ ਸਕਦਾ ਹੈ ਜੋ ਦੁਨੀਆ ਵਿਚ ਨੇਕ ਅਮਲ ਕਰੇ । ਕਿਉਂਕਿ ਉਥੇ ਕੋਈ ਕਿਸੇ ਦੀ ਸਹਾਇਤਾ ਨਹੀਂ ਕਰਦਾ । ਹਰ ਇਕ ਨੂੰ ਇਕੱਲਤਾ ਵਿਚ ਆਪਣੇ ਕੀਤੇ ਕਰਮਾਂ ਦਾ ਫਲ ਭੁਗਤਣਾ ਪੈਂਦਾ ਹੈ । ਇਹ ਫੌਜਾਂ, ਖਜ਼ਾਨੇ, ਤਲਵਾਰਾਂ, ਤੋਪਾਂ ਤੇ ਹਾਥੀ ਘੋੜੇ ਏਥੇ ਰਹਿ ਜਾਂਦੇ ਹਨ ਮੇਰਾ ਰਾਮ ਮੈਨੂੰ ਬਚਾਵੇ ਜਾਂ ਮਾਰੇ ਉਸਦੀ ਮਰਜੀ ਤੂੰ ਆਪਣੀ ਵਾਹ ਲਾ ਲੈ । ਤੇਰੇ ਚਿਤ ਵਿਚ ਹਿਰਖ ਨਾ ਰਹਿ ਜਾਏ । ਤੂੰ ਮਨ ਆਈ ਕਰ ਲੈ ।'

'ਫੜੋ ! ਦੂਰ ਲੈ ਜਾਉ ! ਸਾੜੋ ।' ਬਾਦਸ਼ਾਹ ਦਾ ਅੰਤਮ ਹੁਕਮ ਸੀ । ਉਸੇ ਵੇਲੇ ਸੰਤਰੀਆਂ ਨੇ ਕਬੀਰ ਜੀ ਨੂੰ ਸੰਗਲਾਂ ਨਾਲ ਜਕੜ ਲਿਆ । ਉਹ ਉਹਨਾਂ ਨੂੰ ਦਰਬਾਰ ਵਿਚੋਂ ਲੈ ਤੁਰੇ । ਸਾਰੇ ਕਾਂਸ਼ੀ ਸ਼ਹਿਰ ਵਿਚ ਹਾਹਾਕਾਰ ਮਚ ਗਈ ।

ਲੋਕਾਂ ਨੇ ਦੇਖਿਆ ਸੀ ਕਿ ਕਬੀਰ ਜੀ ਗੰਗਾ ਵਿਚ ਨਹੀਂ ਸਨ ਡੁਬੇ। ਸਚਮੁਚ ਹੀ ਰਾਮ (ਪ੍ਰਮਾਤਮਾ) ਉਹਨਾਂ ਦੇ ਅੰਗ ਸੰਗ ਸੀ। ਐਸੇ ਬ੍ਰਹਮਵੇਤਾ, ਵਿਦਵਾਨ, ਪੂਰਨ ਭਗਤ ਤੇ ਏਕਤਾ ਦੇ ਪ੍ਰਚਾਰਕ ਨੂੰ ਡੰਨ ਦੇਣਾ ਹਨੇਰ ਹੈ। ਮਹਾਂ ਪਾਪ ਹੈ। ਸੰਸਾਰ ਗਰਕ ਹੋ ਜਾਏਗਾ। ਪਠਾਨਾਂ ਦੀ ਬਾਦਸ਼ਾਹੀ ਨਹੀਂ ਰਹੇਗੀ। ਜ਼ਰੂਰ ਹੀ ਕੋਈ ਕਟਕ ਚੜ੍ਹਕੇ ਆਵੇਗਾ, ਜੋ ਬਾਦਸ਼ਾਹ ਨੂੰ ਉਸ ਦੇ ਕੀਤੇ ਦਾ ਫਲ ਦੇਵੇਗਾ। 'ਧੰਨ ਕਬੀਰ ਜੀ! ਧੰਨ ਰਾਮ ਜੀ!' ਆਖਦੇ ਹੋਏ ਲੋਕ ਕਬੀਰ ਜੀ ਦੇ ਪਿਛੇ ਚਲੇ ਗਏ। ਸ਼ਹਿਰ ਵਿਚ ਹੜਤਾਲ ਹੋ ਗਈ ਸ਼ਹਿਰ ਦੇ ਬਾਹਰ ਬਹੁਤ ਵੱਡਾ ਲੱਕੜਾਂ ਦਾ ਢੇਰ ਰੱਖਿਆ ਗਿਆ। ਸੁੱਕੀਆਂ ਲੱਕੜਾਂ ਸਨ। ਉਹਨਾਂ ਲੱਕੜਾਂ ਨੂੰ ਅੱਗ ਲਾਇਆਂ ਇਕ ਦਮ ਭਾਂਬੜ ਬਲ ਪੈਣਾ ਸੀ। ਕਬੀਰ ਜੀ ਨੂੰ ਉਸ ਚਿਖਾ ਕੋਲ ਲਿਜਾਇਆ ਗਿਆ। ਕਾਜੀ ਨੇ ਇਕ ਵਾਰ ਮੁੜ ਕਿਹਾ—'ਕਬੀਰ! ਅਜੇ ਵੀ ਮੰਨ ਜਾ, ਅੱਗ ਨੇ ਕਿਸੇ ਦਾ ਲਿਹਾਜ਼ ਨਹੀਂ ਕਰਨਾ। ਸਾੜ ਸੁਟੇਗੀ ਜਵਾਨੀ ਵਿਚ ਮੌਤ ਨਾ ਲੈ।'

'ਕਾਜ਼ੀ! ਤੂੰ ਆਪਣਾ ਕੰਮ ਕਰ। ਮੇਰਾ ਰਾਮ ਜਾਣੇ ਜਾਂ ਮੈਂ ਜਾਣਾਂ।' ਇਹ ਆਖ ਕੇ ਕਬੀਰ ਜੀ ਨੇ ਮਨ ਇਕਾਗਰ ਕਰਕੇ ਪ੍ਰਭੂ ਚਰਨਾਂ ਨਾਲ ਜੋੜ ਲਿਆ। 'ਰਾਮ! ਰਾਮ!' ਆਖਦੇ ਗਏ, ਉਹ ਭੁੱਲ ਗਏ, ਦੁਨੀਆਂ, ਅੱਗ, ਬਾਦਸ਼ਾਹ ਤੇ ਕਸ਼ਟ। ਬ੍ਰਹਮ ਨਾਲ ਇਕ ਮਿਕ ਹੋ ਗਏ। ਕਿਹੜੇ ਵੇਲੇ ਜਲਾਦਾਂ ਨੇ ਚੁੱਕ ਕੇ ਚਿਖਾ ਉਤੇ ਸੁੱਟ ਦਿਤਾ ਕਬੀਰ ਜੀ ਨੂੰ ਪਤਾ ਨਾ ਲੱਗਾ।

ਅੱਗ ਬਾਲੀ ਗਈ। ਜਦੋਂ ਅੱਗ ਦੇ ਅਲੰਬੇ ਉਠੇ ਤਾਂ ਕਬੀਰ ਜੀ ਦੇ ਸ਼ਰਧਾਲੂਆਂ ਨੇ ਪੁਕਾਰਾਂ ਕੀਤੀਆਂ, ਮੁਸਲਮਾਨ, ਕਾਜ਼ੀ ਤੇ ਮੁਗਲ ਸਿਪਾਹੀ ਹੱਸੇ। ਉਹਨਾਂ ਦੇ ਹੱਸਣ ਦੀ ਢਿੱਲ ਸੀ ਕਿ ਇਕ ਦਮ ਹਨੇਰੀ ਉਠੀ, ਬਦਲ ਬਣ ਗਏ, ਹਨੇਰੀ ਨੇ ਚਿਖਾ ਦੀ ਅੱਗ ਨੂੰ ਪਹਿਲਾਂ ਤੇਜ ਕੀਤਾ ਤੇ ਮੁੜ ਮੀਂਹ ਨੇ ਇਕ ਦਮ ਚਿਖਾ ਠੰਢੀ ਕਰ ਦਿਤੀ। ਹਨੇਰੀ ਨਾਲ ਉਡੀ ਅੱਗ ਦਾ ਕਈਆਂ ਕਾਜ਼ੀਆਂ ਨੂੰ ਸੇਕ ਪਹੁੰਚਾ, ਕਬੀਰ ਜੀ 'ਰਾਮ ਨਾਮ' ਦਾ ਰਟਨ ਕਰਦੇ ਰਹੇ, ਉਹਨਾਂ ਦਾ ਵਾਲ ਵਿੰਗਾ ਨਾ ਹੋਇਆ, ਸੰਗਲ ਟੁੱਟ ਗਏ ਹੱਥ ਵਿਚ ਮਾਲਾ

ਫੜੀ ਕਬੀਰ ਜੀ ਚਿਖਾ ਤੋਂ ਉਤਰ ਆਏ, ਰਾਮ ਧੁਨ ਵਿਚ ਮਗਨ ਆਪ-ਮੁਹਾਰੇ ਤੁਰ ਪਏ, ਆਪਣੇ ਸ਼ਹਿਰ ਨੂੰ ਲੋਕ ਹਨੇਰੀ ਤੇ ਮੀਂਹ ਦੇਖ ਕੇ ਘਰਾਂ ਨੂੰ ਨੱਠ ਗਏ ਸਨ, ਪਿਆਦਿਆਂ ਨੂੰ ਹੌਂਸਲਾ ਨਾ ਪਿਆ ਕਿ ਉਹ ਕਬੀਰ ਨੂੰ ਰੋਕਣ ਕਿਉਂਕਿ ਉਹਨਾਂ ਨੂੰ ਇਉਂ ਦਿਸਦਾ ਸੀ ਜਿਵੇਂ ਕਈ ਜਵਾਨ ਕਬੀਰ ਜੀ ਦੀ ਰਾਖੀ ਕਰਦੇ ਜਾਂਦੇ ਹਨ ਉਹਨਾਂ ਦੇ ਹੱਥਾਂ ਵਿਚ ਨੰਗੀਆਂ ਤਲਵਾਰਾਂ ਲਿਸ਼ਕ ਰਹੀਆਂ ਸਨ।

ਮੀਂਹ ਤੇ ਝੱਖੜ ਬੰਦ ਹੋ ਗਿਆ, ਲੋਕ ਘਰਾਂ ਤੋਂ ਬਾਹਰ ਨਿਕਲੇ ਉਨ੍ਹਾਂ ਨੇ ਇਕ ਦੂਸਰੇ ਪਾਸੋਂ ਪੁਛਿਆ—'ਕਬੀਰ ਜੀ ਦਾ ਕੀ ਬਣਿਆ ?' ਸਭ ਨੂੰ ਇਹੋ ਜਵਾਬ ਮਿਲਿਆ—'ਕਬੀਰ ਦੇ ਰਾਮ ਨੇ ਕਬੀਰ ਨੂੰ ਬਚਾ ਲਿਆ। ਉਸੇ ਤਰ੍ਹਾਂ ਜਿਵੇਂ ਭਗਤ ਪ੍ਰਹਿਲਾਦ ਨੂੰ ਬਚਾਇਆ ਸੀ, ਜਿਵੇਂ ਸ੍ਰੀ ਕ੍ਰਿਸ਼ਨ ਜੀ ਨੇ ਰਖਿਆ ਸੀ ।'

ਜਿਧਰ ਕਬੀਰ ਜੀ ਬਾਣੀ ਗਾਉਂਦੇ ਹੋਏ ਤੁਰੇ ਜਾਂਦੇ ਸਨ। ਉਧਰੇ ਲੋਕ ਨੱਠ ਉਠੇ, ਕਬੀਰ ਜੀ ਦੇ ਦਰਸ਼ਨ ਕਰਕੇ ਸਭ ਨੇ ਜਨਮ ਸਫਲਾ ਕੀਤਾ, ਬੜੇ ਬੜੇ ਭਗਤ, ਸਾਧੂ ਤੇ ਹੰਕਾਰੀ ਪੰਡਤ ਵੀ ਕਬੀਰ ਜੀ ਦੇ ਨੇੜੇ ਆਏ। ਸਭ ਦੀ ਜ਼ਬਾਨੋਂ ਨਿਕਲਦਾ ਸੀ 'ਰਾਮ! ਜੈ ਸੀਤਾ ਰਾਮ।'

## ਕਬੀਰ ਜੀ ਨੂੰ ਹਾਥੀ ਅਗੇ ਸੁੱਟਣਾ

ਡਾਕੂ ਰੂਪ ਬਾਦਸ਼ਾਹ ਰੱਬ ਕੋਲੋਂ ਨਹੀਂ ਸਨ ਡਰਦੇ। ਲੋਧੀ ਨੇ ਦੋ ਵਾਰ ਪ੍ਰਮਾਤਮਾ ਦੀ ਸ਼ਕਤੀ ਨੂੰ ਦੇਖਿਆ ਪਰ ਉਹ ਸਮਝਿਆ ਕੁਝ ਨਾ। ਉਹ ਜ਼ਿਦ ਉਤੇ ਕਾਇਮ ਰਿਹਾ। ਉਸ ਨੂੰ ਜਦੋਂ ਫਿਰ ਦੱਸਿਆ ਗਿਆ ਕੀ ਕਬੀਰ ਤਾਂ ਅੱਗ ਵਿਚ ਵੀ ਨਹੀਂ ਸੜਿਆ। ਕੁਦਰਤੀ ਸ਼ਕਤੀਆਂ ਨੇ ਉਸ ਦੀ ਸਹਾਇਤਾ ਕੀਤੀ ਹੈ। ਅਗਨ ਦੇਵਤਾ ਉਸ ਦੇ ਆਖੇ ਲਗਿਆ ਹੈ। ਉਸ ਦੀਆਂ ਅੱਖਾਂ ਦੀ ਪੱਟੀ ਨਾ ਖੁਲ੍ਹੀ। ਉਸ ਨੇ ਫਿਰ ਹੁਕਮ ਦਿਤਾ—'ਜਾਓ! ਕਬੀਰ ਨੂੰ ਫੜ ਕੇ ਲਿਆਓ। ਕਦੀ ਨਹੀਂ ਹੋ ਸਕਦਾ ਕਿ ਉਹ ਬਚ ਜਾਏ। ਜੇ ਅੱਜ ਮੈਂ

ਕਬੀਰ ਜੁਲਾਹੇ ਨੂੰ ਨਾ ਮਾਰ ਸਕਿਆ ਤਾਂ ਕਲ੍ਹ ਨੂੰ ਸਾਰੇ ਰਾਜ ਵਿਚ ਬਗਾਵਤ ਹੋ ਜਾਏਗੀ। ਬਾਗੀ ਟਿਕਣ ਨਾ ਦੇਣਗੇ। ਹਰ ਕੋਈ ਧਰਮ ਬਦਲਣ ਵਾਸਤੇ ਤਿਆਰ ਹੋ ਜਾਏਗਾ। ਇਸਲਾਮ ਦੇ ਭਲੇ ਵਾਸਤੇ ਮੈਂ ਕੁਝ ਕਰਨ ਨੂੰ ਤਿਆਰ ਹਾਂ, ਨਾ ਡਰੋ। ਉਹ ਕਰਾਮਾਤੀ ਨਹੀਂ। ਐਵੇਂ ਕੋਈ ਸਬੱਬ ਬਣ ਗਿਆ।'

ਬਾਦਸ਼ਾਹ ਦੇ ਵਜ਼ੀਰ ਸਲਾਹਕਾਰ ਕਾਂਸ਼ੀ ਨਗਰ ਦਾ ਕੋਤਵਾਲ ਅਤੇ ਪਿਆਦੇ ਪਹਿਲੀਆਂ ਦੋਂਹ ਸ਼ਕਤੀਆਂ ਨੂੰ ਦੇਖ ਕੇ ਡਰ ਗਏ ਸਨ। ਉਹ ਹੁਣ ਕਿਸੇ ਕੀਮਤ ਤੇ ਕਬੀਰ ਜੀ ਨੂੰ ਫੜਨਾ ਨਹੀਂ ਸਨ ਚਾਹੁੰਦੇ, ਪਰ ਬਾਦਸ਼ਾਹ ਬਜ਼ਿੱਦ ਸੀ। ਆਖਰ ਉਹਨਾਂ ਨੂੰ ਅਗੇ ਹੋ ਕੇ ਕਬੀਰ ਜੀ ਨੂੰ ਫੜਨਾ ਪਿਆ।

ਕਬੀਰ ਜੀ ਫੜੇ ਗਏ। ਲੋਕਾਂ ਨੇ ਪਿਆਦਿਆਂ ਨੂੰ ਬਹੁਤ ਲਾਹਨਤਾਂ ਪਾਈਆਂ। ਉਹਨਾਂ ਨੇ ਇਥੋਂ ਤੱਕ ਕਿਹਾ—ਕਬੀਰ ਜੀ ਪ੍ਰਭੂ ਰੂਪ ਹਨ। ਤੁਸਾਂ ਦੀ ਮੌਤ ਆਈ ਹੈ। ਅਤਿਆਚਾਰ ਦੀ ਵੀ ਕੋਈ ਹੱਦ ਹੁੰਦੀ ਹੈ।

ਇਸ ਵਾਰ ਬਾਦਸ਼ਾਹ ਨੇ ਕਬੀਰ ਵਾਸਤੇ ਇਹ ਸਜ਼ਾ ਮੁਕੱਰਰ ਕੀਤੀ ਕਿ ਕਬੀਰ ਜੀ ਨੂੰ ਮਸਤ ਹਾਥੀ ਅਗੇ ਸੁਟਿਆ ਜਾਏ। ਹਾਥੀ ਸ਼ਰਾਬੀ ਹੋਵੇਗਾ। ਜਦੋਂ ਸੰਗਲਾਂ ਨਾਲ ਜੁੜਿਆ ਹੋਇਆ ਕਬੀਰ ਭਗਤ ਉਸ ਦੇ ਅਗੇ ਪਿਆ ਹੋਵੇਗਾ ਤਾਂ ਹਾਥੀ ਉਸ ਨੂੰ ਲਿਤਾੜ ਕੇ ਹੀ ਮਾਰ ਸੁਟੇਗਾ। ਇਸੇ ਤਰ੍ਹਾਂ ਹੀ ਕੀਤਾ ਗਿਆ। ਬਾਦਸ਼ਾਹ ਦੇ ਹੁਕਮ ਨਾਲ ਮਸਤ ਤੇ ਖ਼ੂਨੀ ਹਾਥੀ ਨੂੰ ਸ਼ਰਾਬ ਪਿਲਾਈ ਗਈ। ਜਦੋਂ ਸ਼ਰਾਬ ਨਾਲ ਅੰਨ੍ਹਾ ਹੋ ਗਿਆ ਤਾਂ ਉਸਨੂੰ ਬਜ਼ਾਰ ਵਿਚ ਲਿਆਕੇ ਇਕ ਖੁਲ੍ਹੀ ਥਾਂ ਖੜਾ ਕੀਤਾ ਗਿਆ। ਦੂਰ ਦੂਰ ਲੋਕ ਪਿੜ ਬੰਨ੍ਹਕੇ ਖਲੋ ਗਏ। ਮਹਾਵਤ ਬੜਾ ਹੁਸ਼ਿਆਰ ਸੀ। ਉਸ ਨੇ ਹਾਥੀ ਨੂੰ ਕੰਟਰੋਲ ਵਿਚ ਰਖਿਆ ਹੋਇਆ ਸੀ। ਕੋਤਵਾਲ ਨੂੰ ਪੂਰਾ ਭਰੋਸਾ ਸੀ ਕਿ ਇਹ ਕਦੀ ਨਹੀਂ ਡੋਲੇਗਾ। ਪਰ ਹੋਣੀ ਅਗੇ ਕਿਸੇ ਦਾ ਜ਼ੋਰ ਨਹੀਂ ਚਲਦਾ। ਉਸ ਸਾਰੀ ਘਟਨਾ ਬਾਰੇ ਕਬੀਰ ਜੀ ਆਪ ਫੁਰਮਾਉਂਦੇ ਹਨ—

*ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥ ਹਸਤੀ ਕ੍ਰੋਪਿ ਮੂੰਡ ਮਹਿ*
*ਮਾਰਿਓ ॥ ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ*

ਕੈ ਹਉ ਬਲਿਹਾਰੈ ॥੧॥ ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥
ਕਾਜੀ ਬਕਿਬੋ ਹਸਤੀ ਤੋਰੁ ॥੧॥ ਰਹਾਉ ॥ ਰੇ ਮਹਾਵਤ
ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ ਘਾਲਹੁ ਸਾਟਿ ॥
ਹਸਤਿ ਨ ਤੋਰੈ ਧਰੈ ਧਿਆਨੁ ॥ ਵਾ ਕੈ ਰਿਦੈ ਬਸੈ ਭਗਵਾਨੁ
॥੨॥ ਕਿਆ ਅਪਰਾਧੁ ਸੰਤ ਹੈ ਕੀਨ੍ਹਾ ॥ ਬਾਂਧਿ ਪੋਟ ਕੁੰਚਰ
ਕਉ ਦੀਨ੍ਹਾ ॥ ਕੁੰਚਰੁ ਪੋਟ ਲੈ ਲੈ ਨਮਸਕਾਰੈ ॥ ਬੂਝੀ ਨਹੀ
ਕਾਜੀ ਅੰਧਿਆਰੈ ॥੩॥ ਤੀਨਿ ਬਾਰ ਪਤੀਆ ਭਰਿ
ਲੀਨਾ ॥ ਮਨ ਕਠੋਰੁ ਅਜਹੂ ਨ ਪਤੀਨਾ ॥ ਕਹਿ ਕਬੀਰ
ਹਮਰਾ ਗੋਬਿੰਦੁ ॥ ਚਉਥੇ ਪਦ ਮਹਿ ਜਨ ਕੀ ਜਿੰਦੁ
॥੪॥੧॥੪॥ (ਅੰਗ ੮੭੦)

ਭਗਤ ਕਬੀਰ ਜੀ ਆਪਣੀ ਜੀਵਨ ਘਟਨਾ ਨੂੰ ਆਪ ਇਉਂ ਫੁਰਮਾਉਂਦੇ ਹਨ—ਹੱਥ ਪੈਰ ਬੰਨ੍ਹ ਕੇ ਜਦੋਂ ਹਾਥੀ ਦੇ ਅਗੇ ਸੁਟਿਆ ਗਿਆ ਤਾਂ ਹਾਥੀ ਚੀਕਾਂ ਮਾਰਦਾ ਹੋਇਆ ਭੱਜਾ, ਮੇਰੇ ਵੱਲ ਆਇਆ । ਉਸ ਦੀਆਂ ਚੀਕਾਂ ਉੱਚੀਆਂ ਸਨ । ਹਾਥੀ ਦਾ ਆਉਣਾ ਦੇਖ ਕੇ ਮੈਂ ਪ੍ਰਸੰਨ ਚਿਤ ਕਿਹਾ—ਹੇ ਭਗਵਾਨ ! ਮੈਂ ਤੇਰੀ ਇਸ ਮੂਰਤੀ ਤੋਂ ਬਲਿਹਾਰ ਜਾਂਦਾ ਹਾਂ । ਭਾਵ ਕਿ ਹਾਥੀ ਨਹੀਂ ਪ੍ਰਤੱਖ ਭਗਵਾਨ ਹੀ ਮੂਰਤੀ ਮਾਨ ਹੋ ਕੇ ਆਇਆ ਹੈ । ਵਾਹ ਮੇਰੇ ਮਾਲਕ ! ਤੇਰਾ ਜ਼ੋਰ ਕਿੰਨਾ ਹੈ । ਨਾ-ਚੀਜ਼ ਭਗਤ ਨੂੰ ਡਰਾਉਣ ਵਾਸਤੇ ਕਹਿਰ ਨਾਲ ਆ ਰਹੇ ਹੋ । ਦੇਖੋ ਨ ਕਾਜ਼ੀ ਕਿੰਨਾ ਕ੍ਰੋਧਵਾਨ ਹੋ ਕੇ ਗੁਸੇ ਨਾਲ ਆਖ ਰਿਹਾ ਹੈ—ਹਾਥੀ ਅਗੇ ਤੋਰੋ ? ਉਹ ਇਹ ਵੀ ਆਖਦਾ ਹੈ—ਹੇ ਮਹਾਵਤ ? ਕਬੀਰ ਨੂੰ ਮਾਰ ਸੁਟ । ਦਲ ਦੇ । ਇਸ (ਕਬੀਰ) ਦੇ ਉੱਤੋਂ ਦੀ ਤੋਰੋ । ਇਸ ਨੂੰ ਸੱਟਾਂ ਲਾਵੋ । ਪਰ ਮਹਾਵਤ ਹੈਰਾਨ ਸੀ । ਉਸ ਦਾ ਧਿਆਨ ਭਗਵਾਨ ਵੱਲ ਸੀ । ਉਹ ਹਾਥੀ ਨੂੰ ਨਹੀਂ ਸੀ ਤੋਰਦਾ—ਭਾਵ ਕਿ ਕਬੀਰ ਜੀ ਦੇ ਨੇੜੇ ਆ ਕੇ ਹਾਥੀ ਮੱਠਾ ਪੈ ਗਿਆ ਸੀ । ਕਿਉਂਕਿ ਉਸਦੇ ਹਿਰਦੇ ਵਿਚ ਹੀ ਭਗਵਾਨ ਦੀ ਅੰਸ ਹੈ । ਉਹ ਨਹੀਂ ਸੀ ਚਾਹੁੰਦਾ ਕਿ ਕਬੀਰ ਵਰਗੇ ਧਰਮੀ ਪੁਰਸ਼ ਨੂੰ ਕੋਈ ਨੁਕਸਾਨ ਪਹੁੰਚਾਵੇ । ਕੀ ਗੁਨਾਹ ਸੰਤ ਨੇ ਕੀਤਾ, ਜੋ ਗੱਠ ਵਾਂਗ ਬੰਨ੍ਹ

ਕੇ ਹਾਥੀ ਦੇ ਅਗੇ ਸੁਟਿਆ ਗਿਆ ਪਰ ਆਹ ! ਭਗਵਾਨ ਤੇਰੀ ਲੀਲ੍ਹਾ ਲਖੀ ਨਹੀਂ ਜਾਂਦੀ। ਤੂੰ ਬੇਅੰਤ ਹੈਂ। ਪਸ਼ੂ ਵੀ ਤੇਰਾ ਜਸ ਤੇ ਸਤਿਕਾਰ ਕਰਦੇ ਹਨ। ਪਸ਼ੂ ਰੂਪ ਹਾਥੀ ਨੇ ਕਬੀਰ ਜੀ ਨੂੰ ਨਮਸਕਾਰ ਕੀਤੀ। ਉਸ ਨੇ ਸੁੰਡ ਨਾਲ ਸਤਿਕਾਰਿਆ ਤੇ ਆਪਣਾ ਪੈਰ ਕਬੀਰ ਦੇ ਸਰੀਰ ਉਤੇ ਨਾ ਰੱਖਿਆ ਲੋਕਾਂ ਨੇ ਤਾਲੀਆਂ ਮਾਰੀਆਂ। ਪ੍ਰਮੇਸ਼ਰ ਦਾ ਧੰਨਵਾਦ ਕੀਤਾ। ਇਹ ਕੌਤਕ ਵੇਖ ਕੇ ਵੀ ਕਾਜ਼ੀ ਨੂੰ ਗਿਆਨ ਨਾ ਹੋਇਆ। ਉਹ ਅੰਨ੍ਹਾਂ ਤੇ ਪਾਪੀ ਇਹੋ ਆਖੀ ਗਿਆ ਮਹਾਵਤ ! ਮਾਰੋ ? ਅਗੇ ਵਧਾਓ ? ਹਾਥੀ ਨਾ ਤੁਰਿਆ। ਦੋ ਵਾਰ ਪਹਿਲਾਂ ਤੇ ਤੀਜੀ ਵਾਰ ਸਜਾ ਦੇਣ ਦਾ ਹਠ ਕਰੀ ਜਾਂਦੇ ਹਨ। ਇਸ ਦਾ ਪੱਥਰ ਦਿਲ ਅਜੇ ਵੀ ਨਹੀਂ ਸਮਝਿਆ। ਕਬੀਰ ਜੀ ਫੁਰਮਾਉਂਦੇ ਹਨ ਕਿ ਅਸਾਂ ਦਾ ਰਾਖਾ ਪ੍ਰਮਾਤਮਾ ਹੈ ਜੋ ਚੌਥੀ ਅਵਸਥਾ (ਬ੍ਰਹਮ ਰੂਪ) ਵਿਚ ਰਹਿੰਦਾ ਹੈ।

ਹਾਥੀ ਨੂੰ ਮਹਾਵਤ ਨੇ ਕੁੰਡਾ ਮਾਰ ਕੇ ਇਸ਼ਾਰਾ ਕੀਤਾ ਕਿ ਉਹ ਕਬੀਰ ਜੀ ਨੂੰ ਲਿਤਾੜੇ ਪਰ ਹਾਥੀ ਤਾਂ ਕਬੀਰ ਅਗੇ ਮੱਥਾ ਟੇਕਦਾ ਸੀ। ਜਦ ਦੋ ਤਿੰਨ ਕੁੰਡੇ ਮਾਰੇ ਤਾਂ ਹਾਥੀ ਨੂੰ ਗੁੱਸਾ ਚੜ੍ਹ ਗਿਆ। ਉਹ ਪਾਗਲ ਹੋ ਕੇ ਜੋਸ਼ ਨਾਲ ਪਿਛੇ ਮੁੜ ਪਿਆ ਅਤੇ ਉਧਰ ਗਿਆ ਜਿਧਰ ਕਾਜ਼ੀ ਮੁਲਾਂ ਤੇ ਸਰਕਾਰੀ ਪਿਆਦੇ ਸਨ। ਉਹਨਾਂ ਨੂੰ ਜਾ ਲਿਤਾੜਿਆ ਭਾਵ ਕਿ ਕਬੀਰ ਜੀ ਦੇ ਵੈਰੀਆਂ ਦੇ ਗਲ ਜਾ ਪਿਆ। ੩-੪ ਕਾਜ਼ੀ ਮਾਰ ਸੁੱਟੇ, ਪਿਆਦੇ ਲਿਤਾੜੇ ਤੇ ਮਹਾਵਤ ਨੂੰ ਧਰਤੀ ਉਤੇ ਸੁੱਟ ਕੇ ਬੇ-ਮੁਹਾਰਾ ਹੋ ਕੇ ਜੰਗਲ ਨੂੰ ਭੱਜ ਗਿਆ। ਸ਼ਾਹੀ ਰਾਖੇ ਡਰ ਗਏ। ਸਭ ਨੇ ਕਿਹਾ—ਕਬੀਰ ਜੀ ਦੀ ਭਗਤੀ ਸ਼ਕਤੀ ਪ੍ਰਗਟ ਹੋਈ ਹੈ। ਆਪ ਭਗਵਾਨ ਪ੍ਰਗਟ ਹੋਏ ਹਨ। ਜ਼ਰੂਰ ਹੀ ਕੋਈ ਪਰਲੋ ਆਵੇਗੀ। ਕਬੀਰ ਦੇ ਦੋਖੀ ਭੈ-ਭੀਤ ਹੋਏ ਹੋਏ ਬਾਦਸ਼ਾਹ ਸਕੰਦਰ ਲੋਧੀ ਕੋਲ ਪੁਜੇ। ਉਹਨਾਂ ਨੇ ਕਾਹਲੀ ਕਾਹਲੀ ਸਾਰੀ ਵਾਰਤਾ ਆਖ ਸੁਣਾਈ। ਇਹ ਕੁਝ ਸੁਣ ਕੇ ਸਕੰਦਰ ਲੋਧੀ ਦਾ ਮਨ ਡਰ ਗਿਆ। ਉਹ ਵੀ ਘਬਰਾ ਗਿਆ। ਉਸ ਨੂੰ ਇਉਂ ਮਾਲੂਮ ਹੋਇਆ ਜਿਵੇਂ ਹਾਥੀ ਮਰ ਗਿਆ ਹੈ ਅਤੇ ਉਸ ਦੀ ਰੂਹ ਉਹਦੇ ਵਲ ਆ ਰਹੀ ਹੈ। ਉਹ ਉਸ ਨੂੰ ਵੀ ਨਾਲ ਹੀ ਖੜਨਾ ਚਾਹੁੰਦੀ ਹੈ। ਇਸ ਖਿਆਲ

ਨਾਲ ਉਹਦਾ ਸਰੀਰ ਕੰਬਣ ਲਗ ਪਿਆ ਅਤੇ ਉਸ ਨੇ ਕਾਹਲੀ ਨਾਲ ਘਬਰਾ ਕੇ ਕਿਹਾ—'ਛੇਤੀ ਕਰੋ ਕਬੀਰ ਨੂੰ ਮੇਰੇ ਪਾਸ ਲਿਆਓ! ਮੈਂ..' ਉਹ ਪੂਰੀ ਗੱਲ ਨਾ ਕਰ ਸਕਿਆ।

ਬਾਦਸ਼ਾਹ ਦੇ ਦਿਲ ਵਿਚੋਂ ਕ੍ਰੋਧ ਨਾਸ ਹੋ ਗਿਆ। ਉਹ ਸੋਚਣ ਲਗਾ ਕਿ ਸੱਚਮੁਚ ਹੀ ਉਸ ਕੋਲੋਂ ਗਲਤੀ ਹੋਈ ਹੈ। ਕਬੀਰ ਇਕ ਕਰਾਮਾਤੀ ਤੇ ਖੁਦਾ ਦੀ ਦਰਗਾਹ ਵਿਚ ਪੁਜਿਆ ਹੋਇਆ ਫਕੀਰ ਹੈ ਜੇ ਸਚਮੁਚ ਹੀ ਉਸ ਨੇ ਸਰਾਪ ਦੇ ਦਿਤਾ ਤਾਂ ਕੀ ਬਣੇਗਾ? ਕੀ ਬਾਦਸ਼ਾਹੀ ਰਹੇਗੀ ਜਾਂ ਨਹੀਂ ਐਸੇ ਖਿਆਲਾਂ ਨੇ ਉਹਦੇ ਦਿਲ ਦਿਮਾਗ ਨੂੰ ਚਕਰਾ ਦਿਤਾ।

ਕਬੀਰ ਜੀ ਗੰਗਾ ਕਿਨਾਰੇ ਬੈਠ ਕੇ ਸਮਾਧੀ ਲਾਈ ਬੈਠੇ ਸਨ। ਉਹਨਾਂ ਦੀ ਸੁਰਤ ਪ੍ਰਮਾਤਮਾ ਨਾਲ ਜੁੜੀ ਹੋਈ ਸੀ। ਉਹ ਇਕ ਰਸ 'ਰਾਮ ਨਾਮ' ਦਾ ਸਿਮਰਨ ਕਰੀ ਜਾਂਦੇ ਸਨ। ਉਸ ਵੇਲੇ ਬਾਦਸ਼ਾਹ ਦੇ ਨਫਰ ਪੁਜੇ। ਹੁਣ ਉਹਨਾਂ ਦੇ ਹੱਥ ਨਾ ਕੋਈ ਸ਼ਾਹੀ ਪਰਵਾਨਾ ਸੀ ਅਤੇ ਨਾ ਰੱਸੇ ਸੰਗਲ ਉਹ ਘਬਰਾਏ ਹੋਏ ਸਨ। ਉਹ ਜਦ ਕਬੀਰ ਜੀ ਦੇ ਨੇੜੇ ਪੁਜੇ ਤਾਂ ਤਿੰਨਾਂ ਨੇ ਕਬੀਰ ਜੀ ਦੇ ਚਰਨਾਂ ਉੱਪਰ ਮੱਥਾ ਟੇਕਿਆ। ਹੱਥ ਜੋੜ ਕੇ ਲਾਗੇ ਬੈਠ ਗਏ। ਜ਼ਬਾਨੋ ਕੁਝ ਕਹਿਣ ਦਾ ਹੌਂਸਲਾ ਨਾ ਪਿਆ।

ਕੁਝ ਚਿਰ ਪਿਛੋਂ ਕਬੀਰ ਜੀ ਨੇ ਨੇਤ੍ਰ ਖੋਲ੍ਹੇ ਤਾਂ ਉਹਨਾਂ ਨਫਰਾਂ ਵਲ ਦੇਖ ਕੇ ਕਬੀਰ ਸਾਹਿਬ ਬੋਲੇ, 'ਕਿਉਂ ਭਾਈ ਰਾਮ ਜਨੋ! ਹੁਣ ਬਾਦਸ਼ਾਹ ਦਾ ਕੀ ਹੁਕਮ ਹੈ? ਕੀ ਉਹ ਅਸਾਂ ਨੂੰ ਸੱਦਦੇ ਹਨ?'

'ਹਾਂ! ਮਹਾਰਾਜ! ਬਾਦਸ਼ਾਹ ਸਲਾਮਤ ਆਪ ਨੂੰ ਯਾਦ ਕਰਦੇ ਹਨ। ਉਹਨਾਂ ਨੇ ਹੀ ਅਸਾਂ ਨੂੰ ਭੇਜਿਆ ਹੈ। ਤੁਸਾਂ ਨੇ ਬੁਝ ਲਿਆ। ਆਪ ਸੱਚਮੁਚ ਹੀ ਅੰਤਰਜਾਮੀ ਹੋ।' ਨਫਰਾਂ ਨੇ ਅਗੋਂ ਹੱਥ ਜੋੜ ਕੇ ਉੱਤਰ ਦਿਤਾ।

'ਹੁਣ ਕਿਹੜੀ ਹੋਰ ਸਜ਼ਾ ਦੇਣੀ ਚਾਹੁੰਦੇ ਹਨ?' ਕਬੀਰ ਜੀ ਨੇ ਮੁੜ ਪੁਛਿਆ।

'ਮਹਾਰਾਜ ਆਪ ਨੂੰ ਸਜ਼ਾ ਦੇਣ ਵਾਸਤੇ ਨਹੀਂ ਸਗੋਂ ਆਪ ਪਾਸੋਂ ਮੁਆਫੀ

ਮੰਗਣ ਵਾਸਤੇ ਬਾਦਸ਼ਾਹ ਸਲਾਮਤ ਦਾ ਬੋਲ ਹੈ ਕਿ ਉਹਨਾਂ ਪਾਸੋਂ ਭੁਲ ਹੋਈ ਹੈ। ਉਹ ਡਰ ਗਏ ਹਨ। ਆਪ ਚਲੋ ਹੁਣ ਆਪਦਾ ਸਤਿਕਾਰ ਕਰਨਗੇ।'

'ਅਸਾਂ ਸਾਧੂਆਂ ਦਾ ਕੌਣ ਸਤਿਕਾਰ ਕਰਦਾ ਹੈ ? ਇਹ ਤਾਂ ਮੇਰੇ ਰਾਮ ਦੀ ਲੀਲ੍ਹਾ ਹੈ। ਧੰਨ ਹੋ ਮੇਰੇ ਰਾਮ! ਮੈਂ ਬਲਿਹਾਰੇ ਜਾਵਾਂ।'

ਬਹੁਤ ਸਾਰਾ ਆਖਣ ਪਿਛੋਂ ਕਬੀਰ ਜੀ ਆਸਣ ਤੋਂ ਉਠੇ ਅਤੇ ਬਾਦਸ਼ਾਹ ਸਕੰਦਰ ਲੋਧੀ ਕੋਲ ਪੁਜੇ, ਜਦੋਂ ਸਾਹਮਣੇ ਗਏ ਤਾਂ ਬਾਦਸ਼ਾਹ ਕਾਹਲੀ ਨਾਲ ਉਠ ਕੇ ਅਗੇ ਹੋ ਕੇ ਮਿਲਿਆ। ਉਹ ਨੀਊਂ ਕੇ ਕਬੀਰ ਜੀ ਦੇ ਪੈਰੀਂ ਡਿੱਗਣ ਲੱਗਾ ਤਾਂ ਕਬੀਰ ਜੀ ਨੇ ਬਾਦਸ਼ਾਹ ਦਾ ਸਿਰ ਹੱਥਾਂ ਉਤੇ ਬੋਚ ਲਿਆ, ਸਿਰ ਛੂਹ ਗਿਆ 'ਰਾਮ ਭਗਤ' ਨਾਲ, ਨਹੀਂ ਉਸ ਲੋਹੇ ਨਾਲ ਜੋ ਅੱਗ ਰੂਪ ਸੀ। ਜੋ ਮਹਾਕਾਲ, ਪ੍ਰਮਾਤਮਾ ਦੀ ਸ਼ਕਤੀ ਰੂਪ ਅੱਗ ਨਾਲ ਇਕ-ਮਿਕ ਹੋਇਆ ਸੀ। ਬਾਦਸ਼ਾਹ ਨਿਹਾਲ ਹੋ ਗਿਆ। ਉਸ ਨੇ ਸਾਰਿਆਂ ਦੇ ਸਾਹਮਣੇ ਗੱਜ ਕੇ ਕਿਹਾ—'ਕਾਜ਼ੀ ਅਤੇ ਮੁੱਲਾਂ ਨੇ ਐਵੇਂ ਆਪ ਦੀ ਸ਼ਿਕਾਇਤ ਕੀਤੀ। ਤੁਸੀਂ ਤਾਂ ਕੋਈ ਵਲੀ ਹੋ। ਖੁਦਾ ਤੁਸਾਂ ਦੇ ਸਾਥ ਹੈ। ਬੰਦੇ ਨੂੰ ਮੁਆਫ ਕਰਨਾ।'

ਕਬੀਰ ਜੀ ਨੇ ਬਾਦਸ਼ਾਹ ਨੂੰ ਉਪਦੇਸ਼ ਕੀਤਾ। ਉਸ ਨੂੰ ਨਸੀਹਤ ਕੀਤੀ ਕਿ ਉਹ ਅਗੇ ਨੂੰ ਪਰਜਾ ਨਾਲ ਚੰਗਾ ਸਲੂਕ ਰਖੇ। ਮੁੱਲਾਂ, ਕਾਜ਼ੀ ਦਰਬਾਰੀਆਂ ਦੇ ਆਖੇ ਲੱਗ ਕੇ ਕਿਸੇ ਸਾਧ, ਫਕੀਰ ਜਾਂ ਰੱਬ ਭਗਤ ਨੂੰ ਤੰਗ ਨਾ ਕਰੇ।

ਬਾਦਸ਼ਾਹ ਦੇ ਪੈਰੀਂ ਡਿੱਗਣ ਅਤੇ ਤਿੰਨਾਂ ਹੀ ਭਿਆਨਕ ਸਜ਼ਾਵਾਂ ਤੋਂ ਬਚ ਜਾਣ ਦੇ ਕਾਰਨ ਸਾਰੇ ਸ਼ਹਿਰ ਵਿਚ ਕਬੀਰ ਜੀ ਦੀ ਬਹੁਤ ਸੋਭਾ ਹੋਈ। ਕਾਜ਼ੀਆਂ ਤੇ ਪੰਡਿਆਂ ਦੇ ਘਰੀਂ ਸੋਗ ਪੈ ਗਿਆ। ਮਾਈ ਲੋਈ ਤੇ ਕਮਾਲਾ ਦੇਖ ਸੁਣ ਕੇ ਵੀ ਪ੍ਰਸੰਨ ਹੋਏ। ਉਹਨਾਂ ਦੀ ਜਨਮ ਜਨਮ ਦੀ ਭੁੱਖ ਮਿਟ ਗਈ। ਉਹ ਮਲਾਹ ਬਣ ਗਏ। ਜੋ ਨਾਮ ਰੂਪੀ ਬੇੜੇ ਤੇ ਲੋਕਾਂ ਨੂੰ ਸਵਾਰ ਕਰਕੇ ਭਵ-ਸਾਗਰ ਤੋਂ ਤਾਰਦੇ ਰਹੇ।

# ਕਬੀਰ ਜੀ ਦਾ ਭਗਤੀ ਉਪਦੇਸ਼

ਹਕੂਮਤ ਤੇ ਮਾਯਾ ਦੇ ਭਾਰ ਹੇਠਾਂ ਦਬੀ ਹੋਈ ਬਾਦਸ਼ਾਹ ਦੀ ਆਤਮਾ ਜਾਗ ਪਈ। ਉਸ ਨੇ ਕਬੀਰ ਜੀ ਨੂੰ ਸੁਤੰਤ੍ਰ ਕਰ ਦਿਤਾ। ਇਹ ਵੀ ਆਖਿਆ ਕਿ ਉਹ ਆਪਣੇ ਮਤ ਦਾ ਪ੍ਰਚਾਰ ਕਰਨ। 'ਰਾਮ ਨਾਮ' ਦੇ ਸਿਮਰਨ ਤੋਂ ਉਸ ਨੂੰ ਸਰਕਾਰੀ ਤੌਰ ਤੇ ਰੋਕਿਆ ਨਹੀਂ ਜਾਏਗਾ।

ਕਬੀਰ ਜੀ ਦੀ ਸੋਭਾ ਤੇ ਮਾਨ-ਪ੍ਰਤਿਸ਼ਟਾ ਗੁਲਾਬ ਦੀ ਸੁਗੰਧੀ ਵਾਂਗ ਸਾਰੇ ਕਾਂਸ਼ੀ ਨਗਰ ਵਿਚ ਖਿਲਰ ਗਈ। ਗਲੀ ਗਲੀ ਵਿਚ ਕਬੀਰ ਭਗਤ ਉਤਪੰਨ ਹੋ ਗਏ। ਸਤਸੰਗ ਹੋਣ ਲਗੇ। ਕਬੀਰ ਜੀ ਦੀ ਉਚਾਰੀ ਹੋਈ ਬਾਣੀ ਨੂੰ ਲਿਖ ਕੇ ਪੜ੍ਹਿਆ ਤੇ ਚੇਤੇ ਕੀਤਾ ਜਾਣ ਲੱਗਾ। ਆਪ ਕਬੀਰ ਜੀ ਹੁਣ ਮੰਡਲੀਆਂ ਵਿਚ ਬੈਠ ਕੇ ਬ੍ਰਹਮ-ਈਸ਼ਵਰ ਤੱਤ ਤੇ ਭਗਤੀ ਮਹਿਮਾ ਦਸਦੇ ਹੋਏ ਉਪਦੇਸ਼ ਕਰਨ ਲਗੇ।

ਇਕ ਦਿਨ ਵਿਦਾਂਤੀ ਤੇ ਬੈਰਾਗੀ ਸਾਧੂ ਕਬੀਰ ਜੀ ਦੇ ਪਾਸ ਆ ਬੈਠੇ। ਉਹਨਾਂ ਨੇ ਪ੍ਰਸੰਗ ਛੇੜ ਦਿਤਾ ਕਿ ਜਗਤ ਵਿਚ ਰਹਿ ਕੇ ਜੀਵ ਕਿਸ ਤਰ੍ਹਾਂ ਮੁਕਤੀ ਪ੍ਰਾਪਤ ਕਰ ਸਕਦਾ ਹੈ। ਜੀਵ ਸਦਾ ਮਾਯਾ ਦੇ ਵੱਖਰੇ ਰੂਪ ਨੂੰ ਦੇਖ ਕੇ ਮੋਹਿਆ ਜਾਂਦਾ ਹੈ। ਤਿਸ ਪ੍ਰਥਾਏ ਕਬੀਰ ਜੀ ਨੇ ਫੁਰਮਾਇਆ—

*ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥*
*ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥੨੧੬॥ (ਅੰਗ ੧੩੭੬)*

ਹੇ ਰਾਮ ਜਨੋ! ਮਨ (ਜੀਵ) ਨੂੰ ਸਾਰੀ ਸਮਝ ਹੁੰਦੀ ਹੈ ਕਿ ਇਹ ਚੀਜ਼ ਮਾੜੀ ਹੈ ਤੇ ਇਹ ਚੰਗੀ। ਫਿਰ ਵੀ ਇਹ ਔਗੁਣ ਕਰਦਾ ਹੈ, ਸਮਝਦਾ ਨਹੀਂ। ਉਸੇ ਤਰ੍ਹਾਂ ਹੈ ਜਿਵੇਂ ਕਿਸੇ ਨੇ ਹੱਥ ਵਿਚ ਦੀਵਾ ਲਿਆ ਹੋਵੇ ਤੇ ਉਹ ਫਿਰ ਵੀ ਖੂਹ ਵਿਚ ਡਿੱਗ ਪਵੇ ਭਾਵ—ਜੀਵ ਨੂੰ ਪੂਰਾ ਗਿਆਨ ਹੈ ਕਿ ਉਸ ਦਾ ਕਰਤਾ ਕਰਤਾਰ ਹੈ। ਕਰਤਾਰ ਨੇ ਅੱਖਾਂ ਦਿਤੀਆਂ ਹਨ ਦੇਖਣ ਨੂੰ, ਕੰਨ ਦਿਤੇ ਹਨ ਗਿਆਨ ਸੁਣਨ ਵਾਸਤੇ, ਜ਼ਬਾਨ ਬੋਲਣ ਤੇ ਪੁੱਛਣ ਵਾਸਤੇ ਅਤੇ

ਸਮਝ ਦਿਮਾਗ ਸੋਚਣ ਵਿਚਾਰ ਕਰਨ ਵਾਸਤੇ। ਸਤ ਤੇ ਅਸਤ ਰੋਸ਼ਨੀ ਤੇ ਹਨੇਰਾ, ਗਿਆਨ ਤੇ ਅਗਿਆਨ, ਸੱਚ ਤੇ ਝੂਠ ਦਾ ਜੀਵ ਨੂੰ ਪੂਰਾ ਗਿਆਨ ਹੁੰਦਾ ਹੈ, ਫਿਰ ਵੀ ਮਾੜੇ ਕਰਮ ਕਰਦਾ ਤੇ ਹੰਕਾਰ, ਕਾਮ, ਕ੍ਰੋਧ, ਮਾਯਾ ਮੋਹ ਦਾਂ ਸ਼ਿਕਾਰ ਹੋ ਜਾਂਦਾ ਹੈ। ਕਿਸੇ ਨੂੰ ਦੌਲਤ ਦਾ ਹੰਕਾਰ ਹੈ ਕਿਸੇ ਨੂੰ ਗਿਆਨ ਦਾ, ਕਿਸੇ ਨੂੰ ਜਾਤੀ ਦਾ, ਕੋਈ ਰਾਤ ਦਿਨੇ ਮਾਇਆ ਇਕੱਠੀ ਕਰਦਾ ਹੋਇਆ ਧੀਆਂ ਪੁਤਰ ਤੇ ਆਪਣੇ ਵਾਸਤੇ—ਜਗਤ ਕੋਲੋਂ ਵਾਹਵਾ ਅਖਵਾਉਣ ਲਈ, ਸ਼ੀਸ਼ ਮਹਿਲ ਉਸਾਰਦਾ ਹੈ। ਪਰ ਇਹ ਨਹੀਂ ਸਮਝਦਾ ਕਿ—

*ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ ॥*
*ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ ॥੨੧੯॥ (ਅੰਗ ੧੩੭੬)*

ਆਖਰ ਤਾਂ ਇਸ ਵਾਸਤੇ ਸਾਢੇ ਤਿੰਨ ਹੱਥ ਧਰਤੀ ਹੈ ਜਾਂ ਵੱਧ ਤੋਂ ਵੱਧ ਪੌਂਣੇ ਚਾਰ ਹੱਥ ਥਾਂ ਮੱਲ ਲਵੇਗਾ। ਭਾਵ ਕਿ ਅਸਲ ਥਾਂ ਆਦਮੀ ਦੀ ਉਹੋ ਹੈ ਜੋ ਮਰਨ ਤੇ ਉਸ ਨੂੰ ਪ੍ਰਾਪਤ ਹੁੰਦੀ ਹੈ। ਪ੍ਰਮਾਤਮਾ ਦੇ ਨਾਮ ਦਾ ਸਿਮਰਨ ਨਹੀਂ ਕਰਦਾ। ਪਾਪਾਂ ਵਿਚ ਰੁਝਾ ਰਹਿੰਦਾ ਹੈ—

*ਕਬੀਰ ਰਾਮ ਨਾਮੁ ਜਾਨਿਓ ਨਹੀ ਪਾਲਿਓ ਕਟਕੁ ਕੁਟੰਬੁ ॥*
*ਧੰਧੇ ਹੀ ਮਹਿ ਮਰਿ ਗਇਓ ਬਾਹਰਿ ਭਈ ਨ ਬੰਬ ॥੨੨੬॥ (ਅੰਗ ੧੩੭੬)*

ਰਾਮ ਨਾਮ ਦਾ ਸਿਮਰਨ ਤਾਂ ਕੀਤਾ ਨਹੀਂ ਸੀ। ਟੱਬਰਾਂ ਦੇ ਦਲ ਪਾਲਦਾ ਰਿਹਾ। ਮਨੁਖਾ ਜਨਮ ਜੋ ਰਾਮ ਭਗਤੀ ਵਾਸਤੇ ਮਿਲਿਆ ਹੈ। ਉਹ ਧੰਧਿਆਂ ਵਿਚ ਗਵਾ ਦਿਤਾ। ਜਦੋਂ ਮਰਿਆ ਤਾਂ ਧੰਧਿਆਂ ਨੇ ਅਵਾਜ਼ ਵੀ ਨਾ ਨਿਕਲਣ ਦਿਤੀ। ਉਹ ਅਧਮੋਇਆ ਜਿਹਾ ਹੋ ਕੇ ਦੁਨੀਆਂ ਵਿਚ ਵਿਚਰਦਾ ਰਹਿੰਦਾ ਹੈ। ਇਸ ਵਾਸਤੇ ਹੇ ਰਾਮ ਜਨੋ! ਸਦਾ ਮੁਕਤੀ ਦੀ ਪ੍ਰਾਪਤੀ ਵਾਸਤੇ ਇਸ ਦਿਸਦੇ ਜਗਤ ਨਾਲ ਮੋਹ ਤੋੜੋ।

ਕਬੀਰ ਜੀ ਦਾ ਉਪਦੇਸ਼ ਸੁਣ ਕੇ ਸਾਧੂਆਂ ਦੀ ਤ੍ਰਿਪਤੀ ਹੋ ਗਈ। ਉਹ ਪ੍ਰਸੰਨ ਹੋ ਕੇ ਆਪਣੇ ਰਾਹ ਪਏ।

# ਕਾਜ਼ੀ ਨੂੰ ਉਪਦੇਸ਼

*ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥*
*ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥੧੫੫॥ (ਅੰਗ ੧੩੭੨)*

ਸ਼ਾਹੀ ਕਾਜ਼ੀ ਬੜਾ ਹੰਕਾਰਿਆ ਹੋਇਆ ਸੀ, ਉਹ ਸ਼ਰ੍ਹਾ ਦਾ ਪਾਬੰਦ ਭੀ ਸੀ। ਪੰਜ ਵਾਰ ਦਿਨ ਵਿਚ ਨਮਾਜ਼ ਗੁਜ਼ਾਰਦਾ ਸੀ ਅਤੇ ਰੋਜ਼ੇ ਭੀ ਬਾਕਾਇਦਾ ਰਖਿਆ ਕਰਦਾ ਸੀ। ਫੇਰ ਸਾਲ ਮਗਰੋਂ ਉਹ ਸ਼ਾਹੀ ਖਰਚ ਪਰ ਹਰ ਸਾਲ ਹੱਜ ਭੀ ਕਰ ਆਇਆ ਕਰਦਾ ਸੀ। ਆਪਣੇ ਇਹਨਾਂ ਕਰਮਾਂ ਪਰ ਉਸ ਦੇ ਮਾਣ ਹੰਕਾਰ ਦੇ ਦਰਜੇ ਤਕ ਪੁਜਿਆ ਹੋਇਆ ਸੀ। ਇਸ ਕਰਕੇ ਉਹ ਹੋਰਨਾਂ ਮੁਸਲਮਾਨਾਂ ਨੂੰ ਆਪਣੇ ਨਾਲੋਂ ਹੌਲਾ ਸਮਝਿਆ ਕਰਦਾ ਸੀ। ਜਦ ਉਸ ਨੇ ਕਬੀਰ ਜੀ ਬਾਰੇ ਲੋਕਾਂ ਕੋਲੋਂ ਗੱਲਾਂ ਸੁਣੀਆਂ ਤਾਂ ਸ਼ਾਹੀ ਬੱਘੀ ਵਿਚ ਬੈਠ ਕੇ ਉਹਨਾਂ ਪਾਸ ਜਾ ਪੁਜਿਆ। ਕਬੀਰ ਜੀ ਨੇ ਖਿੜੇ ਮੱਥੇ ਕਾਜ਼ੀ ਸਾਹਿਬ ਦਾ ਸਵਾਗਤ ਕੀਤਾ ਤੇ ਆਖਣ ਲਗੇ—'ਆਉ ਮੇਰੇ ਰਾਮ ਦੇ ਬੰਦੇ ਮੇਰਾ ਰਾਮ ਤੁਹਾਨੂੰ ਏਥੇ ਕਿਸ ਤਰ੍ਹਾਂ ਖਿੱਚ ਕੇ ਲੈ ਆਇਆ ਹੈ।' ਰਾਮ ਦਾ ਨਾਂ ਸੁਣ ਕੇ ਕਾਜ਼ੀ ਦਾ ਮੁਸਲਮਾਨੀ ਖ਼ੂਨ ਜੋਸ਼ ਮਾਰਨ ਲੱਗਾ ਅਤੇ ਉਹ ਬੜੇ ਗੁਸੇ ਨਾਲ ਆਖਣ ਲੱਗਾ—'ਮੈਨੂੰ ਤੇਰੀਆਂ ਗੱਲਾਂ ਸੁਣ ਕੇ ਨਿਸਚਾ ਹੋ ਗਿਆ ਹੈ ਕਿ ਤੂੰ ਮੁਸਲਮਾਨ ਨਹੀਂ ਏਂ। ਤੂੰ ਕਾਫਰ ਏਂ ਤੇ ਕਾਫਰਾਂ ਦੀ ਬੋਲੀ ਬੋਲਦਾ ਏਂ। ਨਾ ਤੂੰ ਨਿਮਾਜ਼ ਪੜ੍ਹਦਾ ਏਂ ਨਾ ਰੋਜ਼ੇ ਰੱਖਦਾ ਏਂ ਤੇ ਨਾਹੀ ਹੱਜ ਨੂੰ ਜਾਂਦਾ ਏਂ, ਫੇਰ ਦੱਸ ਤੈਨੂੰ ਮੁਸਲਮਾਨ ਕਿਸ ਤਰ੍ਹਾਂ ਆਖਿਆ ਜਾਵੇ ? ਤੂੰ ਕਾਫਰ ਏਂ ਕਾਫਰ।'

ਕਬੀਰ ਜੀ ਸ਼ਾਹੀ ਕਾਜ਼ੀ ਦਾ ਕਰੋਧ ਵੇਖ ਕੇ ਹੱਸੇ। ਆਖਣ ਲੱਗੇ—'ਕਾਜ਼ੀ ਸਾਹਿਬ ਤੁਸੀਂ ਭੁਲਦੇ ਹੋ, ਧਰਮ ਉਥੇ ਹੈ, ਜਿਥੇ ਗਿਆਨ ਹੋਵੇ ਜਿਥੇ ਗਿਆਨ ਨਹੀਂ ਉਥੇ ਪਾਪ ਹੁੰਦਾ ਹੈ। ਜਿਥੇ ਲੋਭ ਅਥਵਾ ਗੁੱਸਾ ਆ ਜਾਵੇ, ਉਥੇ ਤਾਂ ਤਬਾਹੀ ਤੋਂ ਬਿਨਾਂ ਕਦੇ ਕੁਝ ਪੱਲੇ ਨਹੀਂ ਪੈਂਦਾ, ਨਿਮਰਤਾ ਤੇ ਖਿਮਾਂ

ਹੀ ਮਨੁੱਖ ਦੇ ਬੇੜੇ ਪਾਰ ਕਰਦੀ ਏ। ਤੁਸੀਂ ਮੈਨੂੰ ਕੀ ਕਹਿੰਦੇ ਹੋ? ਮੈਂ ਤਾਂ ਇਕ ਗਰੀਬ ਜੁਲਾਹਿਆ ਹਾਂ, ਇਕ ਮਸਕੀਨ ਜਿਹਾ ਬੰਦਾ ਹਾਂ।

ਕਾਜ਼ੀ ਕਹਿਣ ਲਗਾ—'ਭਈ ਗੱਲਾਂ ਤਾਂ ਤੇਰੀਆਂ ਸਚਮੁਚ ਗਿਆਨ ਵਾਲੀਆਂ ਹਨ। ਪ੍ਰੰਤੂ ਜਦ ਤੂੰ ਮੁਸਲਮਾਨ ਹੋ ਕੇ ਨਿਮਾਜ਼ ਨਹੀਂ ਪੜ੍ਹਦਾ ਰੋਜ਼ੇ ਨਹੀਂ ਰੱਖਦਾ ਤਾਂ ਮੈਂ ਤੈਨੂੰ ਕਾਫਰ ਹੀ ਸਮਝਾਂਗਾ। ਤੂੰ ਇਹ ਕੁਫਰੋ ਛੱਡ ਕੇ ਮੇਰੇ ਨਾਲ ਚਲ, ਮੈਂ ਤੈਨੂੰ ਨਿਮਾਜ਼ ਸਿਖਾਵਾਂਗਾ, ਰੋਜ਼ੇ ਰਖਾਵਾਂਗਾ ਅਤੇ ਹੱਜ ਕਰਨ ਲਈ ਨਾਲ ਲੈ ਜਾਇਆ ਕਰਾਂਗਾ। ਫੇਰ ਤੂੰ ਬਹਿਸ਼ਤਾਂ ਵਿਚ ਜਾਵੇਂਗਾ, ਉਥੇ ਹੂਰਾਂ ਤੇਰਾ ਸਵਾਗਤ ਕਰਨਗੀਆਂ।'

ਇਹ ਗੱਲਾਂ ਸੁਣ ਕੇ ਕਬੀਰ ਸਾਹਿਬ ਖਿੜ ਖਿੜਾ ਕੇ ਹੱਸ ਪਏ, ਸ਼ਾਹੀ ਕਾਜ਼ੀ ਬਿਟ-ਬਿਟ ਉਹਨਾਂ ਦੇ ਮੂੰਹ ਵੱਲ ਵੇਖਣ ਲੱਗ ਪਿਆ। ਹੁਣ ਕਬੀਰ ਸਾਹਿਬ ਦੇ ਨੂਰੀ ਚਿਹਰੇ ਦਾ ਉਸ ਪਰ ਕੁਝ ਇਸ ਤਰ੍ਹਾਂ ਦਾ ਪ੍ਰਭਾਵ ਪੈ ਗਿਆ ਸੀ, ਕਿ ਉਸ ਦੀ ਜ਼ਬਾਨ ਵਿਚੋਂ ਕੋਈ ਗੁਸਤਾਖੀ ਭਰਿਆ ਸ਼ਬਦ ਨਹੀਂ ਸੀ ਨਿਕਲ ਸਕਦਾ। ਉਸ ਨੇ ਕਿਹਾ—'ਕਬੀਰ ਜੀ ਤੁਸੀਂ ਕਦੇ ਵੀ ਹੱਜ ਨੂੰ ਕਿਉਂ ਨਹੀਂ ਗਏ?'

ਕਬੀਰ ਜੀ ਨੇ ਕਿਹਾ—'ਗਿਆ ਤਾਂ ਸਾਂ ਪਰ ਖੁਦਾ ਗੁੱਸੇ ਹੋ ਗਿਆ ਸੀ, ਉਸ ਨੇ ਮੈਨੂੰ ਪਾਗਲ ਸਮਝ ਲਿਆ ਸੀ ਤੇ ਬੁਰਾ ਭਲਾ ਕਹਿ ਕੇ ਮੋੜ ਦਿਤਾ ਸੀ।

ਕਾਜ਼ੀ ਹੈਰਾਨ ਹੋ ਕੇ ਕਬੀਰ ਜੀ ਦੇ ਮੂੰਹ ਵਲ ਵੇਖਣ ਲੱਗ ਪਿਆ।

ਕਬੀਰ ਜੀ ਨੇ ਫੁਰਮਾਇਆ—

*ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ॥*
*ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨਿ੍ ਫੁਰਮਾਈ ਗਾਇ॥੧੯੭॥*

*(ਅੰਗ ੧੩੭੫)*

ਕਾਹਬੇ ਵਿਚ ਕਬੀਰ ਨਾਲ ਖੁਦਾ ਦੇ ਲੜਨ ਦੀ ਗੱਲ ਸੁਣ ਕੇ ਕਾਜ਼ੀ ਗੁੱਸੇ ਨਾਲ ਲਾਲ ਹੋ ਗਿਆ। ਕਬੀਰ ਜੀ ਹੁਣ ਉਪਦੇਸ਼ ਦੇਣ ਦੀ ਲਹਿਰ

ਵਿਚ ਆਏ ਹੋਏ ਸਨ । ਆਖਣ ਲਗੇ—'ਕਾਜ਼ੀ ਜੀ ਮਹਾਰਾਜ ! ਗੁੱਸੇ ਹੋਣ ਦੀ ਗੱਲ ਨਹੀਂ ਹੈ । ਖੁਦਾ ਜਦ ਹਰ ਥਾਂ ਹੈ ਤਾਂ ਉਸ ਨੂੰ ਇਕ ਖਾਸ ਥਾਂ ਲੱਭਣ ਲਈ ਕਿਉਂ ਜਾਇਆ ਜਾਵੇ । ਕਾਜ਼ੀ ਜੀ ਇਉਂ ਜਾਪਦਾ ਏ ਕਿ ਤੁਸੀਂ ਮੁਸਲਮਾਨੀ ਲੀਹਾਂ ਤੋਂ ਲਾਂਭੇ ਜਾ ਰਹੇ ਹੋ । ਮੁਹੰਮਦ ਸਾਹਿਬ ਦੀ ਸੇਵਾ ਭਾਵਨਾ ਛੱਡ ਚੁਕੇ ਹੋ ਤੇ ਉਸ ਦੀ ਥਾਂ ਮੱਲ ਲਈ ਹੈ ਹਉਮੈ ਤੇ ਹੰਕਾਰ ਨੇ । ਏਥੇ ਭੀ ਦੀਨ ਇਸਲਾਮ ਦਾ ਨਾਮ ਵੇਚ ਕੇ ਐਸ਼ ਕਰ ਰਹੇ ਹੋ ਤੇ ਅਗੇ ਲਈ ਭੀ ਹੂਰਾਂ ਦੀ ਆਸ ਰੱਖੀ ਬੈਠੇ ਹੋ । ਏਹੋ ਹੀ ਮੇਰੇ ਤੁਹਾਡੇ ਵਿਚ ਫਰਕ ਹੈ, ਮੈਂ ਰਾਮ ਨਾਮ ਦਾ ਉਪਾਸ਼ਕ ਹਾਂ ਤੇ ਮੁਕਤੀ ਮੰਗਦਾ ਹਾਂ ਪਰੰਤੂ ਤੁਸੀਂ ਏਥੇ ਭੀ ਕਾਮ, ਕਰੋਧ, ਲੋਭ, ਮੋਹ, ਹੰਕਾਰ ਵਿਚ ਗ੍ਰਸੇ ਹੋਏ ਹੋ ਅਤੇ ਮਰ ਕੇ ਵੀ ਤੁਹਾਡਾ ਇਸ ਚੱਕਰ ਵਿਚੋਂ ਨਿਕਲਣ ਦਾ ਕੋਈ ਇਰਾਦਾ ਨਹੀਂ ਹੈ ।'

ਕਾਜ਼ੀ ਨੇ ਕਿਹਾ—'ਅੱਲਾ ਤਾਅਲਾ ਨੇ ਜੋ ਕੁਝ ਅਸਾਡੇ ਲਈ ਹਲਾਲ ਕਰਾਰ ਦਿਤਾ ਹੈ, ਉਸ ਨੂੰ ਮਾਨਣਾ ਸਾਡਾ ਹੱਕ ਹੈ, ਇਸ ਲਈ ਇਸ ਤਰ੍ਹਾਂ ਦੇ ਮੇਹਣੇ ਦੇ ਕੋਈ ਅਰਥ ਨਹੀਂ ਹਨ । ਕਬੀਰ ਜੀ ਨੇ ਹੱਸ ਕੇ ਫੁਰਮਾਇਆ—

*ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ ॥*
*ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ ॥੧੮੭॥*

*(ਅੰਗ ੧੩੭੪)*

ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਗੱਲਾਂ ਕਬੀਰ ਜੀ ਤੇ ਸ਼ਾਹੀ ਕਾਜ਼ੀ ਵਿਚਕਾਰ ਹੁੰਦੀਆਂ ਰਹੀਆਂ ।

ਕਬੀਰ ਜੀ ਕੁਝ ਚਿਰ ਲਈ ਅੰਤਰ-ਧਿਆਨ ਹੋ ਗਏ, ਫੇਰ ਅੱਖਾਂ ਖੋਹਲ ਕੇ ਆਖਣ ਲਗੇ—'ਕਾਜ਼ੀ ਸਾਹਿਬ ਇਕ ਗੱਲ ਪੁਛਾਂ ?'

ਕਾਜ਼ੀ ਨੇ ਕਬੀਰ ਜੀ ਵਲ ਵੇਖ ਕੇ ਨੀਵੀਂ ਪਾ ਲਈ ਸਿਰ ਹਿਲਾ ਕੇ ਜਿਸ ਦਾ ਇਸ਼ਾਰਾ ਹਾਂ ਵਿਚ ਸੀ ।

ਕਬੀਰ ਜੀ ਨੇ ਕਿਹਾ—'ਇਹ ਗੱਲ ਠੀਕ ਹੈ ਨਾ ਕਿ ਅੱਜ ਜਦ ਤੁਸੀਂ ਸਵੇਰ ਦੀ ਨਿਮਾਜ਼ ਪੜ੍ਹ ਰਹੇ ਸਾਓ ਤਾਂ ਤੁਹਾਡਾ ਧਿਆਨ ਇਕ ਹੋਰ ਵਿਆਹ

ਕਰਾਉਣ ਵਲ ਰੁੜ੍ਹਿਆ ਜਾ ਰਿਹਾ ਸੀ।'

ਕਾਜ਼ੀ 'ਹਾਂ' ਕਹਿਣ ਤੋਂ ਨਾ ਰਹਿ ਸਕਿਆ।

ਕਬੀਰ ਜੀ ਨੇ ਹੱਸ ਕੇ ਕਿਹਾ, 'ਤੇ ਤੁਹਾਡੀਆਂ ਨਜ਼ਰਾਂ ਵਿਚ ਫਿਰ ਰਹੀ ਸੀ ਵਜ਼ੀਰ ਦੀ ੧੬ ਸਾਲਾਂ ਦੀ ਮੁਟਿਆਰ ਕੰਨਿਆ ਕਿ ਜਿਸ ਨਾਲ ਤੁਸੀਂ ਕਬਰ ਵਿਚ ਲੱਤਾਂ ਲਟਕਾਈ ਸੱਤਾਂ ਹੋਰ ਔਰਤਾਂ ਦੇ ਹੁੰਦਿਆਂ ਵਿਆਹ ਕਰਨਾ ਚਾਹੁੰਦੇ ਹੋ।'

ਕਾਜ਼ੀ ਪਾਣੀ ਪਾਣੀ ਹੋ ਗਿਆ। ਕਬੀਰ ਸਾਹਿਬ ਬੋਲੇ—'ਹੁਣ ਦੱਸੋ ਕਾਜ਼ੀ ਸਾਹਿਬ ਕਿ ਜਦ ਧਿਆਨ ਇਸ ਤਰ੍ਹਾਂ ਦੀਆਂ ਹਿਰਸਾਂ ਵਲ ਦੌੜਦੇ ਹੋਣ ਨਿਮਾਜ਼ ਪੜ੍ਹਨ ਦਾ ਕੀ ਲਾਭ ?'

ਕਾਜ਼ੀ ਨਿਰ-ਉੱਤਰ ਹੋ ਗਿਆ। ਪੁੱਛਣ ਲਗਾ—'ਤਾਂ ਕੀ ਤੁਸੀਂ ਮੁਸਲਮਾਨ ਧਰਮ ਨੂੰ ਨਹੀਂ ਮੰਨਦੇ ?'

ਕਬੀਰ ਜੀ ਹੱਸ ਕੇ ਬੋਲੇ—'ਕਾਜ਼ੀ ਸਾਹਿਬ ਕੁਰਾਹੇ ਕਿਉਂ ਪੈਂਦੇ ਹੋ ਮੈਂ ਤਾਂ ਰਾਮ ਦਾ ਬੰਦਾ ਹਾਂ। ਜਿਥੇ ਮੈਂ ਹਾਂ ਮੈਨੂੰ ਪਿਆ ਰਹਿਣ ਦਿਓ ਜੇਕਰ ਤੁਸੀਂ ਮੁਸਲਮਾਨ ਹੋ ਤਾਂ ਪਹਿਲਾਂ ਆਪਣੇ ਆਪ ਨੂੰ ਸੱਚੇ ਮੁਸਲਮਾਨ ਬਣਾਓ ਤਾਂ ਕਿਸੇ ਹੋਰ ਨੂੰ ਮੁਸਲਮਾਨ ਬਣਨ ਲਈ ਕਹਿਣਾ। ਕਾਜ਼ੀ ਸਾਹਿਬ ਨਿਰੁਤਰ ਹੋ ਗਏ ਤੇ ਉੱਠ ਕੇ ਚਲੇ ਗਏ। ਕਾਜ਼ੀ ਸਾਹਿਬ ਦੇ ਆਉਣ ਕਰਕੇ ਲੋਕਾਂ ਦੀ ਭਾਰੀ ਗਿਣਤੀ ਇਕੱਠੀ ਹੋ ਗਈ ਸੀ ਅਤੇ ਇਕ ਤਰ੍ਹਾਂ ਨਾਲ ਦੀਵਾਨ ਹੀ ਸੱਜ ਗਿਆ ਸੀ, ਕਾਜ਼ੀ ਨੂੰ ਇਸ ਤਰ੍ਹਾਂ ਝੂਠਾ ਅਤੇ ਨਿਰ-ਉੱਤਰ ਹੋ ਕੇ ਉਠਦਾ ਵੇਖ ਕੇ ਸੰਗਤਾਂ ਬਹੁਤ ਹੀ ਖੁਸ਼ ਹੋਈਆਂ। ਕਬੀਰ ਜੀ ਨੇ ਫੁਰਮਾਇਆ ਕਿ ਹੋਰ ਕੁਝ ਬਨਣ ਤੋਂ ਪਹਿਲਾਂ ਅਸਾਨੂੰ ਆਪਣੇ ਰਾਮ ਜੀ ਦੇ ਚੰਗੇ ਭਗਤ ਅਤੇ ਚੰਗੇ ਮਨੁਖ ਬਣਨਾ ਚਾਹੀਦਾ ਹੈ। ਸੱਚੇ ਦਿਲ ਨਾਲ ਉਸ ਦੀ ਭਗਤੀ ਕਰਨੀ ਚਾਹੀਦੀ ਹੈ ਅਤੇ ਉਸ ਨੂੰ ਮਖੌਲ ਨਹੀਂ ਕਰਨੇ ਚਾਹੀਦੇ। ਇਹਨਾਂ ਕਾਜ਼ੀ ਸਾਹਿਬ ਦੀ ਗੱਲ ਤੁਸਾਂ ਸੁਣ ਹੀ ਲਈ ਹੈ। ਇਹ ਨਿਮਾਜ਼ ਪੜ੍ਹਦਾ ਹੋਇਆ ਤਾਂ ਨਵੇਂ ਵਿਆਹ ਕਰਾਉਣ ਦੀਆਂ ਬਣਤਾਂ ਬਣਾਉਂਦਾ ਰਹਿੰਦਾ ਹੈ

ਅਤੇ ਬਾਂਗਾਂ ਦਿੰਦਾ ਏ ਮੁਨਾਰੇ ਪਰ ਚੜ੍ਹ ਕੇ, ਜਿਸ ਤਰ੍ਹਾਂ ਕਿ ਖੁਦਾ ਬੋਲਾ ਹੈ ਅਤੇ ਹੌਲੀ ਗੱਲ ਕਰਨ ਨਾਲ ਉਸ ਨੂੰ ਸੁਣਦਾ ਕੋਈ ਨਹੀਂ। ਕਬੀਰ ਸਾਹਿਬ ਨੇ ਕਿਹਾ—'ਮਨੁਖ ਨੂੰ ਆਪਣੀ ਆਤਮਾ ਨੂੰ ਸ਼ਾਂਤੀ ਦੇਣ ਲਈ ਹਿਰਦੇ ਵਿਚ ਰਾਮ ਨਾਮ ਬਿਠਾਉਣਾ ਚਾਹੀਦਾ ਹੈ ਅਤੇ ਹਰ ਇਕ ਨਾਲ ਨੇਕੀ ਕਰਨੀ ਚਾਹੀਦੀ ਏ। ਇਹੋ ਰਸਤਾ ਹੈ ਆਤਮਾ ਦੇ ਸੁਖ, ਸ਼ਾਂਤੀ ਤੇ ਮੁਕਤੀ ਦਾ।'

# ਗ੍ਰਿਹਸਤ ਸੁਖ ਲਈ ਚਾਨਣਾ

*ਇਕ ਦੁਇ ਮੰਦਰਿ ਇਕ ਦੁਇ ਬਾਟ ॥ ਹਮ ਕਉ ਸਾਥਰੁ ਉਨ ਕਉ ਖਾਟ ॥ ਮੂਡ ਪਲੋਸਿ ਕਮਰ ਬਧਿ ਪੋਥੀ ॥ ਹਮ ਕਉ ਚਾਬਨੁ ਉਨ ਕਉ ਰੋਟੀ ॥੩॥ ਮੁੰਡੀਆ ਮੁੰਡੀਆ ਹੂਏ ਏਕ ॥ ਏ ਮੁੰਡੀਆ ਬੂਡਤ ਕੀ ਟੇਕ ॥ ਸੁਨਿ ਅੰਧਲੀ ਲੋਈ ਬੇਪੀਰਿ ॥ ਇਨ੍ ਮੁੰਡੀਅਨ ਭਜਿ ਸਰਨਿ ਕਬੀਰ ॥੪॥੩॥੬॥ (ਅੰਗ ੮੭੧)*

ਸ੍ਰੀ ਕਬੀਰ ਸਾਹਿਬ ਨੇ ਆਪਣੀ ਧਰਮ ਪਤਨੀ ਲੋਈ ਨੂੰ ਸੰਬੋਧਨ ਕਰਕੇ ਗ੍ਰਿਹਸਤ ਦੇ ਸੁਖ ਲਈ ਇਹ ਰੋਸ਼ਨੀ ਦਿਤੀ ਹੈ। ਕਬੀਰ ਜੀ ਇਕ ਪੁਜੇ ਹੋਏ ਸੰਤ ਤੇ ਭਗਤ ਸਨ, ਪ੍ਰੰਤੂ ਗ੍ਰਿਹਸਤ ਧਰਮ ਪਰ ਉਹਨਾਂ ਦਾ ਪੂਰਨ ਭਰੋਸਾ ਸੀ। ਗੁਰੂ ਮੱਤ ਵਾਂਗ ਉਹ ਭੀ ਇਹ ਮੰਨਦੇ ਸਨ ਕਿ ਪ੍ਰਭੂ ਦੀ ਪ੍ਰਾਪਤੀ ਤਿਆਗ ਨਾਲ ਨਹੀਂ ਹੁੰਦੀ, ਘਰ ਬਾਰ ਛੱਡ ਕੇ ਜੰਗਲਾਂ ਵਿਚ ਜਾਣ ਨਾਲ ਨਹੀਂ ਹੁੰਦੀ, ਸਮਾਧੀਆਂ ਲਾਉਣ ਨਾਲ ਅਤੇ ਭੁੱਖੇ ਰਹਿਣ ਨਾਲ ਨਹੀਂ ਹੁੰਦੀ, ਸਗੋਂ ਗ੍ਰਿਹਸਤ ਧਰਮ ਦੀ ਪਾਲਣਾ ਕਰਦੇ ਹੋਏ ਹੀ ਸੱਚੇ ਦਿਲੋਂ ਰਾਮ ਰਾਮ ਕਰਨ ਨਾਲ ਹੋ ਜਾਂਦੀ ਹੈ। ਉਹ ਕਹਿੰਦੇ ਸਨ ਕਿ ਮਨੁੱਖ ਚੰਗਾ ਗ੍ਰਿਹਸਤੀ ਬਣ ਜਾਵੇ ਤਾਂ ਉਸ ਨੂੰ ਕਿਸੇ ਗੱਲ ਦਾ ਘਾਟਾ ਨਹੀਂ ਰਹਿੰਦਾ। ਉਹ ਪਹਾੜਾਂ ਦੀਆਂ ਖੁੰਦਰਾਂ ਤੇ ਬੀਆਬਾਨ ਜੰਗਲਾਂ ਵਿਚ ਜਾ ਕੇ ਸੁੰਨ ਸਮਾਧੀਆਂ ਲਾਉਣ ਦੇ ਪਖੰਡ ਦਾ ਖੰਡਨ ਕਰਦੇ ਸਨ। ਇਕ ਵਾਰ ਉਹ ਇਕ ਜੰਗਲ ਵਿਚ ਤੁਰੇ ਜਾ ਰਹੇ ਸਨ

ਕਿ ਇਕ ਆਦਮੀ ਦੇ ਹੂੰਗਣ ਦੀ ਅਵਾਜ਼ ਉਨ੍ਹਾਂ ਦੇ ਕੰਨਾਂ ਵਿਚ ਪਈ ਪਾਸ ਜਾ ਕੇ ਕੀ ਦੇਖਦੇ ਹਨ ਕਿ ਇਕ ਜਵਾਨ ਸਾਧੂ ਆਪਣੀ ਕੁਟੀਆ ਵਿਚ ਬੁਖਾਰ ਨਾਲ ਬੇਹੋਸ਼ ਪਿਆ ਤੜਪ ਰਿਹਾ ਸੀ। ਕਬੀਰ ਜੀ ਦਾ ਪੁਤਰ ਕਮਾਲ ਭੀ ਨਾਲ ਸੀ, ਪਿਉ ਪੁੱਤਰ ਨੇ ਸਲਾਹ ਕਰ ਕੇ ਉਸ ਨੂੰ ਚੁੱਕ ਕੇ ਘਰ ਲੈ ਆਂਦਾ। ਚੰਗੀ ਸੇਵਾ ਤੇ ਇਲਾਜ ਦਾ ਸਦਕਾ ਉਹ ਪੰਜਾਂ ਸੱਤਾਂ ਦਿਨਾਂ ਵਿਚ ਪੂਰੀ ਤਰ੍ਹਾਂ ਰਾਜ਼ੀ ਹੋ ਗਿਆ ਤਾਂ ਕਬੀਰ ਜੀ ਨੇ ਬੜੇ ਪਿਆਰ ਨਾਲ ਪੁਛਿਆ—'ਸੰਤ ਜੀ ਮਹਾਰਾਜ! ਤੁਹਾਡੇ ਪ੍ਰਭੂ ਨੇ ਬੀਮਾਰੀ ਵਿਚ ਤੁਹਾਡੀ ਸਾਰ ਕਿਉਂ ਨਾ ਲਈ।'

ਉਹ ਨਿਰੁਤਰ ਜਿਹਾ ਹੋ ਕੇ ਆਖਣ ਲਗਾ—'ਮੇਰੇ ਪ੍ਰਭੂ ਨੇ ਹੀ ਤਾਂ ਤੁਹਾਨੂੰ ਭੇਜਿਆ ਹੋਵੇਗਾ।'

ਕਬੀਰ ਜੀ ਕਹਿਣ ਲਗੇ—'ਠੀਕ ਗੱਲ ਹੈ ਮੇਰੇ ਰਾਮ ਨੇ ਹੀ ਮੈਨੂੰ ਤੁਹਾਡੇ ਪਾਸ ਭੇਜਿਆ ਹੈ। ਮਨੁੱਖ ਹੀ ਮੇਰੇ ਰਾਮ ਨੇ ਮਨੁੱਖ ਦੇ ਰੋਗ ਦਾ ਇਲਾਜ ਬਣਾਇਆ ਹੈ, ਪਰੰਤੂ ਅਸਲ ਇਲਾਜ ਆਪਣਾ ਹੀ ਕਰ ਸਕਦਾ ਏ। ਮੇਰੇ ਰਾਮ ਜੀ ਏਸੇ ਲਈ ਗ੍ਰਿਹਸਤ ਵਿਚ ਰਾਜ਼ੀ ਰਹਿੰਦੇ ਹਨ, ਕਿਉਂਕਿ ਏਥੇ ਆਦਮੀ ਦੇ ਇਲਾਜ ਲਈ ਉਸ ਦੀ ਪਤਨੀ ਤੇ ਧੀਆਂ ਪੁੱਤਰ ਹਰ ਵੇਲੇ ਮੌਜੂਦ ਰਹਿੰਦੇ ਹਨ। ਮੇਰਾ ਰਾਮ ਇਲਾਜ ਤਾਂ ਕਰਦਾ ਏ, ਪਰੰਤੂ ਆਪਣੇ ਬੰਦਿਆਂ ਦੀ ਰਾਹੀਂ, ਇਸ ਲਈ ਇਹ ਇਲਾਜ ਗ੍ਰਿਹਿਸਤ ਵਿਚੋਂ ਹੀ ਨਿਕਲਦਾ ਹੈ। ਇਹ ਉਪਦੇਸ਼ ਸੁਣਕੇ ਉਸ ਸਾਧੂ ਦੀਆਂ ਅੱਖਾਂ ਖੁਲ੍ਹ ਗਈਆਂ ਤੇ ਪਖੰਡ ਭਰਿਆ ਤਿਆਗੀ ਜੀਵਨ ਛੱਡ ਕੇ ਉਸ ਨੇ ਗ੍ਰਿਹਿਸਤ ਧਰਮ ਨੂੰ ਅਪਣਾ ਲਿਆ।

ਕਬੀਰ ਜੀ ਤੇ ਲੋਈ ਜੀ ਆਦਰਸ਼ਕ ਪਤੀ ਪਤਨੀ ਸਨ ਤੇ ਇਕ ਦੂਜੇ ਲਈ ਜਾਨ ਦਿੰਦੇ ਸਨ, ਇਸ ਲਈ ਉਹਨਾਂ ਦਾ ਗ੍ਰਿਹਿਸਤ ਜੀਵਨ ਬਹੁਤ ਹੀ ਸੁਖੀ ਸੀ ਤੇ ਉਹਨਾਂ ਨੂੰ ਵੇਖ ਕੇ ਸਾਰੇ ਹੀ ਉਹਨਾਂ ਵਾਂਗ ਪ੍ਰਵਾਰਕ ਖੁਸ਼ੀ ਮਾਨਣੀ ਚਾਹੁੰਦੇ ਸਨ। ਇਕ ਦਿਨ ਉਹਨਾਂ ਦਾ ਇਕ ਸੇਵਕ ਬੜੀ ਪਰੇਸ਼ਾਨੀ ਦੀ ਹਾਲਤ ਵਿਚ ਉਨ੍ਹਾਂ ਦੀ ਸੇਵਾ ਵਿਚ ਹਾਜ਼ਰ ਹੋਇਆ ਅਤੇ ਬੇਨਤੀ ਕੀਤੀ—'ਮਹਾਰਾਜ ਸਾਡਾ ਪਰਿਵਾਰਕ ਜੀਵਨ ਬੜਾ ਦੁਖੀ ਹੈ, ਇਸ ਨੂੰ ਸੁਖੀ ਬਨਾਉਣ ਦਾ ਸਾਧਨ

ਦਸੋ ।'

ਕਬੀਰ ਜੀ ਨੇ ਫੁਰਮਾਇਆ—'ਭਾਈ ਇਸ ਤਰ੍ਹਾਂ ਦੁਖੀ ਤੇ ਪ੍ਰੇਸ਼ਾਨ ਹੋਣ ਦੀ ਲੋੜ ਨਹੀਂ ਹੈ। ਕਲ੍ਹ ਦੁਪਹਿਰ ਨੂੰ ਏਥੇ ਆ ਜਾਣਾ ਅਤੇ ਨਾਲ ਹੀ ਆਪਣੀ ਧਰਮ ਪਤਨੀ ਨੂੰ ਭੀ ਲਈ ਆਉਣਾ।'

'ਸਤਿ ਬਚਨ' ਕਹਿ ਕੇ ਉਹ ਪ੍ਰੇਮੀ ਚਲਿਆ ਗਿਆ ਅਤੇ ਦੂਜੇ ਦਿਨ ਦੱਸੇ ਹੋਏ ਠੀਕ ਵਕਤ ਪਰ ਸਮੇਤ ਆਪਣੀ ਔਰਤ ਦੇ ਆਣ ਪੁਜਿਆ ।

ਇਸ ਸਮੇਂ ਕਬੀਰ ਜੀ ਮਿੱਟੀ ਵਿਚ ਪਾਣੀ ਪਾ ਕੇ ਉਸ ਨੂੰ ਆਟੇ ਵਾਂਗ ਗੁੰਨ ਰਹੇ ਸਨ। ਉਹਨਾਂ ਦੇ ਆਉਣ ਪਰ ਉਹਨਾਂ ਨੇ ਲੋਈ ਨੂੰ ਅਵਾਜ਼ ਮਾਰੀ ਤੇ ਉਹ ਆ ਕੇ ਪੁੱਛਣ ਲਗੀ—'ਪਤੀ ਜੀ ਦਸੋ ਦਾਸੀ ਲਈ ਕੀ ਹੁਕਮ ਹੈ ?'

'ਲੋਈਏ ਕੁਝ ਘਿਉ ਲਿਆ ਇਸ ਵਿਚ ਪਾਉਣਾ ਹੈ।'

'ਸਤਿ ਬਚਨ' ਕਹਿ ਕੇ ਲੋਈ ਅੰਦਰ ਗਈ ਅਤੇ ਘਿਉ ਵਾਲਾ ਕੁੱਜਾ ਲਿਆ ਕੇ ਪਤੀ ਦੇ ਸਾਹਮਣੇ ਰੱਖ ਦਿਤਾ।

ਕਬੀਰ ਜੀ ਨੇ ਪੁੱਤਰ ਨੂੰ ਅਵਾਜ਼ ਮਾਰ ਕੇ ਕਿਹਾ—'ਕਮਾਲ ਮੈਂ ਮਿੱਟੀ ਗੁੰਨ ਲਈ ਹੈ, ਰੋਟੀਆਂ ਪਕਾਉਣੀਆਂ ਹਨ, ਬਾਲਣ ਲੈ ਆ ।

ਪੁੱਤਰ ਬਾਲਣ ਲੈ ਆਇਆ ਤਾਂ ਕਬੀਰ ਜੀ ਨੇ ਪੁੱਤਰੀ ਨੂੰ ਤੰਦੂਰ ਤਾਉਣ ਲਈ ਕਿਹਾ ਅਤੇ ਉਸ ਨੇ ਉਸੇ ਵੇਲੇ ਬਿਨਾਂ ਕਿੰਤੂ ਕਹਿਣ ਦੇ ਹੁਕਮ ਦੀ ਪਾਲਣਾ ਕੀਤੀ।

ਤੰਦੂਰ ਤਪ ਗਿਆ ਤਾਂ ਗੁੰਨੀ ਹੋਈ ਮਿੱਟੀ ਪਰਾਤ ਵਿਚ ਰੱਖ ਕੇ ਉੱਪਰ ਪੋਣਾ ਦੇ ਕੇ ਕਬੀਰ ਜੀ ਨੇ ਤੰਦੂਰ ਕੋਲ ਜਾ ਰੱਖੀ ਅਤੇ ਲੋਈ ਨੂੰ ਫਿਰ ਅਵਾਜ਼ ਦੇ ਕੇ ਆਖਿਆ—'ਲੈ ਸੁਣ ਭਾਗਾਂ-ਵਾਲੀਏ ਲਾ ਲੈ ਰੋਟੀਆਂ ਤੇ ਖੁਆ ਇਸ ਪ੍ਰੇਮੀ ਤੇ ਇਸ ਦੀ ਧਰਮ ਪਤਨੀ ਨੂੰ ।'

ਫਿਰ ਜਦ ਉਸ ਪ੍ਰੇਮੀ ਤੇ ਪ੍ਰੇਮਣ ਨੇ ਵੇਖਿਆ—ਮੱਖਣ ਜਿਹਾ ਚਿੱਟੇ ਦੁਧ ਵਰਗਾ ਆਟਾ ਤੇ ਉਸਦੀਆਂ ਰੋਟੀਆਂ ਲਗਦੀਆਂ ਵੇਖੀਆਂ ਤਾਂ ਹੋਰ ਹੈਰਾਨ ਰਹਿ ਗਏ ਲੋਈ ਨੇ ਬੜੇ ਪ੍ਰੇਮ ਨਾਲ ਉਨ੍ਹਾਂ ਨੂੰ ਪ੍ਰਸ਼ਾਦ ਛਕਾਇਆ। ਜਿਤਨਾ

ਸਵਾਦ ਉਹਨਾਂ ਨੂੰ ਇਹ ਰੋਟੀਆਂ ਖਾ ਕੇ ਆਇਆ। ਉਹਨਾਂ ਨੂੰ ਇਸ ਤੋਂ ਪਹਿਲਾਂ ਕਦੇ ਨਹੀਂ ਸੀ ਆਇਆ।

ਕਬੀਰ ਜੀ ਨੇ ਹੱਸ ਕੇ ਕਿਹਾ—ਇਹ ਸਭ ਪ੍ਵਾਰਕ ਏਕੇ ਦੀ ਬਰਕਤ ਹੈ। ਇਹ ਤੁਸੀਂ ਮਿੱਟੀ ਤੋਂ ਆਟਾ ਬਣਦਾ ਹੋਇਆ ਹੀ ਵੇਖਿਆ ਹੈ। ਘਰ ਗ੍ਰਿਹਿਸਤੀ ਦੇ ਏਕੇ ਨਾਲ ਇਸੇ ਤਰ੍ਹਾਂ ਮਿੱਟੀ ਤੋਂ ਸੋਨਾ ਭੀ ਬਣ ਜਾਂਦਾ ਹੈ। ਇਹੋ ਕੁੰਜੀ ਹੈ ਗ੍ਰਿਹਸਤ ਜੀਵਨ ਦੀ, ਸਫਲਤਾ ਤੇ ਸੁਖ ਦੀ, ਇਕ ਦੂਜੇ ਤੇ ਪੂਰਨ ਭਰੋਸਾ ਕਰਕੇ ਕਿਹਾ ਮੰਨੋ। ਪਿਆਰ ਤੇ ਸਤਿਕਾਰ ਨਾਲ ਰਹੋ। ਇਕ ਦੂਜੇ ਤੇ ਪੂਰਾ ਭਰੋਸਾ ਕਰੋ। ਫਿਰ ਉਹ ਘਰ ਸਵਰਗ ਦੀ ਨਿਆਈਂ ਹੋਵੇਗਾ। ਪਰੰਤੂ ਜਿਸ ਘਰ ਵਿਚ ਏਕਾ, ਸਤਿਕਾਰ ਅਤੇ ਭਰੋਸਾ ਨਹੀਂ ਹੋਵੇਗਾ, ਉਹ ਇਸ ਦੇ ਉਲਟ ਨਰਕ ਦੇ ਸਮਾਨ ਬਣੇ ਰਹਿਣਗੇ।

ਰਾਮ ਜੀ ਦੀ ਭਗਤੀ ਵਿਚ ਮਨ ਭੀ ਸ਼ਾਂਤੀ ਨਾਲ ਹੀ ਲਗਦਾ ਹੈ ਅਤੇ ਸ਼ਾਂਤੀ ਕੇਵਲ ਉਸ ਘਰ ਵਿਚ ਹੀ ਵੱਸਦੀ ਹੈ। ਜਿਥੇ ਏਕਤਾ, ਸਤਿਕਾਰ ਤੇ ਭਰੋਸਾ ਹੋਵੇ। ਜਿਥੇ ਇਹ ਗੁਣ ਨਹੀਂ ਹਨ। ਉਸ ਘਰ ਦੇ ਵੱਸਣ ਵਾਲੇ ਇਥੇ ਭੀ ਬੇਚੈਨੀ ਤੇ ਦੁਖ ਦਾ ਜੀਵਨ ਗੁਜ਼ਾਰਦੇ ਹਨ ਅਤੇ ਮਰ ਕੇ ਵੀ ਉਹਨਾਂ ਨੂੰ ਚੈਨ ਨਹੀਂ ਮਿਲਦਾ ਕਿਉਂਕਿ ਇਥੋਂ ਦੀ ਬੇਚੈਨੀ ਪ੍ਰੇਸ਼ਾਨੀ ਦੇ ਕਾਰਨ ਉਹ ਕੋਈ ਵੀ ਨੇਕੀ ਦਾ ਕੰਮ ਇਥੇ ਨਹੀਂ ਕਰ ਸਕਦੇ ਅਤੇ ਨਾ ਹੀ ਰਾਮ ਜੀ ਦੇ ਨਾਮ ਦੀ ਮਾਲਾ ਹੀ ਜਪ ਸਕਦੇ ਹਨ। ਇਸ ਲਈ ਇਥੇ ਉਥੇ ਹਰ ਥਾਂ ਉਹਨਾਂ ਦੀ ਆਤਮਾ ਅਸ਼ਾਂਤ ਰਹਿੰਦੀ ਹੈ ਅਤੇ ਕਿਧਰੇ ਵੀ ਉਹਨਾਂ ਨੂੰ ਸ਼ਾਂਤੀ ਨਸੀਬ ਨਹੀ ਹੁੰਦੀ। ਕਬੀਰ ਜੀ ਨੇ ਫੁਰਮਾਇਆ—'ਗ੍ਰਿਹਸਤ ਦਾ ਸੁਖ ਅਤੇ ਸ਼ਾਂਤੀ ਇਸ ਤਰ੍ਹਾਂ ਮਿਲਦੀ ਹੈ ਅਤੇ ਇਹ ਸੁਖ ਤੇ ਸ਼ਾਂਤੀ ਕਲਿਆਣ ਦੇ ਕਾਰਨ ਭੀ ਬਣਦੇ ਹਨ।'

ਕਬੀਰ ਜੀ ਦਾ ਇਹ ਕੌਤਕ ਵੇਖ ਕੇ ਤੇ ਉਸ ਦੇ ਨਾਲ ਹੀ ਇਹ ਉਪਦੇਸ਼ ਸੁਣ ਕੇ ਉਸ ਪ੍ਰੇਮੀ ਅਤੇ ਉਸ ਦੀ ਧਰਮ ਪਤਨੀ ਪਰ ਇਤਨਾ ਗਹਿਰਾ ਅਸਰ ਹੋਇਆ ਕਿ ਉਹਨਾਂ ਨੇ ਅਗੇ ਤੋਂ ਆਪਣੇ ਘਰ ਵਿਚ ਪ੍ਰੇਮ ਭਰੋਸੇ ਤੇ ਸਤਿਕਾਰ

ਨਾਲ ਰਹਿਣ ਦਾ ਪ੍ਰਣ ਕਰ ਲਿਆ। ਉਹਨਾਂ ਦਾ ਦੁਖੀ ਗ੍ਰਿਹਸਤ ਸੁਖਾਂ ਦਾ ਸਵਰਗ ਬਣ ਗਿਆ ਤੇ ਹੋਰ ਬਹੁਤ ਸਾਰੇ ਪ੍ਰਵਾਰਾਂ ਨੂੰ ਭੀ ਇਸ ਤੋਂ ਸੁਖਾਂ ਭਰੀ ਰੋਸ਼ਨੀ ਪ੍ਰਾਪਤੀ ਹੋਈ।

# ਕੋਹੜੀ ਦਾ ਕੋਹੜ ਹਟਾਉਣਾ

*ਰਾਮ ਨਾਮ ਇਕ ਜਾਦੂ ਐਸਾ, ਜਿਸ ਦੇ ਕਾਬੂ ਆਇ॥*
*ਹੋਵਨ ਦੂਰ ਕਰੋਪੀਆਂ ਸਭੇ ਦੂਖ ਗਵਾਇ॥*
*ਕੋੜ੍ਹ ਕੁਸ਼ਟੀਆਂ ਦਾ ਹਰੇ, ਦੇਹ ਕੁੰਦਨ ਹੋ ਜਾਇ॥*
*ਕੱਟੀਆਂ ਜਾਣ ਚੁਰਾਸੀਆਂ, ਕਬੀਰ ਰਾਮ ਜਾਂ ਭਾਇ॥*

ਕਬੀਰ ਜੀ ਦੀ ਮਹਿਮਾ ਦੂਰ ਤਕ ਫੈਲ ਗਈ। ਲੋਕ ਰਾਮ ਦਾ ਪਿਆਰਾ ਭਗਤ ਸਮਝ ਕੇ ਦੂਰ ਦੂਰ ਤੋਂ ਉਹਨਾਂ ਦੇ ਦਰਸ਼ਨਾਂ ਨੂੰ ਆਉਂਦੇ ਅਤੇ ਨਿਹਾਲ ਹੋ ਕੇ ਜਾਂਦੇ। ਸਿਆਣੇ ਕਹਿੰਦੇ ਹਨ ਪਤੀ ਤੇ ਪਤਨੀ ਦੇ ਸਰੀਰ ਦੋ ਹੁੰਦੇ ਹਨ ਅਤੇ ਜਾਨ ਇਕ ਹੁੰਦੀ ਹੈ। ਇਹ ਗੱਲ ਭੀ ਕਹੀ ਜਾਂਦੀ ਹੈ ਕਿ ਪਤੀ ਦੇ ਕਰਮਾਂ ਦਾ ਅੱਧਾ ਫਲ ਪਤਨੀ ਨੂੰ ਮਿਲਦਾ ਹੈ। ਕਬੀਰ ਜੀ ਤੇ ਲੋਈ ਜੀ ਬਾਬਤ ਇਹ ਗੱਲ ਠੀਕ ਜਾਪਦੀ ਏ। ਲੋਈ ਜੀ ਭੀ ਰਾਮ ਨਾਮ ਵਿਚ ਰੰਗੀ ਹੋਈ ਸੀ ਅਤੇ ਉਸ ਦੀ ਜੀਭ ਵਿਚ ਇਸ ਰੰਗਤ ਨਾਲ ਭਾਰੀ ਅਸਰ ਆ ਗਿਆ ਸੀ।

ਇਕ ਦਿਨ ਜਦ ਕਬੀਰ ਜੀ ਘਰ ਨਹੀਂ ਸਨ ਤਾਂ ਦਰਵਾਜ਼ਾ ਖੜਕਿਆ। ਲੋਈ ਜੀ ਨੇ ਉੱਠ ਕੇ ਜਦ ਉਹ ਦਰਵਾਜ਼ਾ ਖੋਲ੍ਹਿਆ ਤਾਂ ਸਾਹਮਣੇ ਇਕ ਡਾਢੀ ਹੀ ਤਰਸਯੋਗ ਹਾਲਤ ਵਾਲਾ ਕੋਹੜੀ ਖੜਾ ਸੀ। ਉਸ ਦੇ ਸਾਰੇ ਅੰਗ ਫਟੇ ਹੋਏ ਤੇ ਝੜੇ ਹੋਏ ਸਨ ਅਤੇ ਜ਼ਖਮਾਂ ਵਿਚੋਂ ਭਾਰੀ ਬਦਬੂ ਆ ਰਹੀ ਸੀ। ਲੋਈ ਜੀ ਦੇ ਸਾਹਮਣੇ ਸਿਰ ਨਿਵਾ ਕੇ ਉਸ ਨੇ ਪੁਛਿਆ—'ਮਾਤਾ ਜੀ ਮੈਂ ਕਬੀਰ ਸਾਹਿਬ ਦੇ ਦਰਸ਼ਨਾਂ ਨੂੰ ਆਇਆ ਹਾਂ। ਸੁਣਿਆ ਹੈ ਕਿ ਉਹਨਾਂ ਪਾਸ ਇਕ ਅਜੇਹੀ ਦਵਾਈ ਹੈ ਕਿ ਜੋ ਕੋਹੜ ਹਟਾ ਦਿੰਦੀ ਹੈ।'

ਇਹ ਆਖ ਕੇ ਉਹ ਕੋਹੜੀ ਉਥੇ ਦਰਵਾਜ਼ੇ ਦੇ ਬਾਹਰ ਹੀ ਬੈਠ ਗਿਆ। ਕਬੀਰ ਜੀ ਇਸ ਸਮੇਂ ਘਰ ਨਹੀਂ ਸਨ। ਪਰੰਤੂ ਜਿਹੜੀ ਦਵਾਈ ਪਤੀ ਪਾਸ ਮੌਜੂਦ ਸੀ। ਉਹ ਪਤਨੀ ਪਾਸ ਭੀ ਮੌਜੂਦ ਸੀ ਰੋਗੀ ਦੀ ਦੀਨ ਦਸ਼ਾ ਵੇਖ ਕੇ ਉਸ ਨੂੰ ਡਾਢਾ ਤਰਸ ਆ ਗਿਆ। ਉਸ ਨੇ ਅੰਦਰੋਂ ਠੰਢਾ ਪਾਣੀ ਲਿਆ ਕੇ ਉਸ ਨੂੰ ਪਿਆਇਆ ਅਤੇ ਕਿਹਾ—'ਬੇਟਾ! ਤੇਰੇ ਇਸ ਰੋਗ ਦਾ ਇਲਾਜ ਆਪਣੇ ਰਾਮ ਦੀ ਕ੍ਰਿਪਾ ਨਾਲ ਮੈਂ ਕਰਾਂਗੀ।'

ਇਸ ਦੇ ਪਿਛੋਂ ਰਾਮ ਨਾਮ ਦਾ ਜਾਦੂ ਚਲਿਆ। ਲੋਈ ਜੀ ਨੇ ਆਖਿਆ— 'ਬੇਟਾ ਰਾਮ ਜੀ ਦੇ ਚਰਨਾਂ ਦਾ ਧਿਆਨ ਧਰ।'

ਕੋਹੜੀ ਨੇ ਆਪਣੀਆਂ ਨਿਗਾਹਾਂ ਧਰਤੀ ਵਿਚ ਗੱਡ ਦਿਤੀਆਂ। ਜਿਸ ਤਰ੍ਹਾਂ ਉਹ ਸਾਰੀ ਧਰਤੀ ਨੂੰ ਰਾਮ ਜੀ ਦੇ ਚਰਨ ਸਮਝਦਾ ਹੋਵੇ।

ਲੋਈ ਨੇ ਕਿਹਾ—'ਬੇਟਾ ਬੋਲ ਰਾਮ!'

ਕੋਹੜੀ ਨੇ ਰਾਮ ਨਾਮ ਦਾ ਉਚਾਰਨ ਕੀਤਾ। ਪਰੰਤੂ ਉਸ ਦੀ ਹਾਲਤ ਜਿਉਂ ਦੀ ਤਿਉਂ ਰਹੀ। ਲੋਈ ਜੀ ਦੇ ਕਹਿਣ ਤੇ ਜਦ ਉਸ ਨੇ ਦੂਸਰੀ ਵਾਰ 'ਰਾਮ' ਆਖਿਆ ਤਾਂ ਉਸ ਦਾ ਕੋਹੜ ਕਟਿਆ ਗਿਆ ਅਤੇ ਸਰੀਰ ਕੁੰਦਨ ਵਰਗਾ ਸੋਹਣਾ ਤੇ ਸਾਫ ਹੋ ਗਿਆ। ਲੋਈ ਜੀ ਨੇ ਉਸ ਨੂੰ ਇਕ ਵਾਰ ਫੇਰ ਰਾਮ ਆਖਣ ਲਈ ਕਿਹਾ ਤੇ ਉਸ ਦੇ ਉਚਾਰਨ ਨਾਲ ਉਸ ਦੀ ਆਤਮਾ ਵਿਚ ਇਕ ਮਿੱਠੀ ਜਿਹੀ ਅੰਮ੍ਰਿਤ ਮਈ ਫੁਹਾਰ ਨਾਲ ਸ਼ਾਂਤੀ ਆ ਗਈ। ਕੋਹੜੀ ਨੌ-ਬਰ-ਨੌ ਹੋ ਕੇ ਲੋਈ ਜੀ ਤੇ ਕਬੀਰ ਜੀ ਨੂੰ ਅਸੀਸਾਂ ਦੇਂਦਾ ਹੋਇਆ ਉਥੋਂ ਤੁਰ ਪਿਆ।

ਹਾਲਾਂ ਉਹ ਬਹੁਤ ਦੂਰ ਨਹੀਂ ਸੀ ਗਿਆ ਕਿ ਅਗੋਂ ਕਬੀਰ ਜੀ ਆਉਂਦੇ ਮਿਲ ਗਏ। ਇਸ ਸਮੇਂ ਉਹ 'ਧੰਨ ਕਬੀਰ ਜੀ, ਧੰਨ ਕਬੀਰ ਜੀ' ਆਖ ਰਿਹਾ ਸੀ। ਕਬੀਰ ਜੀ ਨੇ ਆਪਣਾ ਆਪ ਪ੍ਰਗਟ ਨਾ ਕਰਦੇ ਹੋਏ ਉਸ ਤੋਂ ਪੁਛਿਆ— 'ਰਾਮ ਜਨਾਂ! ਤੂੰ ਇਹ ਧੰਨ ਕਬੀਰ, ਧੰਨ ਕਬੀਰ ਕਿਉਂ ਕਰ ਰਿਹਾ ਏਂ?'

ਉਸ ਨੇ ਉੱਤਰ ਦਿਤਾ—'ਕਿਸ ਤਰ੍ਹਾਂ ਨਾ ਕਰਾਂ, ਮੇਰਾ ਤਾਂ ਪਾਰ-ਉਤਾਰਾ

ਹੋ ਗਿਆ ਹੈ ਉਸ ਦੇ ਘਰੋਂ । ਹੁਣੇ ਮੈਂ ਕੋਹੜ ਦੀ ਬੀਮਾਰੀ ਨਾਲ ਸੜਦਾ ਉਥੇ ਪੁੱਜਾ ਸਾਂ ਅਤੇ ਹੁਣ ਵੇਖ ਲੈ ਮੇਰਾ ਸਰੀਰ ਕੁੰਦਨ ਵਰਗਾ ਸੁੰਦਰ ਤੇ ਨਿਰੋਆ ਹੈ । ਕਬੀਰ ਜੀ ਮਹਾਰਾਜ ਤਾਂ ਮਿਲੇ ਹੀ ਨਹੀਂ । ਉਹਨਾਂ ਦੀ ਘਰ ਵਾਲੀ ਮਾਤਾ ਲੋਈ ਜੀ ਨੇ ਹੀ ਤਿੰਨ ਵਾਰ 'ਰਾਮ ਰਾਮ ਰਾਮ' ਜਪਾ ਕੇ ਮੇਰਾ ਕੋਹੜ ਦੂਰ ਕਰ ਦਿੱਤਾ ਹੈ ਅਤੇ ਮੈਂ ਤੰਦਰੁਸਤ ਹੋ ਕੇ ਘਰ ਨੂੰ ਜਾ ਰਿਹਾ ਹਾਂ ।'

ਇਹ ਸੁਣ ਕੇ ਕਬੀਰ ਜੀ ਘਰ ਆ ਗਏ । ਪਰ ਲੋਈ ਜੀ ਨਾਲ ਨਹੀਂ ਬੋਲੇ । ਗੁੱਸੇ ਜਿਹੇ ਹੋ ਕੇ ਇਕ ਪਾਸੇ ਵਲ ਉਸ ਨੂੰ ਪਿੱਠ ਦੇ ਕੇ ਬੈਠ ਗਏ । ਪਤੀ ਦਾ ਗੁੱਸਾ ਵੇਖ ਕੇ ਪਤਨੀ ਤੋਂ ਬੈਠਾ ਨਾ ਗਿਆ । ਉਹ ਆਪ ਉੱਠ ਕੇ ਪਤੀ ਪਾਸ ਆਈ ਚਰਨਾਂ ਨੂੰ ਹੱਥ ਲਾ ਕੇ ਬੋਲੀ—'ਸਵਾਮੀ ਜੀ ਕੀ ਤੁਸੀਂ ਮੇਰੇ ਨਾਲ ਗੁੱਸੇ ਹੋ ਗਏ ਹੋ ?'

'ਕਿਉਂ ਨਹੀਂ ਤੇਰਾ ਮੇਰੇ ਰਾਮ ਜੀ ਤੇ ਭਰੋਸਾ ਜੁ ਨਹੀਂ ਰਿਹਾ ।' ਕਬੀਰ ਜੀ ਨੇ ਉੱਤਰ ਦਿਤਾ ।

'ਹੈਂ ਮੇਰਾ ਰਾਮ ਜੀ ਪਰ ਭਰੋਸਾ ਨਹੀਂ ਰਿਹਾ—ਕਿਸ ਤਰ੍ਹਾਂ ?' ਲੋਈ ਜੀ ਨੇ ਹੈਰਾਨੀ ਨਾਲ ਪੁਛਿਆ ।

'ਇਸ ਤੋਂ ਪ੍ਰਗਟ ਹੁੰਦੀ ਹੈ ਇਹ ਗੱਲ ਕਿ ਰਾਮ ਦਾ ਨਾਮ ਤਾਂ ਇਕ ਵਾਰ ਕਹਿਣ ਨਾਲ ਹੀ ਮਨੁੱਖ ਦੀ ਚੁਰਾਸੀ ਕੱਟੀ ਜਾਂਦੀ ਹੈ ਪਰੰਤੂ ਤੂੰ ਇਕ ਆਦਮੀ ਦਾ ਕੋਹੜ ਹਟਾਉਣ ਲਈ ਉਸ ਤੋਂ ਤਿੰਨ ਵਾਰ ਰਾਮ ਦਾ ਨਾਮ ਜਪਾਇਆ ਹੈ ।' ਕਬੀਰ ਜੀ ਨੇ ਕਿਹਾ ।

ਲੋਈ ਜੀ ਨੇ ਹੱਥ ਜੋੜ ਕੇ ਕਿਹਾ—'ਸਵਾਮੀ ਜੀ ਤੁਸਾਂ ਗਲਤ ਸਮਝਿਆ ਹੈ । ਮੈਨੂੰ ਉਸ ਗਰੀਬ ਤੇ ਡਾਢਾ ਤਰਸ ਆ ਗਿਆ ਸੀ ਇਕ ਵਾਰ 'ਰਾਮ' ਜਪਾਕੇ ਮੈਂ ਉਸ ਦੇ ਮੰਦੇ ਕਰਮਾਂ ਦੇ ਅਸਰ ਨੂੰ ਕੱਟਿਆ ਕਿ ਜਿਸ ਦਾ ਫਲ ਉਹ ਕੋਹੜੀ ਹੋ ਕੇ ਭੋਗ ਰਿਹਾ ਸੀ । ਜਦ ਉਸ ਦੇ ਮਾੜੇ ਕਰਮਾਂ ਦਾ ਅਸਰ ਕੱਟਿਆ ਗਿਆ ਤਾਂ ਦੂਸਰੀ ਵਾਰ ਰਾਮ ਜਪਾ ਕੇ ਮੈਂ ਉਸ ਦੇ ਸਰੀਰ ਔ ਾਂਚੇ

ਰੋਗ ਕੱਟ ਦਿਤੇ ਪਰੰਤੂ ਫੇਰ ਸੋਚਿਆ ਕਿ ਜਦ ਇਹ ਕਬੀਰ ਭਗਤ ਦੇ ਘਰ ਇਤਨੀ ਸ਼ਰਧਾ ਨਾਲ ਆਇਆ ਹੈ ਤਾਂ ਇਸ ਦੇ ਆਤਮਕ ਰੋਗਾਂ ਨੂੰ ਭੀ ਕਿਉਂ ਨਾ ਕੱਟ ਦਿਤਾ ਜਾਵੇ। ਇਸ ਲਈ ਤੀਜੀ ਵਾਰ ਰਾਮ ਦਾ ਨਾਮ ਜਪਾ ਕੇ ਮੈਂ ਉਸ ਦੇ ਆਤਮਕ ਰੋਗਾਂ ਨੂੰ ਕੱਟ ਕੇ ਉਸ ਦਾ ਕਲਿਆਣ ਕੀਤਾ ਹੈ। ਇਸ ਲਈ ਸਵਾਮੀ ਜੀ ਇਹ ਨਾ ਸਮਝੋ ਕਿ ਮੇਰਾ ਰਾਮ ਜੀ ਪਰ ਭਰੋਸਾ ਨਹੀਂ ਹੈ। ਮੈਂ ਤਾਂ ਉਸ ਤੇ ਤਰਸ ਕਰ ਕੇ ਉਸ ਦਾ ਦੀਨ ਤੇ ਦੁਨੀਆਂ ਸਭ ਕੁਝ ਸਵਾਰਨ ਲਈ ਤਿੰਨ ਵਾਰ ਰਾਮ ਜੀ ਦਾ ਨਾਮ ਜਪਾਇਆ ਹੈ।'

ਇਹ ਸੁਣ ਕੇ ਕਬੀਰ ਜੀ ਹੱਸ ਪਏ ਅਤੇ ਬੋਲੇ—'ਲੋਈ! ਇਸੇ ਤਰ੍ਹਾਂ ਮੇਰੇ ਰਾਮ ਜੀ ਤੇ ਅਟੁਟ ਭਰੋਸਾ ਰਖੋ ਅਤੇ ਉਸ ਦੇ ਪਵਿਤਰ ਨਾਮ ਦੁਆਰਾ ਅੰਮ੍ਰਿਤ ਬਰਖਾ ਕਰਕੇ ਦੁਨੀਆਂ ਦੇ ਦੁੱਖ ਕਟਦੇ ਰਹੋ। ਬੰਦੇ ਦੀ ਸੇਵਾ ਨਾਲ ਮੇਰੇ ਰਾਮ ਜੀ ਬੜੇ ਪ੍ਰਸੰਨ ਹੁੰਦੇ ਹਨ ਅਤੇ ਆਪਣੀਆਂ ਮੇਹਰਾਂ ਦਾ ਹੱਥ ਹੋਰ ਸਾਡੇ ਵਲ ਵਧਾਉਂਦੇ ਹਨ।'

## ਰਾਮ ਜੀ ਭੰਡਾਰੀ ਹਨ

*ਗੂਜਰੀ ਘਰੁ ੩॥ ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥*
*ਏ ਬਾਰਿਕ ਕੈਸੇ ਜੀਵਹਿ ਰਘੁਰਾਈ॥੧॥*
*ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ॥*
*ਹਰਿ ਕਾ ਨਾਮੁ ਲਿਖਿ ਲੀਓ ਸਰੀਰ॥੧॥ ਰਹਾਉ॥ (ਅੰਗ ੫੨੪)*

ਰਾਮ ਨਾਲ ਲਿਵ ਜੁੜ ਜਾਵੇ ਤਾਂ ਹੋਰ ਸਭ ਕੁਝ ਭੁੱਲ ਜਾਂਦਾ ਹੈ। ਕਬੀਰ ਜੀ ਭੀ ਰਾਮ ਜੀ ਦੀ ਭਗਤੀ ਵਿਚ ਏਨੇ ਲੀਨ ਹੋਏ ਕਿ ਹੋਰ ਸਭ ਕੁਝ ਸਾਰਾ ਕਾਰ-ਵਿਹਾਰ ਭੁੱਲ ਗਏ। ਇਸ ਸਮੇਂ ਉਹਨਾਂ ਦਾ ਵਿਆਹ ਹੀ ਨਹੀਂ ਸੀ ਹੋ ਚੁਕਿਆ। ਸਗੋਂ ਇਕ ਪੁੱਤਰ ਅਤੇ ਇਕ ਧੀ ਦੇ ਪਿਤਾ ਭੀ ਬਣ ਚੁੱਕੇ ਸਨ। ਹੁਣ ਖੱਡੀ ਤੇ ਅੱਵਲ ਤਾਂ ਉਹ ਬੈਠਦੇ ਹੀ ਨਹੀਂ ਸਨ ਅਤੇ ਜੇਕਰ ਬੈਠਦੇ ਵੀ ਸਨ ਤਾਂ ਰਾਮ ਰਾਮ ਕਰਕੇ ਹੀ ਉਠ ਬੈਠਦੇ ਸਨ। ਢਿੱਡ ਪੈਸਿਆਂ ਬਿਨਾਂ

ਨਹੀਂ ਭਰਦੇ ਅਤੇ ਕੰਮ ਤੋਂ ਬਿਨਾਂ ਪੈਸੇ ਨਹੀਂ ਆਉਂਦੇ। ਕਬੀਰ ਜੀ ਦੀ ਇਸ ਤਰ੍ਹਾਂ ਉਪਰਾਮਤਾ ਤੇ ਉਸ ਨੇ ਕਿਹਾ—'ਬੱਚਾ ਜਦ ਤੂੰ ਤਣਨਾਂ ਬੁਣਨਾਂ ਸਭ ਕੁਝ ਛੱਡ ਦਿਤਾ ਹੈ ਤਾਂ ਇਹ ਸੋਚ ਕਿ ਪੈਸੇ ਕਿਥੋਂ ਆਉਣਗੇ ਅਤੇ ਇਸ ਟੱਬਰ ਦਾ ਢਿੱਡ ਕਿਸ ਤਰ੍ਹਾਂ ਭਰੇਗਾ।'

ਮਾਤਾ ਜੀ ਨੂੰ ਚੁੱਪ ਕਰਾਉਂਦਿਆਂ ਕਬੀਰ ਜੀ ਨੇ ਉਸਨੂੰ ਆਪਣੀ ਮਜਬੂਰੀ ਇਸ ਤਰ੍ਹਾਂ ਦੱਸੀ। ਉਹਨਾਂ ਨੇ ਕਿਹਾ—

*ਜਬ ਲਗੁ ਤਾਗਾ ਬਾਹਉ ਬੇਹੀ ॥ ਤਬ ਲਗੁ ਬਿਸਰੈ ਰਾਮੁ ਸਨੇਹੀ ॥੨॥ ਓਛੀ ਮਤਿ ਮੇਰੀ ਜਾਤਿ ਜੁਲਾਹਾ ॥ ਹਰਿ ਕਾ ਨਾਮੁ ਲਹਿਓ ਮੈ ਲਾਹਾ ॥੩॥ ਕਹਤ ਕਬੀਰ ਸੁਨਹੁ ਮੇਰੀ ਮਾਈ॥ ਹਮਰਾ ਇਨ ਕਾ ਦਾਤਾ ਏਕੁ ਰਘੁਰਾਈ ॥੪॥੨॥ (ਅੰਗ ੫੨੪)*

ਕਬੀਰ ਜੀ ਨੇ ਕਿਹਾ—ਮਾਤਾ ਇਹ ਸਮਝ ਜਦ ਮੈਨੂੰ ਨੀਚ ਜੁਲਾਹੇ ਨੂੰ ਰਾਮ ਮਿਲ ਗਿਆ ਹੈ ਤਾਂ ਮੇਰੀ ਲਿਵ ਇਸ ਨਾਲ ਲੱਗ ਗਈ ਹੈ। ਮੈਂ ਜਦ ਨਲੀ ਮੂੰਹ ਵਿਚ ਪਾ ਕੇ ਫੂਕ ਨਾਲ ਧਾਗਾ ਬਾਹਰ ਕਢਦਾ ਹਾਂ ਤਾਂ ਮੇਰੀ ਰਾਮ ਨਾਲ ਲੱਗੀ ਲਿਵ ਟੁੱਟ ਜਾਂਦੀ ਹੈ ਅਤੇ ਰਾਮ ਨਾਮ ਦੀ ਯਾਦ ਬਿਨਾਂ ਹੋਇਆ ਸਾਹ ਬਿਰਥਾ ਚਲਿਆ ਜਾਂਦਾ ਹੈ। ਬਾਕੀ ਰਹੀ ਤੇਰੀ ਇਹ ਚਿੰਤਾ ਕਿ ਖਾਣ ਨੂੰ ਕਿਥੋਂ ਮਿਲੇਗਾ ਸੋ ਇਹ ਬੇ-ਅਰਥ ਹੈ। ਮੇਰਾ ਤੁਹਾਡਾ ਤੇ ਇਹਨਾਂ ਸਾਰਿਆਂ ਨੂੰ ਦੇਣ ਵਾਲਾ ਭੰਡਾਰੀ ਮੇਰਾ ਰਾਮ ਹੀ ਹੈ। ਜਦ ਮਨੁੱਖ ਮਨੁੱਖ ਤੋਂ ਕੰਮ ਲੈ ਕੇ ਮਜ਼ਦੂਰੀ ਦਿੰਦਾ ਹੈ ਤਾਂ ਮੇਰਾ ਰਾਮ ਕਿਉਂ ਨਹੀਂ ਮੈਨੂੰ ਦੇਵੇਗਾ ਕਿ ਜਿਸ ਦਾ ਲੜ ਮੈਂ ਹਮੇਸ਼ਾ ਲਈ ਫੜ ਲਿਆ ਹੈ।

ਇਹਨਾਂ ਗਿਆਨ ਦੀਆਂ ਗੱਲਾਂ ਪਰ ਕਬੀਰ ਜੀ ਦੀ ਮਾਤਾ ਦਾ ਭਰੋਸਾ ਨਹੀਂ ਬਝਿਆ। ਉਸ ਨੇ ਕਿਹਾ—'ਪੁੱਤਰ ਮੈਂ ਤੇਰੇ ਰਾਮ ਨੂੰ ਨਹੀਂ ਜਾਣਦੀ। ਮੈਂ ਤਾਂ ਕੇਵਲ ਏਨਾ ਜਾਣਦੀ ਹਾਂ ਕਿ ਜੇਕਰ ਤੂੰ ਕਪੜਾ ਨਹੀਂ ਉਣੇਂਗਾ ਤਾਂ ਪੈਸੇ ਨਹੀਂ ਆਉਣਗੇ ਅਤੇ ਰੋਟੀ ਨਹੀਂ ਮਿਲੇਗੀ ਅਤੇ ਅਸਾਨੂੰ ਸਾਰਿਆਂ ਨੂੰ

ਭੁਖੇ ਮਰਨਾ ਪਵੇਗਾ । ਤੂੰ ਕਹਿੰਦਾ ਏਂ ਕਿ ਤੇਰਾ ਰਾਮ ਭੰਡਾਰੀ ਹੈ । ਪਰੰਤੂ ਉਸ ਦਾ ਭੰਡਾਰਾ ਹਾਲਾਂ ਤੱਕ ਕਿਸੇ ਵੇਖਿਆ ਨਹੀਂ ।'

ਮਾਤਾ ਜੀ ਜੇਕਰ ਤੁਸੀਂ ਮੇਰੇ ਰਾਮ ਪਰ ਭਰੋਸਾ ਕਰੋ ਤਾਂ ਉਸ ਦਾ ਭੰਡਾਰਾ ਤੁਸੀਂ ਭੀ ਦੇਖ ਸਕਦੇ ਹੋ । ਕਬੀਰ ਜੀ ਨੇ ਆਪਣੀ ਮਾਤਾ ਨੂੰ ਠੰਡਿਆਂ ਕਰਨ ਲਈ ਕਿਹਾ । ਪਰੰਤੂ ਉਸ ਦਾ ਮਨ ਸ਼ਾਂਤ ਨਹੀਂ ਹੋਇਆ ਸਗੋਂ ਉਸ ਦਾ ਦੁੱਖ ਅਤੇ ਸੰਤਾਪ ਹੋਰ ਵਧ ਗਿਆ । ਉਸ ਨੇ ਕੜਕ ਕੇ ਕਿਹਾ—'ਨਿਖੱਟੂਆ ਤੇਰੀਆਂ ਇਹ ਗੱਲਾਂ ਮੇਰੀ ਸਮਝ ਵਿਚ ਨਹੀਂ ਆਉਂਦੀਆਂ । ਤੂੰ ਏਧਰ ਆਪਣੇ ਭੰਡਾਰੀ ਰਾਮ ਦੇ ਗੁਣ ਗਾ ਰਿਹਾ ਏਂ ਤੇ ਏਧਰ ਘਰ ਵਿਚ ਰਾਤ ਨੂੰ ਪਕਾਣ ਜੋਗਾ ਆਟੇ ਦਾ ਬੁਕ ਭੀ ਨਹੀਂ ।'

ਕਬੀਰ ਜੀ ਮਾਤਾ ਦੀ ਇਹ ਗੱਲ ਸੁਣ ਕੇ ਚੁਪ ਹੋ ਗਏ ਅਤੇ ਅੱਖਾਂ ਮੀਟ ਕੇ ਆਪਣੇ ਰਾਮ ਜੀ ਨਾਲ ਲਿਵ ਜੋੜ ਲਈ । ਮਾਤਾ ਪਹਿਲਾਂ ਵਾਂਗ ਹੀ ਕਲਪਦੀ ਤੇ ਰੋਂਦੀ ਰਹੀ । ਇਉਂ ਜਾਪਦਾ ਸੀ ਕਿ ਉਹ ਬਿਲਕੁਲ ਹੀ ਨਿਰਾਸ ਹੋ ਚੁੱਕੀ ਹੈ ਅਤੇ ਉਸ ਨੂੰ ਆਸ ਦੀ ਕੋਈ ਭੀ ਕਿਰਨ ਨਜ਼ਰ ਨਹੀਂ ਆਉਂਦੀ । ਕਬੀਰ ਜੀ ਨੇ ਰਾਮ ਰਾਮ ਕਰਦੇ ਹੋਏ ਅੱਖਾਂ ਖੋਲ੍ਹੀਆਂ ਤੇ ਬੜੀ ਨਿਮਰਤਾ ਨਾਲ ਕਿਹਾ—'ਮਾਤਾ ਜੀ ਛੱਡੋ ਇਹ ਰੋਣਾ ਧੋਣਾ । ਜਾਓ ਰੋਟੀ ਟੁਕ ਦਾ ਆਹਰ ਕਰੋ । ਭੁੱਖ ਲਗੀ ਹੋਈ ਹੈ ।'

ਮਾਤਾ ਹੋਰ ਬੁਸਕ ਕੇ ਆਖਣ ਲੱਗੀ—'ਪੁੱਤਰ ਇਹੋ ਹੀ ਤਾਂ ਰੋਣਾ ਰੋ ਰਹੀ ਹਾਂ ਕਿ ਘਰ ਵਿਚ ਬੁੱਕ ਆਟੇ ਦਾ ਭੀ ਨਹੀਂ । ਰੋਟੀ ਟੁਕ ਦਾ ਆਹਰ ਕਾਹਦੇ ਨਾਲ ਕਰਾਂ । ਆਟਾ, ਘਿਉ, ਦਾਲ ਤੇ ਬਾਲਣ ਕੁਝ ਵੀ ਤਾਂ ਨਹੀਂ ਰਹਿ ਗਿਆ ਬਾਕੀ ਘਰ ਵਿਚ ।'

ਕਬੀਰ ਜੀ ਹੱਸ ਪਏ ਤੇ ਕਹਿਣ ਲੱਗੇ—'ਉੱਠ ਭੋਲੀਏ ਮਾਤਾ ! ਮੇਰੇ ਰਾਮ ਪਰ ਭਰੋਸਾ ਕਰ ਤੇ ਅੰਦਰ ਜਾ ਕੇ ਵੇਖ' ਪਰੰਤੂ ਇਸ ਪਰ ਭੀ ਕਬੀਰ ਜੀ ਦੀ ਮਾਤਾ ਆਪਣੀ ਥਾਂ ਤੋਂ ਨਹੀਂ ਹਿੱਲੀ ਤਾਂ ਕਬੀਰ ਜੀ ਨੇ ਉਸ ਦੀ ਬਾਂਹ ਫੜ ਕੇ ਉਠਾਇਆ ਅਤੇ ਆਪਣੇ ਨਾਲ ਅੰਦਰ ਲੈ ਗਏ । ਅੰਦਰ ਜਾ ਕੇ

ਜਦ ਮਾਤਾ ਜੀ ਨੇ ਵੇਖਿਆ ਤਾਂ ਆਟੇ ਦੀ ਕੋਨੀ ਭਰੀ ਪਈ ਸੀ । ਘਿਉ ਦੀ ਚਾਟੀ ਭਰਪੂਰ ਸੀ । ਦਾਲਾਂ ਦਾ ਘੜਾ ਭਰਿਆ ਹੋਇਆ ਸੀ ਅਤੇ ਚੁਲ੍ਹੇ ਦੇ ਕੋਲ ਬਾਲਣ ਦਾ ਢੇਰ ਲੱਗਾ ਹੋਇਆ ਸੀ । ਇਹ ਵੇਖ ਕੇ ਮਾਤਾ ਜੀ ਬੜੀ ਹੈਰਾਨ ਹੋਈ ਅਤੇ ਬੋਲੀ—'ਸੱਚਮੁਚ ਹੀ ਕਬੀਰ ਤੇਰਾ ਰਾਮ ਬੜਾ ਚੰਗਾ ਭੰਡਾਰੀ ਹੈ । ਫੇਰ ਤੂੰ ਮੈਨੂੰ ਇਤਨਾ ਕਲਪਾਉਂਦਾ ਕਿਉਂ ਰਿਹੋਂ ਅਤੇ ਪਹਿਲਾਂ ਹੀ ਕਿਉਂ ਨਾ ਦੱਸਿਆ ਕਿ ਉਸ ਦੇ ਭੰਡਾਰੇ ਵਿਚੋਂ ਸਭ ਕੁਝ ਪੁੱਜ ਗਿਆ ਹੈ ।'

ਕਬੀਰ ਜੀ ਨੇ ਹੱਸ ਕੇ ਕਿਹਾ—'ਮਾਤਾ ਜੀ ਤੁਸੀਂ ਮੇਰੇ ਰਾਮ ਪਰ ਭਰੋਸਾ ਜੂ ਨਹੀਂ ਸੀ ਕਰਦੇ । ਬੱਸ ਹੁਣ ਮੇਰੇ ਰਾਮ ਤੇ ਭਰੋਸਾ ਰੱਖ ਕੇ ਉਸ ਦੇ ਰੰਗਾਂ ਨੂੰ ਵੇਖਦੇ ਰਹੋ ।

ਇਸ ਪਰ ਕਬੀਰ ਜੀ ਦੀ ਮਾਤਾ ਨੂੰ ਤਸੱਲੀ ਹੋ ਗਈ ਅਤੇ ਉਹ ਰਾਮ ਰਾਮ ਕਰਦੀ ਆਪਣੇ ਰੋਟੀ ਟੁਕਰ ਦੇ ਆਹਰ ਵਿਚ ਲੱਗ ਗਈ। ਠੀਕ ਗੱਲ ਹੈ ਕਿ ਭਗਤ ਹਿਰਦੇ ਤੋਂ ਆਪਣੇ ਭਗਵਾਨ ਦਾ ਹੋ ਜਾਵੇ । ਉਸ ਨੂੰ ਕਿਸੇ ਭੀ ਚੀਜ਼ ਦਾ ਘਾਟਾ ਨਹੀਂ ਰਹਿ ਜਾਂਦਾ । ਉਸ ਦੀਆਂ ਸਭੇ ਲੋੜਾਂ ਉਸ ਦਾ ਭਗਵਾਨ ਆਪ ਹੀ ਪੂਰੀਆਂ ਕਰਦਾ ਹੈ । ਇਕ ਕਵੀ ਨੇ ਕਿਤਨਾ ਸੁੰਦਰ ਕਿਹਾ ਹੈ—

*ਸਿਦਕ ਦਿਲ ਤੋਂ ਭਗਤ ਕਬੀਰਾ, ਬਣਿਆ ਰਾਮ ਪਿਆਰਾ।*
*ਜ਼ੁਮੇਵਾਰ ਰਾਮ ਆ ਬਣਿਆ, ਲੋੜਾਂ ਵਾਲਾ ਸਾਰਾ।*
*ਉਹਦੇ ਅਟੁਟ ਭੰਡਾਰੇ ਵਾਲੇ, ਮੂੰਹ ਭਗਤ ਲਈ ਖੁਲ੍ਹੇ।*
*ਰਾਮ ਨਾਮ ਦੇ ਲੁਟਣ ਲਗਾ, ਤਾਂ ਉਹ ਰਜਕੇ ਬੁਲ੍ਹੇ।*
*ਹਰ ਕਾਰਜ ਉਸ ਦੇ ਵਾਲੇ, ਆਕੇ ਰਾਮ ਖਲੋਵੇ।*
*ਠੀਕ ਗੱਲ ਉਹ ਉਹਦਾ ਹੁੰਦਾ, ਜੋ ਉਸ ਵਾਲਾ ਹੋਵੇ।*
*ਧੰਨੇ ਭਗਤ ਪੱਥਰਾਂ ਦੇ ਵਿਚੋਂ, ਸੀ ਰਾਮ ਨੂੰ ਪਾਇਆ।*
*ਸ਼ਰਧਾ ਭਗਤੀ ਉਸਦੇ ਵਾਲਾ, ਬੇੜਾ ਬੰਨੇ ਲਾਇਆ।*
*ਕਬੀਰ ਜਦੋਂ ਰਾਮ ਦਾ ਹੋਇਆ, ਬਣਿਆਂ ਓਹ ਉਸ ਵਾਲਾ।*
*ਅੰਗ ਓਸਦਾ ਲੋੜ ਪੈਣ ਤੇ ਹਰ ਸਮੇਂ ਸੀ ਪਾਲਾ।*

ਜੁਗਾਂ ਤੀਕਰ ਅਮਰ ਰਹੇਗੀ, ਇਹ ਹੈ ਅਮਰ ਕਹਾਨੀ।
ਪ੍ਰਭੂ ਦੇ ਲੇਖੇ ਲਾਈ ਜਿਸ ਨੇ, ਇਹ ਆਪਣੀ ਜ਼ਿੰਦਗਾਨੀ।
ਦੁਨੀਆਂ ਬਣ ਗਈ ਓਹਦੇ ਵਾਲੀ, ਦੀਨ ਸੰਵਰਿਆ ਆ ਕੇ।
ਕਬੀਰ ਕਥਾ ਹੈ ਇਹ ਸਚਾਈ, ਪ੍ਰਗਟ ਕਰੇ ਗਜਾਕੇ।

## ਤੀਰਥ ਯਾਤਰਾ ਪਖੰਡ ਦਾ ਖੰਡਨ

ਹਿਰ੍ਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ ਬਿਲੋਵਸਿ ਪਾਨੀ ॥੧॥ ਕਾਂਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥੧॥ ਰਹਾਉ ॥ ਲਉਕੀ ਅਠਸਠਿ ਤੀਰਥ ਨ੍ਹਾਈ ॥ ਕਉਰਾਪਨੁ ਤਊ ਨ ਜਾਈ ॥੨॥ ਕਹਿ ਕਬੀਰ ਬਿਚਾਰੀ ॥ ਭਵ ਸਾਗਰੁ ਤਾਰਿ ਮੁਰਾਰੀ ॥੩॥੮॥ (ਅੰਗ ੬੫੬)

ਕਬੀਰ ਜੀ ਨੇ ਇਸ ਸ਼ਬਦ ਵਿਚ ਤੀਰਥੀਂ ਇਸ਼ਨਾਨ ਕਰਨ ਦੇ ਪਖੰਡ ਦਾ ਭੀ ਖੰਡਨ ਕੀਤਾ ਹੈ, ਉਹ ਕਹਿੰਦੇ ਹਨ ਕਿ ਤੂੰਬੜੀ ਗੰਗਾ ਜਲ ਨਾਲ ਭੀ ਧੋਤੀ ਜਾਵੇ ਤਾਂ ਕੌੜੀ ਹੀ ਰਹੇਗੀ, ਮਿੱਠੀ ਨਹੀਂ ਹੋ ਜਾਏਗੀ, ਪਾਪਾਂ ਦੀ ਮੈਲ ਭੀ ਸਰੀਰ ਦੇ ਇਸ਼ਨਾਨ ਨਾਲ ਨਹੀਂ ਲੱਥਦੀ, ਭਵਸਾਗਰ ਤੋਂ ਪਾਰ ਤਾਂ ਬਸ ਇਹ ਮੇਰਾ ਰਾਮ ਹੀ ਕਰ ਸਕਦਾ ਹੈ, ਇਸ ਲਈ ਹੇ ਪ੍ਰਾਣੀ! ਪਖੰਡ ਜਾਲ 'ਚ ਨਾ ਫਸ ਤੇ ਰਾਮ ਜੀ ਦਾ ਨਾਮ ਲੈ।

ਕਬੀਰ ਜੀ ਦੇ ਇਹ ਬੜੇ ਨਿਖਰੇ ਹੋਏ ਵਿਚਾਰ ਸਨ, ਪ੍ਰੰਤੂ ਦੰਬੀ ਤੇ ਪਖੰਡੀ ਲੋਕ ਇਹਨਾਂ ਦਾ ਖੰਡਨ ਕਰਦੇ ਰਹਿੰਦੇ ਸਨ ਤੇ ਉਹਨਾਂ ਨੂੰ ਤੀਰਥ ਯਾਤਰਾ ਦਾ ਉਪਦੇਸ਼ ਭੀ ਦਿੱਤਾ ਕਰਦੇ ਸਨ। ਇਕ ਵਾਰ ਇੱਕ ਸਾਧੂ ਆਇਆ, ਜੋ ਆਪਣੇ ਆਪ ਨੂੰ ਭਗਵਾਨ ਦਾ ਬੜਾ ਵਡਾ ਭਗਤ ਪ੍ਰਗਟ ਕਰਦਾ ਸੀ ਉਸ ਨੇ ਕਬੀਰ ਜੀ ਪਰ ਆਪਣੀ ਵੱਡਪਣ ਦਾ ਰੋਹਬ ਪਾਉਣ ਲਈ ਉਹਨਾਂ ਨੂੰ ਝਾੜਨਾ ਸ਼ੁਰੂ ਕਰ ਦਿਤਾ, ਆਖਣ ਲੱਗਾ—'ਲੋਕੀ ਤੁਹਾਨੂੰ ਭਗਤ ਕਹਿੰਦੇ ਹਨ, ਪ੍ਰੰਤੂ ਤੁਸੀਂ ਅਜੀਬ ਭਗਤ ਹੋ ਕਿ ਨਾ ਕਦੇ ਕਿਸੇ ਤੀਰਥ ਪਰ ਜਾਂਦੇ

ਹੋ ਨਾ ਕਦੇ ਗੰਗਾ ਜੀ ਦਾ ਇਸ਼ਨਾਨ ਕਰਨ ਜਾਂਦੇ ਹੋ ਤੇ ਨਾ ਹੋਰ ਧਰਮ ਦੇ ਸੰਸਕਾਰ ਹੀ ਕਰਦੇ ਹੋ, ਫੇਰ ਇਹ ਦਸੋ ਕਿ ਤੁਹਾਨੂੰ ਲੋਕ ਭਗਤ ਕਿਉਂ ਕਹਿਣ ਲਗ ਪਏ ਹਨ ? ਜੇਕਰ ਤੁਸੀਂ ਸੱਚਮੁਚ ਹੀ ਭਗਤ ਬਨਣਾ ਹੈ ਤਾਂ ਚਲੋ ਮੇਰੇ ਨਾਲ ਤੀਰਥਾਂ ਤੇ ਚੱਲੋ । ਫੇਰ ਵੇਖਣਾ ਤੁਹਾਡੇ ਗਿਆਨ ਵਿਚ ਕਿਤਨਾ ਵਾਧਾ ਹੁੰਦਾ ਹੈ, ਕਿਤਨੀ ਸ਼ਾਂਤੀ ਮਿਲਦੀ ਹੈ ਅਤੇ ਕਿਤਨਾ ਨਾਮ ਹੁੰਦਾ ਹੈ ਤੁਹਾਡਾ।'

ਉਸ ਸਾਧੂ ਜਨ ਦੀਆਂ ਇਹ ਗੱਲਾਂ ਸੁਣ ਕੇ ਕਬੀਰ ਜੀ ਹੱਸ ਪਏ ਅਤੇ ਆਖਣ ਲਗੇ—'ਮਹਾਤਮਾ ਜੀ ਮੈਂ ਇਕ ਗਰੀਬ ਜੁਲਾਹਾ ਇਨ੍ਹਾਂ ਗੱਲਾਂ ਨੂੰ ਕੀ ਜਾਣਾਂ, ਪਰੰਤੂ ਸੰਤ ਜਨਾਂ ਦੀ ਇਹ ਗੱਲ ਭੀ ਤਾਂ ਝੂਠੀ ਨਹੀਂ ਕਿ ਤੂੰਬੜੀ ਧੋਣ ਨਾਲ ਮਿੱਠੀ ਨਹੀਂ ਹੋ ਜਾਂਦੀ ਤੇ ਗੰਗਾ ਦੇ ਇਸ਼ਨਾਨ ਨਾਲ ਪਾਪਾਂ ਦੀ ਮੈਲ ਨਹੀਂ ਕੱਟੀ ਜਾਂਦੀ। ਇਹ ਭੀ ਸੁਣਿਆ ਹੈ ਕਿ ਬਹੁਤੀ ਤੀਰਥ ਯਾਤਰਾ ਵਿਖਾਵੇ ਦੀ ਹੁੰਦੀ ਹੈ ਅਤੇ ਉਸ ਦੇ ਅੰਦਰ ਪਖੰਡ ਤੇ ਠੱਗੀ ਦੀ ਚਾਸ਼ਨੀ ਹੁੰਦੀ ਹੈ।'

ਕਬੀਰ ਜੀ ਦੀ ਇਹ ਗੱਲ ਸੁਣ ਕੇ ਸਾਧੂ ਜੀ ਮਹਾਰਾਜ ਗੁੱਸੇ ਹੋ ਗਏ। ਫੁਰਮਾਉਣ ਲਗੇ—'ਤੁਹਾਨੂੰ ਤੀਰਥ ਯਾਤਰਾ ਕਰਨ ਵਾਲਿਆਂ ਨੂੰ ਪਖੰਡੀ ਤੇ ਠੱਗ ਆਖਣ ਦਾ ਕੋਈ ਹੱਕ ਨਹੀਂ ਸੀ, ਇਹ ਆਖ ਕੇ ਤੁਸਾਂ ਪਾਪ ਕੀਤਾ ਹੈ ਇਸ ਦਾ ਪਸਚਾਤਾਪ ਕਰੋ, ਇਸ ਲਈ ਮਾਫੀ ਮੰਗੋ ।'

ਕਬੀਰ ਜੀ ਨੇ ਹੱਸ ਕੇ ਕਿਹਾ—'ਮਹਾਤਮਾ ਜੀ ਗੁੱਸੇ ਕਿਉਂ ਹੁੰਦੇ ਹੋ । ਏਥੇ ਸਾਡੇ ਪਾਸ ਟਿਕੋ, ਵਿਚਾਰਾਂ ਕਰਾਂਗੇ ਤੇ ਜਿਸ ਦੀ ਗਲਤੀ ਹੋਵੇਗੀ, ਉਹ ਪਸਚਾਤਪ ਭੀ ਕਰੇਗਾ ਤੇ ਮਾਫੀ ਭੀ ਮੰਗੇਗਾ ।'

ਇਹ ਕਹਿਣ ਪਿਛੋਂ ਕਬੀਰ ਜੀ ਨੇ ਆਪਣੇ ਪੁੱਤਰ ਕਮਾਲੇ ਨੂੰ ਕਿਹਾ ਕਿ ਉਹ ਮਹਾਤਮਾ ਜੀ ਲਈ ਪੱਕਾ ਪਕਵਾਨ ਮਠਿਆਈ ਆਦਿ ਲੈ ਆਵੇ। ਕਮਾਲੇ ਨੇ ਹੁਕਮ ਦੀ ਪਾਲਣਾ ਕੀਤੀ ਅਤੇ ਸਾਧੂ ਨੇ ਖੂਬ ਡੰਝਾਂ ਲਾਹ ਕੇ ਮਠਿਆਈ ਪਰ ਹੱਥ ਸਾਫ ਕੀਤਾ। ਉਸ ਦੇ ਪਿਛੋਂ ਕਬੀਰ ਜੀ ਨੇ ਉਸ ਸਾਧੂ ਨੂੰ ਅਰਾਮ ਕਰਨ ਲਈ ਆਪਣੀ ਕੁਟੀਆ ਵਿਚ ਭੇਜ ਦਿਤਾ ।

ਸੰਗਤ ਵਿਚ ਉਸ ਸਾਧੂ ਸਬੰਧੀ ਚੰਗੀ ਚਰਚਾ ਛਿੜ ਗਈ। ਕੋਈ ਆਖਦਾ ਬੜਾ ਪੁੱਜਾ ਹੋਇਆ ਸੰਤ ਹੈ ਕਿ ਜੋ ਭਗਤ ਕਬੀਰ ਜੀ ਨੂੰ ਭੀ ਝਾੜ ਪਾ ਗਿਆ ਹੈ ਅਤੇ ਕੋਈ ਆਖਦਾ ਠੀਕ ਹੀ ਆਖ ਗਿਆ ਹੈ ਕਿ ਤੀਰਥ ਯਾਤਰਾ ਕਰਨੀ ਹੀ ਚਾਹੀਦੀ ਹੈ, ਕਬੀਰ ਜੀ ਪਾਸ ਇਹ ਗੱਲਾਂ ਪੁਜੀਆਂ ਤਾਂ ਉਹਨਾਂ ਆਖਿਆ—

*ਬੁਰਾ ਜੋ ਦੇਖਨ ਮੈਂ ਚਲਾ, ਬੁਰਾ ਨਾ ਦੇਖਾ ਕੋਇ॥*
*ਜੋ ਦਿਲ ਖੋਜਾ ਆਪੁਨਾ, ਮੁਝ ਸਾ ਬੁਰਾ ਨਾ ਕੋਇ॥*

ਭਾਈ ਸੰਸਾਰ ਵਿਚ ਮੈਂ ਹੀ ਬੁਰਾ ਹਾਂ, ਬਾਕੀ ਸਭ ਚੰਗੇ ਹਨ। ਇਹ ਸਾਧੂ ਜੀ ਭੀ ਚੰਗੇ ਹਨ, ਪਰੰਤੂ ਮੇਰਾ ਰਾਮ ਮੈਨੂੰ ਉਸ ਦੀਆਂ ਗੱਲਾਂ ਨਾਲ ਸਹਿਮਤ ਨਹੀਂ ਹੋਣ ਦਿੰਦਾ। ਹੱਛਾ ਮੇਰੇ ਰਾਮ ਦੇ ਰੰਗ ਵੇਖਦੇ ਰਹੋ ਤੇ ਇਹ ਗੱਲ ਚੇਤੇ ਰਖੋ ਕਿ ਹਰ ਚਮਕਣ ਵਾਲੀ ਚੀਜ਼ ਸੋਨਾ ਨਹੀਂ ਹੁੰਦੀ।

ਉਹ ਸਾਧੂ ਕਈ ਦਿਨ ਕਬੀਰ ਜੀ ਪਾਸ ਠਹਿਰਿਆ ਤੇ ਉਹਨਾਂ ਨੂੰ ਤੀਰਥ ਯਾਤਰਾ ਲਈ ਪ੍ਰੇਰਦਾ ਤੇ ਚੰਗਾ ਚੋਖਾ ਖਾਂਦਾ ਰਿਹਾ ਫੇਰ ਇਕ ਦਿਨ ਅਚਾਨਕ ਹੀ ਜਾਣ ਲਈ ਤਿਆਰ ਹੋ ਪਿਆ। ਉਹ ਕਬੀਰ ਜੀ ਦੀ ਕੁਟੀਆ ਵਿਚੋਂ ਨਿਕਲ ਕੇ ਜਿਥੇ ਕਿ ਅਰਾਮ ਕਰ ਰਿਹਾ ਸੀ ਸੰਗਤ ਵਿਚ ਆਇਆ ਤੇ ਆਖਣ ਲੱਗਾ—'ਭਗਤਾ! ਹੁਣ ਅਸੀਂ ਤੇਰੇ ਵਾਂਗ ਸੁਸਤ ਬਣ ਕੇ ਨਹੀਂ ਬੈਠ ਸਕਦੇ। ਜੇਕਰ ਤੇਰੀ ਆਤਮਾ ਨਹੀਂ ਮੰਨਦੀ ਤਾਂ ਅਸੀਂ ਤੈਨੂੰ ਮਜਬੂਰ ਨਹੀਂ ਕਰਦੇ, ਪਰੰਤੂ ਅਸੀਂ ਤੀਰਥ ਯਾਤਰਾ ਲਈ ਚਲਦੇ ਹਾਂ।'

'ਸਤਿ ਬਚਨ ਮਹਾਰਾਜ!' ਕਬੀਰ ਜੀ ਨੇ ਹੱਸ ਕੇ ਕਿਹਾ।

'ਅਸੀਂ ਹਰਦੁਵਾਰ ਜਾ ਰਹੇ ਹਾਂ ਜੇਕਰ ਆਤਮਾ ਮੰਨੇ ਤਾਂ ਉਥੇ ਆ ਕੇ ਵੇਖਣਾ ਕਿ ਤੀਰਥ ਯਾਤਰਾ ਨਾਲ ਮਨਾਂ ਦੀ ਸ਼ੁਧੀ ਕਿਸ ਤਰ੍ਹਾਂ ਹੁੰਦੀ ਹੈ।' ਇਹ ਕਹਿ ਕੇ ਸਾਧੂ ਜੀ ਮਹਾਰਾਜ ਨੇ ਬਾਹਰ ਵਲ ਚਾਲੇ ਪਾ ਦਿਤੇ, ਪਰੰਤੂ ਕਬੀਰ ਜੀ ਨੇ ਉਸ ਨੂੰ ਰੋਕ ਕੇ ਆਖਿਆ—'ਇਸ ਤਰ੍ਹਾਂ ਨਾ ਜਾਓ, ਕੁਝ ਖਰਚ ਪੱਠਾ ਤਾਂ ਨਾਲ ਲੈਂਦੇ ਜਾਓ।' ਅਤੇ ਕਮਾਲੇ ਨੂੰ ਆਖਿਆ—'ਜਾਹ ਪੁੱਤਰ! ਮੇਰੀ ਕੁਟੀਆ ਵਿਚੋਂ ਰੁਪਿਆਂ ਵਾਲੀ ਵਾਸਨੀ ਚੁੱਕ ਕੇ ਲੈ ਆ।' ਇਹ ਗੱਲ

ਸੁਣ ਕੇ ਤੀਰਥ ਯਾਤਰਾ ਦੇ ਭਗਤ ਸੰਤ ਜੀ ਦਾ ਮੂੰਹ ਫੱਕ ਹੋ ਗਿਆ ਪ੍ਰੰਤੂ ਕਬੀਰ ਜੀ ਤੋਂ ਬਿਨਾਂ ਇਹ ਕੌਤਕ ਕਿਸੇ ਹੋਰ ਨੇ ਨਹੀਂ ਵੇਖਿਆ।

ਥੋੜ੍ਹੀ ਦੇਰ ਪਿਛੋਂ ਕਮਾਲਾ ਭੀ ਮੁੜ ਆਇਆ ਪਰ ਖਾਲੀ ਹੱਥ। ਕਬੀਰ ਜੀ ਨੇ ਉਸ ਵਲ ਵੇਖਿਆ ਮੁਸਕਰਾਏ ਤੇ ਆਖਣ ਲੱਗੇ—'ਪੁੱਤਰ! ਤੈਨੂੰ ਐਵੇਂ ਉਥੇ ਜਾਣ ਦੀ ਖੇਚਲ ਹੋਈ, ਵਾਸਨੀ ਤਾਂ ਸੰਤ ਜੀ ਮਹਾਰਾਜ ਨੇ ਲੱਕ ਨਾਲ ਬੰਨ੍ਹਣ ਦਾ ਕਸ਼ਟ ਉਠਾਇਆ ਹੋਇਆ ਹੈ, ਅਗੇ ਵਧ ਕੇ ਇਨ੍ਹਾਂ ਦੇ ਇਸ ਕਸ਼ਟ ਦੀ ਨਵਿਰਤੀ ਕਰ ਵਾਸਨੀ ਖੋਲ੍ਹ ਕੇ ਇਹਨਾਂ ਦਾ ਭਾਰ ਹੌਲਾ ਕਰ ਅਤੇ ਜਿਹੜੀ ਰਕਮ ਇਹਨਾਂ ਨੂੰ ਤੀਰਥ ਯਾਤਰਾ ਲਈ ਚਾਹੀਦੀ ਹੈ ਦੇ ਦੇ।'

ਕਮਾਲੇ ਨੇ ਅਗੇ ਵਧ ਕੇ ਉਸ ਸਾਧੂ ਦਾ ਚੋਲਾ ਉਪਰ ਚੁਕਿਆ ਤਾਂ ਲੱਕ ਨਾਲ ਬੰਨ੍ਹੀ ਹੋਈ ਵਾਸਨੀ ਸਾਰੀ ਸੰਗਤ ਨੇ ਵੇਖ ਲਈ। ਕਮਾਲੇ ਨੇ ਉਹ ਲਾਹ ਕੇ ਕਬੀਰ ਜੀ ਅਗੇ ਰੱਖ ਦਿਤੀ। ਕਬੀਰ ਜੀ ਨੇ ਉਸ ਵਿਚੋਂ ਰੁਪੈ ਕੱਢ ਕੇ ਆਪਣੇ ਆਸਣ ਦੇ ਪਾਸ ਢੇਰੀ ਕਰ ਦਿਤੇ ਤੇ ਆਖਣ ਲਗੇ—'ਮਹਾਤਮਾ ਜੀ ਜਿਤਨੇ ਲੋੜ ਹੈ ਲੈ ਲਓ।'

ਪਰੰਤੂ ਉਹ 'ਮਹਾਤਮਾ' ਹੁਣ ਸ਼ਰਮ ਨਾਲ ਪਾਣੀ ਪਾਣੀ ਹੋ ਰਿਹਾ ਸੀ। ਇਉਂ ਜਾਪਦਾ ਸੀ ਕਿ ਜੇਕਰ ਧਰਤੀ ਵੇਹਲ ਦੇਵੇ ਤਾਂ ਉਹ ਉਸ ਵਿਚ ਜ਼ਰੂਰ ਗਰਕ ਹੋ ਜਾਏਗਾ। ਕਬੀਰ ਜੀ ਹੱਸੇ, ਆਖਣ ਲਗੇ—'ਮਹਾਤਮਾ ਜੀ! ਤੁਸੀਂ ਜਿਤਨੇ ਰੁਪੈ ਲੋੜ ਹਨ ਲੈ ਲਓ, ਮੈਂ ਤੀਰਥ ਯਾਤਰਾ ਕਰਨ ਵਾਲਿਆਂ ਨੂੰ ਤੇ ਠੱਗ ਕਿਹਾ ਸੀ, ਉਸ ਲਈ ਮਾਫੀ ਮੰਗਦਾ ਹਾਂ।' ਕਬੀਰ ਜੀ ਦਾ ਇਹ ਵਿਅੰਗ ਉਸ ਭੇਖੀ ਸਾਧੂ ਨੂੰ ਉੱਕਾ ਹੀ ਮਾਰ ਮੁਕਾ ਗਿਆ। ਉਹ ਕਬੀਰ ਦੇ ਚਰਨਾਂ ਪਰ ਆਣ ਢੱਠਾ ਅਤੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ—'ਹੇ ਸੱਚੇ ਪਾਤਸ਼ਾਹ! ਮੈਂ ਗੁਨਾਹੀ ਹਾਂ, ਪਾਪੀ ਹਾਂ, ਪਖੰਡੀ ਹਾਂ, ਚੋਰ ਹਾਂ, ਠੱਗ ਹਾਂ, ਮੈਨੂੰ ਬਖਸ਼ ਲਓ ਤੇ ਸਿਧੇ ਰਾਹੇ ਪਾਓ।'

ਕਬੀਰ ਜੀ ਨੇ ਹੱਸ ਕੇ ਕਿਹਾ—'ਤਾਂ ਭਾਈ ਇਹ ਪਖੰਡ ਤੇ ਠੱਗੀ ਚੋਰੀ ਛੱਡ ਦੇ, ਜਿਸ ਲਈ ਤੂੰ ਤੀਰਥਾਂ ਪਰ ਚੱਕਰ ਕੱਟਦਾ ਫਿਰਦਾ ਹੈਂ। ਸੱਚੇ ਦਿਲੋਂ

ਰਾਮ ਨਾਮ ਦਾ ਜਾਪ ਕਰ ਅਤੇ ਬੁਰੇ ਕੰਮਾਂ ਦਾ ਤਿਆਗ ਕਰਕੇ ਨੇਕੀ ਦੇ ਕੰਮ ਕਰਨਾ ਸਿੱਖ ।'

'ਸਤਿ ਬਚਨ' ਕਹਿ ਕੇ ਸਿਰ ਝੁਕਾ ਕੇ ਉਹ ਭੇਖੀ ਸਾਧੂ ਸਾਧ ਸੰਗਤ ਵਿਚੋਂ ਨਿਕਲ ਗਿਆ ਅਤੇ ਸੰਗਤਾਂ ਨੇ ਵੇਖ ਤੇ ਸਮਝ ਲਿਆ ਉਸ ਦੇ ਪਖੰਡ ਤੇ ਠੱਗੀ ਨੂੰ, ਠੀਕ ਕਿਹਾ ਹੈ—

*ਸ਼ਕਲ ਮੋਮਨਾਂ ਦੀ 'ਚ ਕੰਮ ਸ਼ੈਤਾਨੀ ਹੋਇ॥*
*ਪੜਦਾ ਜਾਂ ਹੈ ਖੁਲਦਾ, ਤਾਂ ਫਿਰ ਬੰਦਾ ਰੋਇ॥*

# ਕਬੀਰ ਜੀ ਦਾ ਸਮਾਜ ਸੁਧਾਰ

ਭਗਤ ਕਬੀਰ ਜੀ ਇਕ ਤਕੜੇ ਸੁਧਾਰਕ ਭੀ ਆਪਣੇ ਜ਼ਮਾਨੇ ਦੇ ਹੋ ਗੁਜਰੇ । ਉਹਨਾਂ ਨੇ ਮਜ਼੍ਹਬ ਜਾਤ ਪਾਤ, ਸ਼ਰਧਾ ਅਤੇ ਸਮਾਜ ਵਿਚ ਘੁਸੀਆਂ ਹੋਈਆਂ ਭਿੰਨ ਭਿੰਨ ਕਿਸਮ ਦੀਆਂ ਖਰਾਬੀਆਂ ਦਾ ਖੰਡਨ ਕੀਤਾ ਹੈ । ਉਨ੍ਹਾਂ ਦਾ ਜਨਮ ਇਕ ਮੁਸਲਮਾਨ ਜੁਲਾਹੇ ਦੇ ਘਰ ਹੋਇਆ ਪਰੰਤੂ ਉਹ ਅੱਜ ਮੁਸਲਮਾਨ, ਹਿੰਦੂ, ਸਿੱਖ ਤੇ ਈਸਾਈ ਆਦਿ ਸਾਰਿਆਂ ਦੀਆਂ ਅੱਖਾਂ ਦੇ ਤਾਰੇ ਬਣੇ ਹੋਏ ਹਨ । ਇਸ ਲਈ ਉਹਨਾਂ ਨੇ ਇਕ ਵਾਹਿਗੁਰੂ ਦੀ ਪਛਾਣ ਕੀਤੀ ਤੇ ਉਸ ਦੇ ਸਾਰੇ ਧੰਦਿਆਂ ਨੂੰ ਇਕ ਕਰਕੇ ਜਾਣਿਆ, ਜਿਸ ਲਈ ਉਹ ਸਰਬ ਸਾਂਝੇ ਬਣ ਗਏ ।

ਸੁਧਾਰਕ ਆਪ ਇਤਨੇ ਵੱਡੇ ਸਨ ਕਿ ਹੋਰ ਤਾਂ ਹੋਰ ਇਸ ਮਾਮਲੇ ਵਿਚ ਆਪਣੇ ਗੁਰੂ ਸ੍ਰੀ ਰਾਮਾਨੰਦ ਜੀ ਦਾ ਵੀ ਲਿਹਾਜ ਨਹੀਂ ਸਨ ਕੀਤਾ ਕਰਦੇ । ਸ੍ਰੀ ਰਾਮਾਨੰਦ ਆਪਣੇ ਗੁਰੂ ਦਾ ਸਰਾਧ ਸਾਲ ਦੇ ਸਾਲ ਜਰੂਰ ਕਰਿਆ ਕਰਦੇ ਸਨ । ਇਕ ਵਾਰ ਉਹਨਾਂ ਸਰਾਧ ਕਰਨ ਦਾ ਫੈਸਲਾ ਕੀਤਾ ਤਾਂ ਆਪਣੇ ਸਾਰੇ ਚੇਲਿਆਂ ਨੂੰ ਆਗਿਆ ਦਿੱਤੀ ਕਿ ਆਸ ਪਾਸ ਦੇ ਪਿੰਡਾਂ ਵਿਚ ਜਾ ਕੇ ਦੁੱਧ ਲੈ ਆਓ । ਆਗਿਆ ਪਾ ਕੇ ਸਭ ਚੇਲੇ ਪਿੰਡਾਂ ਨੂੰ ਤੁਰ ਗਏ ਤੇ ਕਬੀਰ ਜੀ ਨੂੰ ਭੀ ਜਾਣਾ ਪਿਆ । ਪਰੰਤੂ ਉਹ ਕਿਸੇ ਪਿੰਡ ਨਹੀਂ ਗਏ । ਡੇਰੇ ਤੋਂ ਥੋੜ੍ਹੀ ਜਿਹੀ ਦੂਰੀ ਪਰ ਇਕ ਗਊ ਮਰੀ ਪਈ ਸੀ । ਕਬੀਰ ਜੀ ਨੇ ਉਸ ਦਾ ਮੁਰਦਾ

ਚੁੱਕ ਕੇ ਇਕ ਦਰਖਤ ਨਾਲ ਖੜਾ ਕੀਤਾ ਅਤੇ ਹੇਠਾਂ ਕਰਮੰਡਲ ਰੱਖ ਕੇ ਦੁਧ ਚੋਣ ਦਾ ਯਤਨ ਕਰਨ ਲੱਗੇ। ਬਾਕੀ ਦੇ ਚੇਲੇ ਦੁੱਧ ਲੈ ਕੇ ਮੁੜ ਆਏ ਪਰ ਕਬੀਰ ਜੀ ਉਥੇ ਆਪਣੀ ਕਾਰੇ ਲਗੇ ਰਹੇ। ਇਕ ਸੇਵਕ ਨੇ ਆ ਕੇ ਖਬਰ ਦਿੱਤੀ ਕਿ ਕਬੀਰ ਜੀ ਤਾਂ ਫਲਾਣੀ ਥਾਂ ਤੇ ਇਕ ਮੁਰਦਾ ਗਊ ਦੇ ਥਣਾਂ ਵਿਚੋਂ ਦੁਧ ਚੋਣ ਦਾ ਯਤਨ ਕਰ ਰਹੇ ਹਨ। ਸ੍ਰੀ ਰਾਮਾਨੰਦ ਜੀ ਹੋਰ ਚੇਲਿਆਂ ਨੂੰ ਲੈ ਕੇ ਉਸ ਥਾਂ ਪੁਜੇ ਤਾਂ ਕਬੀਰ ਜੀ ਆਪਣੇ ਕੰਮ ਵਿਚ ਜੁਟੇ ਹੋਏ ਸਨ। ਸ੍ਰੀ ਰਾਮਾਨੰਦ ਜੀ ਨੇ ਪੁਛਿਆ—'ਕਬੀਰ ਇਹ ਕੀ ਹੋ ਰਿਹਾ ਹੈ ?'

'ਗੁਰਦੇਵ ! ਤੁਹਾਡੇ ਹੁਕਮ ਅਨੁਸਾਰ ਦੁੱਧ ਚੋ ਰਿਹਾ ਹਾਂ।' ਕਬੀਰ ਜੀ ਦਾ ਸੰਖੇਪ ਜਿਹਾ ਉਤਰ ਸੀ।

'ਭਾਈ ਕਦੇ ਮੁਰਦਾ ਗਊਆਂ ਭੀ ਦੁਧ ਦਿੰਦੀਆਂ ਹਨ ?' ਸ੍ਰੀ ਰਾਮਾਨੰਦ ਜੀ ਨੇ ਝਾੜ ਪਾਈ। ਪਰੰਤੂ ਕਬੀਰ ਜੀ ਨੇ ਸਰਲ ਸੁਭਾ ਉੱਤਰ ਦਿਤਾ— 'ਗੁਰਦੇਵ ਜਦ ਮਰੇ ਹੋਏ ਪਿੱਤਰ ਖੀਰ ਖਾ ਸਕਦੇ ਹਨ ਤਾਂ ਮੇਰੀ ਮਰੀ ਹੋਈ ਗਊ ਦੁਧ ਕਿਉਂ ਨਹੀਂ ਦੇਵੇਗੀ ?' ਇਹ ਇਕ ਜਬਰਦਸਤ ਵਿਅੰਗ ਸੀ ਜੋ ਇਕ ਕਬੀਰ ਜੀ ਜਿਹੇ ਚੇਲੇ ਨੇ ਆਪਣੇ ਗੁਰੂ ਪਰ ਕੀਤਾ, ਭਾਵੇਂ ਗੁਰੂ ਨੇ ਹੱਸ ਕੇ ਗੱਲ ਟਾਲ ਦਿਤੀ, ਪ੍ਰੰਤੂ ਇਸ ਤੋਂ ਕਬੀਰ ਜੀ ਦੀ ਨਿਰਭੈਤਾ ਤੇ ਸੋਧਕ ਰੁਚੀ ਦਾ ਭਲੀ ਪ੍ਰਕਾਰ ਪਤਾ ਲੱਗ ਜਾਂਦਾ ਹੈ। ਉਹ ਜਿਸ ਗੱਲ ਨੂੰ ਗਲਤ ਤੇ ਪਖੰਡ ਸਮਝਦੇ ਹਨ, ਆਪਣੇ ਗੁਰੂ ਦੇ ਸਾਹਮਣੇ ਭੀ ਉਸ ਦਾ ਖੰਡਨ ਕਰਨ ਤੋਂ ਨਹੀਂ ਸਨ ਝਿਜਕਦੇ। ਉਨ੍ਹਾਂ ਦੇ ਗੁਰੂ ਮਹਾਰਾਜ ਤਾਂ ਸਰਾਧ ਕਰਦੇ ਸਨ, ਪਰੰਤੂ ਉਹ ਇਸ ਪਖੰਡ ਦਾ ਖੰਡਨ ਕਰਦੇ ਹੋਏ ਫੁਰਮਾਉਂਦੇ ਹਨ—

*ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ॥*
*ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ॥੧॥*

*(ਅੰਗ ੩੩੨)*

ਊਚ ਨੀਚ ਤੇ ਜਾਤ ਪਾਤ ਦਾ ਖੰਡਨ ਭੀ ਕਬੀਰ ਜੀ ਨੇ ਬੜੇ ਵਿਅੰਗ ਭਰੇ ਸ਼ਬਦਾਂ ਵਿਚ ਕੀਤਾ ਹੈ। ਜਾਤ ਅਭਿਮਾਨੀ ਬ੍ਰਾਹਮਣ ਨੂੰ ਸੰਬੋਧਨ ਕਰਦੇ

ਹੋਏ ਉਹ ਕਹਿੰਦੇ ਹਨ—

*'ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥ ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥ ਜੌ ਤੂੰ ਬ੍ਰਾਹਮਣੁ ਬ੍ਰਾਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥੨॥ (ਅੰਗ ੩੨੪)*

ਇਹ ਵਿਅੰਗ ਉਹਨਾਂ ਦੇ ਇਸ ਗਿਆਨ-ਮਈ ਆਸ਼ੇ ਦੀ ਪੂਰਤੀ ਲਈ ਹੈ ਕਿ ਵਾਹਿਗੁਰੂ ਨੇ ਇਕੋ ਢੰਗ ਨਾਲ ਸਾਰੇ ਮਨੁੱਖਾਂ ਦੀ ਸਾਜਨਾ ਕੀਤੀ ਹੈ ਅਤੇ ਇਸ ਲਈ ਉਹਨਾਂ ਵਿਚ ਜਾਤ ਪਾਤ ਤੇ ਊਚ ਨੀਚ ਦਾ ਕੋਈ ਵੰਡ ਵਿਤਕਰਾ ਨਹੀਂ, ਸਭ ਬਰਾਬਰ ਹਨ। ਏਸੇ ਤਰ੍ਹਾਂ ਕਬੀਰ ਜੀ ਨੇ ਸਮੇਂ ਦੀਆਂ ਮਾੜੀਆਂ ਰਸਮਾਂ ਤੇ ਰਿਵਾਜਾਂ ਵਿਰੁੱਧ ਭੀ ਜਹਾਦ ਕਰਕੇ ਉਹਨਾਂ ਨੂੰ ਸੁਧਾਰਿਆ। ਫੋਕੇ ਕਰਮ-ਕਾਂਡ ਦੀ ਕਬੀਰ ਜੀ ਨੇ ਬੜੇ ਸਖਤ ਸ਼ਬਦਾਂ ਵਿਚ ਅਲੋਚਨਾ ਕੀਤੀ ਹੈ। ਉਹ ਕਹਿੰਦੇ ਹਨ—

*'ਨਗਨ ਫਿਰਤ ਜੌ ਪਾਈਐ ਜੋਗੁ ॥ ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥ ਕਿਆ ਨਾਗੇ ਕਿਆ ਬਾਧੇ ਚਾਮ ॥ ਜਬ ਨਹੀ ਚੀਨਸਿ ਆਤਮ ਰਾਮ ॥੧॥ ਰਹਾਉ ॥ (ਅੰਗ ੩੨੪)*

ਭਾਵ ਇਹ ਹੈ ਕਿ ਜਦ ਆਤਮਾ ਵਾਹਿਗੁਰੂ ਦੇ ਚਰਨਾਂ ਨਾਲ ਨਹੀਂ ਜੁੜੀ ਹੋਈ, ਦਿਲ ਉਸ ਪਿਆਰੇ ਤੋਂ ਸੱਦਕੇ ਨਹੀਂ ਹੋ ਰਿਹਾ ਤਾਂ ਐਸੇ ਸ੍ਵਾਂਗ ਰਚਣ ਦੀ ਕੀ ਲੋੜ ਹੈ, ਨੰਗੇ ਰਹਿਣ ਨਾਲ ਜੋਗ ਨਹੀਂ ਮਿਲਦਾ ਸਗੋਂ ਇਹ ਰਾਮ ਨਾਮ ਦੀ ਅਰਾਧਣਾ ਨਾਲ ਮਿਲਦਾ ਹੈ।

ਸ੍ਰੀ ਕਬੀਰ ਜੀ ਨੇ ਰਾਮ ਨਾਮ ਆਪਣੇ ਗੁਰਦੇਵ ਸ੍ਰੀ ਰਾਮਾਨੰਦ ਜੀ ਤੋਂ ਪ੍ਰਾਪਤ ਕੀਤਾ, ਪਰੰਤੂ ਜਦ ਕਬੀਰ ਜੀ ਦੀ ਜੀਵਨੀ ਵਾਚੀ ਜਾਵੇ ਤਾਂ ਪਤਾ ਲੱਗਦਾ ਹੈ ਕਿ ਰਾਮ ਜੀ ਨੂੰ ਜਿਸ ਤਰ੍ਹਾਂ ਰਾਮਾਨੰਦ ਜੀ ਨੇ ਇਕ ਦਾਇਰੇ ਅੰਦਰ ਕੈਦ ਕਰ ਰਖਿਆ ਸੀ ਉਸੇ ਤਰ੍ਹਾਂ ਕਬੀਰ ਜੀ ਨੇ ਆਪਣੇ ਰਾਮ ਜੀ ਨੂੰ ਨਹੀਂ ਰਹਿਣ ਦਿਤਾ। ਉਹਨਾਂ ਨੇ ਰਾਮ ਜੀ ਨਾਮ ਵਾਹਿਗੁਰੂ ਅਕਾਲ ਪੁਰਖ ਦਾ ਰਖਿਆ ਤੇ ਉਸੇ ਸਰਬ ਸ਼ਕਤੀਮਾਨ ਦੀ ਅਰਾਧਨਾ ਕਰਦੇ ਹੋਏ ਨੌ ਨਿਧੀਆਂ

ਤੇ ਅਠਾਰਾਂ ਸਿਧੀਆਂ ਪ੍ਰਾਪਤ ਕੀਤੀਆਂ ਅਤੇ ਆਪਣੀ ਨਿਰਭੈਤਾ, ਸਚਾਈ ਤੇ ਰੂਹਾਨੀਅਤ ਦਾ ਸਦਕਾ ਇਸ ਦੇਸ਼ ਦੇ ਸਮਾਜ ਵਿਚ ਭਾਰੀ ਸੁਧਾਰ ਕਰਕੇ ਨਾਮਨਾ ਖਟਿਆ ਤੇ ਪ੍ਰਸਿਧੀ ਪ੍ਰਾਪਤ ਕੀਤੀ ।

# ਵਚਿੱਤਰ ਲੀਲ੍ਹਾ

## ਜਗਨ ਨਾਥ ਦੇ ਮੰਦਰ ਦੀ ਅੱਗ ਬੁਝਾਉਣੀ
## ਸ਼ਰਾਬ ਦੀ ਬੋਤਲ ਵਿਚ ਗੰਗਾ ਜਲ

*ਭਗਤ ਕਬੀਰ ਵਚਿਤਰ ਲੀਲ੍ਹਾ ਇਕ ਦਿਨ ਕਰ ਵਿਖਾਈ ॥*
*ਇਕ ਕੰਜਰੀ ਨੂੰ ਲਿਆ ਬਗਲ, ਬੋਤਲ ਸ਼ਰਾਬ ਉਠਾਈ ॥*
*ਗੰਗਾ ਜਲ ਦਰਬਾਰ ਦੇ ਅੰਦਰ, ਏਦਾਂ ਡੋਲ੍ਹਿਆ ਜਾ ਕੇ ॥*
*ਜਗਨ ਨਾਥ ਦੇ ਮੰਦਰ ਵਾਲੀ, ਜਿਸ ਨੇ ਅੱਗ ਬੁਝਾਈ ॥*

ਪੁਜੇ ਹੋਏ ਮਹਾਂਪੁਰਖ ਆਪਣੇ ਜੀਵਨ ਵਿਚ ਕਈ ਵਾਰ ਵਚਿੱਤਰ ਲੀਲ੍ਹਾ ਰਚਾ ਕੇ ਸੰਸਾਰ ਦੇ ਲੋਕਾਂ ਦੇ ਸਾਹਮਣੇ ਆਉਂਦੇ ਹਨ ਅਤੇ ਲੋਕਾਂ ਨੂੰ ਹੈਰਾਨ ਕਰ ਦਿੰਦੇ ਹਨ । ਇਸ ਤੋਂ ਉਹਨਾਂ ਦਾ ਨਿਸ਼ਾਨਾ ਕਈ ਵਾਰ ਆਪਣੇ ਵਿਚ ਨਿਰਮਾਨਤਾ ਲਿਆਉਣਾ ਹੁੰਦਾ ਹੈ । ਤਾਂ ਕਿ ਮਾਣ ਨਾਲ ਹੰਕਾਰ ਦਾ ਜ਼ੋਰ ਵਧ ਕੇ ਉਹ ਸਭ ਕੁਝ ਭਸਮ ਹੀ ਨਾ ਕਰ ਦੇਵੇ ਜੋ ਭਗਤੀ ਤੇ ਨਿਰਮਾਣਤਾ ਨਾਲ ਪੈਦਾ ਕੀਤਾ ਹੁੰਦਾ ਹੈ, ਪਰੰਤੂ ਇਸ ਦੇ ਨਾਲ ਉਹ ਇਸ ਗੱਲ ਦਾ ਭੀ ਧਿਆਨ ਰਖਿਆ ਕਰਦੇ ਹਨ ਕਿ ਕਿਤੇ ਲੋਕਾਂ ਦੀ ਸ਼ਰਧਾ ਹੀ ਨਾ ਉਠ ਜਾਵੇ, ਇਸ ਖਿਆਲ ਨਾਲ ਉਹਨਾਂ ਦੀ ਵਚਿੱਤ੍ਰ ਲੀਲ੍ਹਾ ਦਾ ਅੰਤ ਬੜਾ ਸਿਖਿਆ ਭਰਪੂਰ ਤੇ ਚਮਤਕਾਰੇ ਵਾਲਾ ਹੁੰਦਾ ਹੈ । ਏਸੇ ਤਰ੍ਹਾਂ ਦੀ ਵਚਿਤਰ ਲੀਲ੍ਹਾ ਹੀ ਇਕ ਦਿਨ ਭਗਤ ਕਬੀਰ ਜੀ ਨੇ ਰਚਾਈ, ਜਿਸ ਦਾ ਵਰਨਣ ਅਸੀਂ ਏਥੇ ਕਰਦੇ ਹਾਂ ।

ਇਕ ਦਿਨ ਲੋਕਾਂ ਨੇ ਉਹਨਾਂ ਨੂੰ ਕਾਸ਼ੀ ਦੇ ਬਜ਼ਾਰਾਂ ਵਿਚ ਅਜੇਹੀ ਹਾਲਤ ਵਿਚ ਵੇਖਿਆ ਕਿ ਜਿਸ ਦਾ ਉਹਨਾਂ ਨੇ ਕਦੇ ਸੁਪਨੇ ਵਿਚ ਭੀ ਖਿਆਲ ਨਹੀਂ

ਸੀ ਕੀਤਾ। ਕਬੀਰ ਜੀ ਸ਼ਰਾਬੀਆਂ ਵਾਂਗ ਗੱਲਾਂ ਕਰ ਰਹੇ ਸਨ ਅਤੇ ਇਕ ਕੰਜਰੀ ਉਹਨਾਂ ਦੀ ਬਗਲ ਵਿਚ ਸੀ। ਉਹ ਸ਼ਰਾਬੀਆਂ ਵਾਂਗ ਗੱਲਾਂ ਕਰਦੇ ਤੇ ਲੜਖੜਾਉਂਦੇ ਹੀ ਨਹੀਂ ਸਨ, ਸਗੋਂ ਸ਼ਰਾਬ ਦੀ ਬੋਤਲ ਉਹਨਾਂ ਦੇ ਹੱਥ ਵਿਚ ਭੀ ਸੀ ਇਕ ਹੱਥ ਵਿਚ ਸ਼ਰਾਬ ਦੀ ਬੋਤਲ ਤੇ ਦੂਜੀ ਬਾਂਹ ਵਿਚ ਕੰਜਰੀ ਦੀ ਬਾਂਹ ਪਾਈ ਜਦ ਉਹ ਕਾਂਸ਼ੀ ਦੇ ਬਜ਼ਾਰਾਂ ਵਿਚ ਦੀ ਲੰਘੇ ਤਾਂ ਈਰਖਾਲੂ ਲੋਕਾਂ ਨੂੰ ਉਨ੍ਹਾਂ ਦੀ ਜੀ ਭਰ ਕੇ ਨਿੰਦਿਆ ਕਰਨ ਦਾ ਮੌਕਾ ਮਿਲ ਗਿਆ। ਇਕ ਨੇ ਕਿਹਾ—'ਵੇਖ ਲਿਆ ਜੇ, ਇਹ ਜੁਲਾਹਾ ਜੋ ਵੱਡਾ ਭਗਤ ਬਣਿਆ ਫਿਰਦਾ ਸੀ।'

ਦੂਜਾ ਬੋਲਿਆ—'ਨੀਚ ਜਾਤ ਹੈ, ਪਹਿਲਾਂ ਲੁਕ ਕੇ ਐਬ ਕਰਦਾ ਸੀ ਤੇ ਹੁਣ ਸ਼ਰਾਬ ਦੇ ਨਸ਼ੇ ਨੇ ਪ੍ਰਗਟ ਕਰ ਦਿਤੇ ਹਨ।'

ਤੀਜੇ ਨੇ ਕਿਹਾ—'ਮੈਂ ਤਾਂ ਪਹਿਲਾਂ ਹੀ ਕਹਿੰਦਾ ਸੀ ਕਿ ਇਹ ਜੁਲਾਹਾ ਠੱਗ ਹੈ ਅਤੇ ਹੁਣ ਵੇਖ ਲਓ ਇਸ ਦੀ ਠੱਗੀ ਤੇ ਬਦਮਾਸ਼ੀ ਨੰਗੀ ਹੋ ਕੇ ਸੰਸਾਰ ਦੇ ਸਾਹਮਣੇ ਆ ਗਈ। ਨੀਚਾਂ ਤੋਂ ਬੇਹਤਰੀ ਦੀ ਆਸ ਰੱਖਣੀ ਮੂਰਖਤਾ ਹੈ।

ਬੋਦੀ ਨੂੰ ਵੱਟ ਚਾੜ੍ਹਦੇ ਹੋਏ ਇਕ ਬ੍ਰਾਹਮਣ ਦੇਵਤੇ ਨੇ ਕਿਹਾ—ਅਰੇ ਕਭੀ ਕਿਸੀ ਨੇ ਸ਼ੂਦਰ ਕੋ ਭੀ ਭਗਤ ਕੇ ਰੂਪ ਮੇਂ ਦੇਖਾ ਹੈ ਯਿਹ ਤੋ ਸਭ ਚੰਡਾਲ ਹੀ ਹੋਤੇ ਹੈਂ ਅਰੇ ਦੇਖੋ ਚੰਡਾਲ ਕਬੀਰ ਕਾ ਅਸਲੀ ਰੂਪ ਬੜਾ ਭਗਤ ਬਣਾ ਫਿਰਤਾ ਥਾ ਰਾਮ ਜੀ ਕਾ।' ਇਹ ਕਹਿੰਦਿਆਂ ਹੋਇਆਂ ਬ੍ਰਾਹਮਣ ਦੇਵਤੇ ਦੀ ਖੁਸ਼ੀ ਡੁਲ੍ਹ ਡੁਲ੍ਹ ਪੈਂਦੀ ਸੀ ਜਿਸ ਤਰ੍ਹਾਂ ਉਸ ਦੇ ਹੱਥ ਕੋਈ ਇਕ ਬਹੁਤ ਵਡਾ ਖਜ਼ਾਨਾ ਆ ਗਿਆ ਹੁੰਦਾ ਹੈ।

ਇਕ ਆਦਮੀ ਨੇ ਅਗੇ ਹੋ ਕੇ ਕਿਹਾ—'ਕਬੀਰ ਇਸ ਤਰ੍ਹਾਂ ਦਾ ਆਦਮੀ ਨਹੀਂ ਇਸ ਵਿਚ ਕੋਈ ਜ਼ਰੂਰ ਭੇਦ ਹੋਵੇਗਾ।'

ਇਸ ਦਾ ਉੱਤਰ ਬ੍ਰਾਹਮਣ ਦੇਵਤਾ ਨੇ ਬੋਦੀ ਨੂੰ ਅਸਮਾਨ ਵਲ ਉਛਾਲਦੇ ਹੋਏ ਦਿਤਾ। ਉਸ ਨੇ ਕਿਹਾ—'ਖਾਕ ਭੇਦ ਹੈ, ਪਹਿਲੇ ਅੰਦਰ ਛੁਪ ਕਰ ਪਾਪ

ਕਰਤਾ ਥਾ ਅਬ ਸ਼ਰਾਬ ਕਾ ਨਸ਼ਾ ਇਸ ਕੋ ਨੰਗਾ ਕਰਕੇ ਹਮਾਰੇ ਸਾਹਮਣੇ ਖੈਂਚ ਲਾਇਆ ਹੈ । ਇਸ ਪਾਪੀ ਸ਼ੂਦਰ ਕੋ ।'

ਇਸ ਤਰ੍ਹਾਂ ਬੜੀ ਰੱਜਕੇ ਨਿੰਦਿਆ ਹੋ ਰਹੀ ਸੀ ਭਗਤ ਕਬੀਰ ਜੀ ਕਾਂਸ਼ੀ ਦੇ ਬਜ਼ਾਰਾਂ ਵਿਚ, ਪਰੰਤੂ ਉਹ ਆਪਣੀ ਮਸਤ ਚਾਲੇ ਲੜਖੜਾਉਂਦੇ ਹੋਏ ਕੰਜਰੀ ਸਮੇਤ ਰਾਜ ਦਰਬਾਰ ਵਲ ਵਧੀ ਜਾ ਰਹੇ ਸਨ, ਉਸ ਰਾਜ ਦੇ ਦਰਬਾਰ ਵਲ ਜਿਹੜਾ ਉਹਨਾਂ ਨੂੰ ਗੁਰੂ ਮੰਨ ਕੇ ਪੂਜਦਾ ਸੀ । ਕਿਹਾ ਨਹੀਂ ਜਾ ਸਕਦਾ ਕਿ ਉਸ ਦੀ ਸ਼ਰਧਾ ਦਾ ਇਮਤਿਹਾਨ ਲੈਣ ਵਾਸਤੇ ਜਾਂ ਉਸ ਦੇ ਸਿਦਕ ਨੂੰ ਠੋਕਰ ਮਾਰਨ ਵਾਸਤੇ ਅਤੇ ਕਬੀਰ ਦੇ ਦਰਬਾਰ ਵਿਚ ਪੁਜਣ ਤੋਂ ਪਹਿਲਾਂ ਹੀ ਉਸਦੀ ਇਹ ਭਰਪੂਰ ਨਿੰਦਿਆ ਦਰਬਾਰ ਵਿਚ ਪੁੱਜ ਕੇ ਰਾਜੇ ਦਾ ਦਿਲ ਉਸ ਵਲੋਂ ਮੈਲਾ ਕਰ ਚੁੱਕੀ ਸੀ । ਰਾਜ ਦਰਬਾਰ ਦੇ ਰਸਤੇ ਵਿਚ ਕਬੀਰ ਜੀ ਹੌਲੀ ਹੌਲੀ ਇਸ ਸ਼ਬਦ ਦਾ ਉਚਾਰਨ ਕਰ ਰਹੇ ਸਨ, ਉਹਨਾਂ ਦੇ ਚੇਹਰੇ ਪਰ ਹੁਣ ਇਕ ਵਿਯੰਗ ਭਰੀ ਹਾਸੀ ਸੀ—

*ਗਉੜੀ ॥ ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥ ਨਿੰਦਾ ਜਨ ਕਉ ਖਰੀ ਪਿਆਰੀ ॥ ਨਿੰਦਾ ਬਾਪੁ ਨਿੰਦਾ ਮਹਤਾਰੀ ॥੧॥ ਰਹਾਉ ॥ ਨਿੰਦਾ ਹੋਇ ਤ ਬੈਕੁੰਠਿ ਜਾਈਐ ॥ ਨਾਮੁ ਪਦਾਰਥੁ ਮਨਹਿ ਬਸਾਈਐ ॥ ਰਿਦੈ ਸੁਧ ਜਉ ਨਿੰਦਾ ਹੋਇ ॥ ਹਮਰੇ ਕਪਰੇ ਨਿੰਦਕੁ ਧੋਇ ॥੧॥ ਨਿੰਦਾ ਕਰੈ ਸੋ ਹਮਰਾ ਮੀਤੁ ॥ ਨਿੰਦਕ ਮਾਹਿ ਹਮਾਰਾ ਚੀਤੁ ॥ ਨਿੰਦਕੁ ਸੋ ਜੋ ਨਿੰਦਾ ਹੋਰੈ ॥ ਹਮਰਾ ਜੀਵਨੁ ਨਿੰਦਕੁ ਲੋਰੈ ॥੨॥ ਨਿੰਦਾ ਹਮਰੀ ਪ੍ਰੇਮ ਪਿਆਰੁ ॥ ਨਿੰਦਾ ਹਮਰਾ ਕਰੈ ਉਧਾਰੁ ॥ ਜਨ ਕਬੀਰ ਕੋ ਨਿੰਦਾ ਸਾਰੁ ॥ ਨਿੰਦਕੁ ਡੂਬਾ ਹਮ ਉਤਰੇ ਪਾਰਿ ॥੩॥੨੦॥੭੧॥* (ਅੰਗ ੩੩੯)

ਇਸ ਸ਼ਬਦ ਦਾ ਉਚਾਰਨ ਰਾਜ ਦਰਬਾਰ ਦੇ ਬਾਹਰ ਹੀ ਸਮਾਪਤ ਹੋ ਗਿਆ ਅਤੇ ਕਬੀਰ ਫੇਰ ਉਸੇ ਪਹਿਲੇ ਡਰਾਮੇ ਦੇ ਹੀਰੋ ਦੇ ਰੂਪ ਵਿਚ ਦਰਬਾਰ ਵਿਚ

ਦਾਖਲ ਹੋਇਆ। ਸ਼ਰਾਬ ਦੇ ਨਸ਼ੇ ਵਿਚ ਲੜਖੜਾਉਂਦਾ ਹੋਇਆ, ਸ਼ਰਾਬ ਦੀ ਭਰੀ ਹੋਈ ਬੋਤਲ ਇਕ ਹੱਥ ਵਿਚ ਤੇ ਦੂਜੇ ਹੱਥ ਵਿਚ ਕੰਜਰੀ ਦਾ ਹੱਥ। ਡਰਾਮੇ ਦਾ ਪਾਰਟ ਇਤਨੀ ਸਫਲਤਾ ਨਾਲ ਨਿਭਾਇਆ ਜਾ ਰਿਹਾ ਸੀ ਕਿ ਕੋਈ ਭੀ ਸਚਾਈ ਨੂੰ ਨਹੀਂ ਸੀ ਸਮਝ ਸਕਦਾ, ਕਿਸੇ ਨੂੰ ਵੀ ਪਤਾ ਨਹੀਂ ਸੀ ਕਿ ਕਬੀਰ ਜੀ ਨੇ ਸ਼ਰਾਬ ਨਹੀਂ ਸਗੋਂ ਗੰਗਾ ਜਲ ਭਰਿਆ ਹੋਇਆ ਹੈ ਕੋਈ ਵੀ ਇਸ ਸਚਾਈ ਨੂੰ ਨਾ ਸਮਝ ਸਕਿਆ ਅਤੇ ਸਾਰਿਆਂ ਦੇ ਹਿਰਦੇ ਉਸ ਪ੍ਰਤੀ ਨਫਰਤ ਨਾਲ ਨਕੋ ਨੱਕ ਭਰ ਗਏ ਉਸ ਰਾਜੇ ਦਾ ਹਿਰਦਾ ਭੀ ਨਫਰਤ ਨਾਲ ਭਰਪੂਰ ਹੋ ਗਿਆ ਜੋ ਕਿ ਕਬੀਰ ਜੀ ਨੂੰ ਗੁਰੂ ਮੰਨ ਕੇ ਪੂਜਿਆ ਕਰਦਾ ਸੀ ਅਤੇ ਉਸ ਦੇ ਦਰਬਾਰ ਵਿਚ ਪਧਾਰਨ ਸਮੇਂ ਉਠ ਕੇ ਸਵਾਗਤ ਕੀਤਾ ਕਰਦਾ ਸੀ। ਅੱਜ ਜਦ ਕਬੀਰ ਜੀ ਇਸ ਨਵੇਂ ਸ੍ਵਾਂਗ ਵਿਚ ਦਰਬਾਰ ਵਿਚ ਆਏ ਤਾਂ ਕੋਈ ਉਹਨਾਂ ਦੇ ਸਵਾਗਤ ਲਈ ਨਹੀਂ ਉਠਿਆ। ਵਜ਼ੀਰਾਂ ਅਮੀਰਾਂ ਦੇ ਚੇਹਰਿਆਂ ਪਰ ਸ਼ਰਾਰਤ ਖੇਡ ਰਹੀ ਸੀ ਤੇ ਉਹ ਆਪਸ ਵਿਚ ਕਾਨਾ-ਫੂਸੀ ਕਰਕੇ ਕਬੀਰ ਜੀ ਦਾ ਮਖੌਲ ਉਡਾ ਰਹੇ ਸਨ। ਰਾਜੇ ਦੇ ਚਿਹਰੇ ਪਰ ਦੁੱਖ ਦੀਆਂ ਡੂੰਘੀਆਂ ਰੇਖਾਂ ਉਭਰ ਆਈਆਂ ਸਨ। ਕਬੀਰ ਜੀ ਇਹ ਸਭ ਕੁਝ ਵੇਖ ਕੇ ਸਮਝ ਰਹੇ ਸਨ। ਉਹ ਕੁਝ ਨਹੀਂ ਬੋਲੇ ਅਤੇ ਚੁਪ-ਚਾਪ ਲੜਖੜਾਉਂਦੇ ਹੋਏ ਇਹ ਤਮਾਸ਼ਾ ਵੇਖਦੇ ਰਹੇ। ਹਾਲਾਂ ਭੀ ਸ਼ਰਾਬ ਦੀ ਬੋਤਲ ਉਹਨਾਂ ਦੇ ਹੱਥ ਵਿਚ ਤੇ ਕੰਜਰੀ ਬਗਲ ਵਿਚ ਸੀ।

ਜਿਹੜਾ ਰਾਜਾ ਉਹਨਾਂ ਦੇ ਪੈਰਾਂ ਹੇਠਾਂ ਅੱਖਾਂ ਵਿਛਾਇਆ ਕਰਦਾ ਸੀ, ਅੱਜ ਉਹਨਾਂ ਦਾ ਮੂੰਹ ਵੇਖਣਾ ਨਹੀਂ ਸੀ ਚਾਹੁੰਦਾ, ਜਿਸ ਦੇ ਮੂੰਹੋਂ ਗੁਰਦੇਵ ਤੋਂ ਬਿਨਾਂ ਕੋਈ ਦੂਸਰਾ ਸ਼ਬਦ ਕਦੇ ਨਿਕਲਿਆ ਨਹੀਂ ਸੀ। ਉਹ ਅੱਜ ਕ੍ਰੋਧ ਵਸ ਕੁਝ ਹੋਰ ਦਾ ਹੋਰ ਬੋਲਣ ਲਈ ਮਜਬੂਰ ਹੋ ਰਿਹਾ ਸੀ ਆਖਰ ਉਸ ਦੀ ਜੀਭ ਹਿੱਲੀ ਬੁਲ੍ਹ ਖੁਲ੍ਹੇ ਤੇ ਇਹ ਸ਼ਬਦ ਉਹਨਾਂ ਵਿਚੋਂ ਨਿਕਲਦੇ ਹੋਏ ਸੁਣਾਈ ਦਿਤੇ—'ਕੀ ਹਮਾਕਤ ਹੈ ਇਹ ਕਬੀਰ ?'

ਕਬੀਰ ਜੀ ਸ਼ਰਾਬੀਆਂ ਵਾਂਗ ਹੱਸੇ ਤੇ ਬੋਲੇ—'ਚੰਗੀ ਤਰ੍ਹਾਂ ਅੱਖਾਂ ਖੋਲ੍ਹ

ਕੇ ਵੇਖ ਲਓ ਸਾਰੇ, ਕਬੀਰ ਭਗਤ ਦੇ ਇਸ ਨਵੇਂ ਰੰਗ ਨੂੰ।'

ਫੇਰ ਕੋਈ ਕੁਝ ਨਹੀਂ ਬੋਲਿਆ, ਸਾਰੇ ਬਿਟਰ ਬਿਟਰ ਤਮਾਸ਼ਾ ਵੇਖਦੇ ਰਹੇ। ਆਖਰ ਕਬੀਰ ਜੀ ਨੇ ਇਕ ਨਵੀਂ ਹਰਕਤ ਕੀਤੀ ਰਾਜ ਦਰਬਾਰ ਵਿਚ ਵਿਛੇ ਹੋਏ ਇਕ ਸੁੰਦਰ ਕਲੀਨ ਪਰ ਸ਼ਰਾਬ ਦੀ ਬੋਤਲ ਉਲਟਾ ਦਿਤੀ। ਕਲੀਨ ਖਰਾਬ ਹੁੰਦਾ ਵੇਖ ਕੇ ਰਾਜਾ ਕ੍ਰੋਧ ਵਿਚ ਆ ਗਿਆ, ਉਸ ਨੇ ਥਿੜਕਵੀਂ ਅਵਾਜ਼ ਵਿਚ ਕਿਹਾ—'ਤੈਨੂੰ ਅੱਜ ਹੋ ਕੀ ਗਿਆ ਹੈ, ਇਸ ਸੁੰਦਰ ਕਲੀਨ ਦਾ ਸਤਿਆਨਾਸ ਕਿਉਂ ਕਰ ਦਿੱਤਾ ਈ ?'

ਹੁਣ ਕਬੀਰ ਜੀ ਰਤਾ ਠਰ੍ਹੰਮੇ ਨਾਲ ਬੋਲੇ ਉਨ੍ਹਾਂ ਕਿਹਾ—'ਜਗਨਨਾਥ ਦੇ ਮੰਦਰ ਨੂੰ ਅੱਗ ਲੱਗ ਚਲੀ ਸੀ, ਉਹ ਬੁਝਾਈ ਹੈ।' ਅਤੇ ਬਿਨਾਂ ਕੋਈ ਉੱਤਰ ਲਏ ਤੇ ਤੇਜ਼ੀ ਨਾਲ ਦਰਬਾਰ ਵਿਚੋਂ ਨਿਕਲ ਗਏ।

## ਰਾਜੇ ਦੀ ਪ੍ਰੇਸ਼ਾਨੀ ਤੇ ਪਸਚਾਤਾਪ

ਕਬੀਰ ਜੀ ਦਾ (ਉੱਤਰ) ਗੱਲ ਕਹਿ ਕੇ ਦਰਬਾਰ ਵਿਚੋਂ ਨਿਕਲ ਜਾਣ ਨਾਲ ਰਾਜਾ ਬੁਰੀ ਤਰ੍ਹਾਂ ਪ੍ਰੇਸ਼ਾਨ ਹੋ ਗਿਆ। ਉਸ ਨੇ ਮਹਿਸੂਸ ਕੀਤਾ ਕਿ ਕੋਈ ਬਹੁਤ ਵੱਡੀ ਭੁੱਲ ਉਸ ਤੋਂ ਹੋ ਗਈ ਹੈ ਜਿਸ ਦੀ ਤਲਾਫੀ ਸੌਖੀ ਨਹੀਂ ਹੋਵੇਗੀ। ਉਹ ਗੱਦੀ ਤੋਂ ਉਠ ਕੇ ਆਪ ਉਸ ਕਲੀਨ ਪਾਸ ਆਇਆ ਕਿ ਜਿਸ ਪਰ ਕਬੀਰ ਜੀ ਸ਼ਰਾਬ ਡੋਲ੍ਹ ਕੇ ਗਏ ਸਨ। ਉਹਨਾਂ ਨੂੰ ਸੁੰਘ ਕੇ ਵੇਖਿਆ ਸ਼ਰਾਬ ਦੀ ਕੋਈ ਬਦਬੂ ਉਥੇ ਨਹੀਂ ਸੀ, ਉਹਨਾਂ ਨੂੰ ਨਿਸਚਾ ਹੋ ਗਿਆ ਕਿ ਕਬੀਰ ਜੀ ਇਹ ਇਕ ਵਚਿਤਰ ਲੀਲ੍ਹਾ ਵਰਤਾ ਕੇ ਅਸਾਨੂੰ ਆਪਣੀ ਪ੍ਰੀਖਿਆ ਵਿਚੋਂ ਫੇਲ੍ਹ ਕਰ ਗਏ ਸਨ। ਇਸ ਦੇ ਨਾਲ ਹੀ ਰਾਜੇ ਨੂੰ ਕਬੀਰ ਜੀ ਦੀ ਜਗਨ ਨਾਥ ਦੇ ਮੰਦਰ ਦੀ ਅੱਗ ਬੁਝਾਣ ਦੀ ਗੱਲ ਯਾਦ ਆਈ। ਉਨ੍ਹਾਂ ਇਕ ਤੇਜ਼ ਘੋੜ ਸਵਾਰ ਨੂੰ ਜਗਨ ਨਾਥ ਵੱਲ ਸਾਰੀ ਗੱਲ ਦਾ ਪਤਾ ਕਰਨ ਤੋਰਿਆ ਤੇ ਤਾਕੀਦ ਕੀਤੀ ਕਿ ਛੇਤੀ ਤੋਂ ਛੇਤੀ ਸਾਰੀ ਗੱਲ ਦਾ ਪਤਾ ਲੈ ਕੇ ਮੁੜ ਆਵੇ।

ਘੋੜ ਸਵਾਰ ਨੂੰ ਜਗਨ ਨਾਥ ਵਲ ਤੋਰਕੇ ਰਾਜਾ ਬੜਾ ਨਿਰਾਸਿਆ ਹੋਇਆ ਰਾਜ ਮਹਲ ਵਿਚ ਗਿਆ। ਰਾਣੀ ਨੇ ਜਦ ਪਤੀ ਦਾ ਮੁਰਝਾਇਆ ਹੋਇਆ ਚੇਹਰਾ ਦੇਖਿਆ ਤਾਂ ਬੜੀ ਪਰੇਸ਼ਾਨ ਹੋਈ ਕਾਰਨ ਪੁਛਣ ਪਰ ਰਾਜੇ ਨੇ ਜੋ ਕੁਝ ਦਰਬਾਰ ਵਿਚ ਬੀਤਿਆ ਸੀ ਕਹਿ ਸੁਣਾਇਆ। ਨਾਲ ਹੀ ਇਹ ਵੀ ਦੱਸਿਆ ਕਿ ਮੇਰਾ ਦਿਲ ਕਹਿ ਰਿਹਾ ਹੈ ਕਿ ਗੁਰਦੇਵ ਇਮਤਿਹਾਨ ਲੈਣ ਲਈ ਆਏ ਸਨ ਅਤੇ ਮੈਂ ਇਸ ਵਿਚ ਫੇਲ੍ਹ ਹੋ ਗਿਆ ਹਾਂ। ਰਾਣੀ ਇਹ ਗੱਲਾਂ ਸੁਣ ਕੇ ਬੜੀ ਪਰੇਸ਼ਾਨ ਹੋਈ ਪ੍ਰੰਤੂ ਸਿਆਣਪ ਨਾਲ ਰਾਜੇ ਦੀ ਪਰੇਸ਼ਾਨੀ ਦੂਰ ਕਰਨ ਦਾ ਯਤਨ ਕਰਨ ਲੱਗੀ। ਉਸ ਨੇ ਕਿਹਾ—'ਪਤੀ ਦੇਵ ਕੋਈ ਗੱਲ ਨਹੀਂ ਗੁਰਦੇਵ ਬਖਸ਼ਿੰਦ ਹਨ। ਚਲੋ ਉਹਨਾਂ ਦੇ ਦਰ ਪਰ ਜਾ ਕੇ ਭੁਲ ਬਖਸ਼ਾ ਆਈਏ ਮੈਂ ਤੁਹਾਡੇ ਨਾਲ ਚੱਲਦੀ ਹਾਂ।' ਰਾਜੇ ਨੇ ਕਿਹਾ—'ਮੈਂ ਜਗਨ ਨਾਥ ਇਕ ਘੋੜ ਸਵਾਰ ਭੇਜਿਆ ਹੈ, ਉਸ ਨੂੰ ਉਡੀਕ ਲਿਆ ਜਾਵੇ ਤਾਂ ਜੋ ਪਤਾ ਲੱਗ ਜਾਵੇ ਕਿ ਮੰਦਰ ਨੂੰ ਅੱਗ ਲੱਗਣ ਵਾਲੀ ਗੱਲ ਕਿਥੋਂ ਤੱਕ ਠੀਕ ਸਾਬਤ ਹੁੰਦੀ ਹੈ।'

ਰਾਣੀ ਨੇ ਕਿਹਾ—'ਸਿਰਤਾਜ! ਤੁਹਾਡੀ ਸ਼ਰਧਾ ਅਜੇ ਭੀ ਡੋਲ ਰਹੀ ਹੈ ਇਸ ਨੂੰ ਦ੍ਰਿੜ੍ਹ ਕਰੋ। ਮੈਨੂੰ ਨਿਸਚਾ ਹੈ ਕਿ ਗੁਰਦੇਵ ਦੀ ਗੱਲ ਅੱਖਰ ਅੱਖਰ ਠੀਕ ਹੋਵੇਗੀ।'

ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹੋਏ ਰਾਜਾ ਤੇ ਰਾਣੀ ਬਿਨਾਂ ਖਾਣਾ ਖਾਣ ਦੇ ਹੀ ਸੌਂ ਗਏ। ਸਵੇਰ ਨੂੰ ਉਠੇ ਤਾਂ ਘੋੜ ਸਵਾਰ ਵਾਪਸ ਆ ਚੁਕਿਆ ਸੀ। ਉਸ ਨੇ ਦੱਸਿਆ ਕਿ ਮਹਾਰਾਜ ਅੱਗ ਲੱਗਣ ਦੀ ਗੱਲ ਤਾਂ ਅੱਖਰ-ਅੱਖਰ ਠੀਕ ਹੈ। ਠੀਕ ਬਾਰਾਂ ਵਜੇ ਜਦ ਕਬੀਰ ਜੀ ਨੇ ਰਾਜ ਦਰਬਾਰ ਦੇ ਸੁੰਦਰ ਕਲੀਨ ਤੇ ਪਾਣੀ ਡੋਲ੍ਹਿਆ ਸੀ ਪੁਜਾਰੀ ਜੀ ਪੂਜਾ ਤੋਂ ਉਠੇ ਸਨ। ਉਹਨਾਂ ਦੇ ਉਠਣ ਸਾਰ ਉਹਨਾਂ ਦੇ ਪੈਰਾਂ ਵਿਚ ਅੱਗ ਦਾ ਭੰਬਾਕਾ ਉਠਿਆ ਸੀ, ਜਿਸ ਨਾਲ ਪੁਜਾਰੀ ਜੀ ਦੇ ਪੈਰਾਂ ਨੂੰ ਥੋੜ੍ਹਾ ਜਿਹਾ ਸੇਕ ਪੁਜਿਆ ਸੀ, ਪਰੰਤੂ ਝਟ ਹੀ ਉਪਰੋਂ ਕਿਤਿਓਂ ਜ਼ੋਰ ਨਾਲ ਪਾਣੀ ਦੀ ਫੁਹਾਰ ਆਈ ਤੇ ਉਹ

ਅੱਗ ਬੁਝ ਗਈ। ਘੋੜ ਸਵਾਰ ਨੇ ਇਹ ਭੀ ਦਸਿਆ ਕਿ ਪੁਜਾਰੀ ਜੀ ਦੱਸਦੇ ਹਨ ਕਿ ਪਾਸ ਹੀ ਅਜੇਹੀ ਸਮੱਗਰੀ ਪਈ ਸੀ ਕਿ ਜੇਕਰ ਅੱਗ ਦੀ ਇਕ ਚੰਗਿਆੜੀ ਭੀ ਉਸ ਵਿਚ ਜਾ ਪੈਂਦੀ ਤਾਂ ਉਸਨੇ ਭੜਕ ਉਠਣਾ ਸੀ ਤੇ ਸਾਰਾ ਮੰਦਰ ਸੜਕੇ ਸਵਾਹ ਹੋ ਜਾਣਾ ਸੀ। ਪੁਜਾਰੀ ਜੀ ਆਖਦੇ ਹਨ ਕਿ ਮੰਦਰ ਨੂੰ ਭਗਵਾਨ ਆਪ ਹੱਥ ਦੇ ਕੇ ਰਖ ਗਿਆ ਹੈ ਨਹੀਂ ਤਾਂ ਕੁਝ ਵੀ ਬਾਕੀ ਨਹੀਂ ਸੀ ਰਹਿਣਾ।

ਘੋੜ ਸਵਾਰ ਦੀਆਂ ਇਹ ਗੱਲਾਂ ਸੁਣ ਕੇ ਰਾਜੇ ਨੂੰ ਇਸ ਗੱਲ ਦਾ ਨਿਸਚਾ ਹੋ ਗਿਆ ਕਿ ਉਸ ਦੇ ਗੁਰਦੇਵ ਉਸ ਦੀ ਪ੍ਰੀਖਿਆ ਲੈਣ ਹੀ ਆਏ ਸਨ ਤੇ ਉਸ ਪ੍ਰੀਖਿਆ ਵਿਚ ਉਹ ਫੇਲ੍ਹ ਹੋ ਗਿਆ। ਉਸ ਦੀਆਂ ਅੱਖਾਂ ਵਿਚ ਪਛਤਾਵੇ ਦੇ ਹੰਝੂ ਬਹਿ ਨਿਕਲੇ। ਰਾਣੀ ਨੇ ਇਹ ਹਾਲਤ ਵੇਖੀ ਤਾਂ ਹੱਥ ਜੋੜ ਕੇ ਆਖਿਆ—'ਮੈਂ ਜੂ ਆਖਦੀ ਹਾਂ ਕਿ ਗੁਰਦੇਵ ਬਖਸ਼ਿੰਦ ਹਨ, ਚਲੋ ਚੱਲੀਏ ਤੇ ਭੁੱਲ ਬਖਸ਼ਾ ਆਈਏ ਕੋਈ ਅਜੇਹਾ ਪਾਪ ਤਾਂ ਅਸਾਂ ਕੀਤਾ ਹੀ ਨਹੀਂ ਕਿ ਜੋ ਬਖਸ਼ਿਆ ਨਾ ਜਾ ਸਕੇ।

ਰਾਜੇ ਨੂੰ ਆਪਣੀ ਸਿਆਣੀ ਰਾਣੀ ਦੀ ਇਹ ਗੱਲ ਪਸੰਦ ਆਈ ਤੇ ਉਹ ਉਸ ਨੂੰ ਲੈ ਕੇ ਕਬੀਰ ਜੀ ਮਹਾਰਾਜ ਦੇ ਨਿਵਾਸ ਅਸਥਾਨ ਵਲ ਤੁਰ ਪਏ। ਵਜ਼ੀਰ ਤੇ ਦਰਬਾਰੀ ਭੀ ਉਹਨਾਂ ਦੇ ਨਾਲ ਸਨ। ਰਾਜਾ ਇਸ ਸਮੇਂ ਸਖਤ ਪਛਤਾਵੇ ਤੇ ਪਸਚਾਤਾਪ ਦੇ ਰੂਪ ਵਿਚ ਸੀ ਉਸ ਨੇ ਗਲ ਵਿਚ ਪੱਲਾ ਤੇ ਮੂੰਹ ਵਿਚ ਘਾਹ ਲਿਆ ਹੋਇਆ ਸੀ। ਕਬੀਰ ਜੀ ਇਸ ਸਮੇਂ ਸੰਗਤਾਂ ਵਿਚ ਬੈਠੇ ਹੋਏ ਉਹਨਾਂ ਨੂੰ ਉਪਦੇਸ਼ ਦੇ ਰਹੇ ਸਨ। ਜਦ ਉਹਨਾਂ ਨੇ ਰਾਜੇ ਨੂੰ ਇਸ ਦੀਨ ਅਵੱਸਥਾ ਵਿਚ ਆਉਂਦੇ ਦੇਖਿਆ ਤਾਂ ਉਹ ਆਸਣ ਤੋਂ ਉੱਠ ਕੇ ਅੱਗੇ ਵਧੇ। ਰਾਜਾ ਉਹਨਾਂ ਦੇ ਚਰਨਾਂ ਵੱਲ ਝੁਕਿਆ ਹੀ ਸੀ ਕਿ ਉਹਨਾਂ ਨੇ ਦੋਵੇਂ ਬਾਹਵਾਂ ਫੜ ਕੇ ਉਹਨੂੰ ਛਾਤੀ ਨਾਲ ਲਾ ਲਿਆ। ਰਾਣੀ ਨੇ ਭੀ ਗਲ ਵਿਚ ਪੱਲਾ ਤੇ ਮੂੰਹ ਵਿਚ ਘਾਹ ਲਿਆ ਹੋਇਆ ਸੀ। ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ—'ਗੁਰਦੇਵ ਸਾਡੀ ਭੁੱਲ ਬਖਸ਼ ਦਿਓ, ਇਹ (ਰਾਜਾ ਜੀ) ਕੱਲ੍ਹ ਦੇ ਹੀ

ਬੜੇ ਪਰੇਸ਼ਾਨ ਹਨ ਤੇ ਪਸਚਾਤਾਪ ਕਰ ਰਹੇ ਹਨ।' ਕਬੀਰ ਜੀ ਨੇ ਰਾਜਾ ਰਾਣੀ ਤੇ ਵਜ਼ੀਰਾਂ ਅਮੀਰਾਂ ਨੂੰ ਬੜੇ ਸਤਿਕਾਰ ਨਾਲ ਸੰਗਤ ਵਿਚ ਸਭ ਤੋਂ ਮੋਹਰੇ ਬਿਠਾਇਆ, ਆਪਣੇ ਹੱਥਾਂ ਨਾਲ ਰਾਜੇ ਤੇ ਰਾਣੀ ਦੇ ਮੂੰਹ ਵਿਚੋਂ ਘਾਹ ਕੱਢਿਆ ਅਤੇ ਗਲਾਂ ਵਿਚੋਂ ਪਲੇ ਲਾਹ ਲਏ। ਫੇਰ ਫੁਰਮਾਇਆ—'ਇਹ ਖੇਡ ਤਾਂ ਅਸਾਂ ਜਾਣ ਬੁਝ ਕੇ ਹੀ ਇਸ ਤਰ੍ਹਾਂ ਦਾ ਰਚਾਇਆ ਸੀ ਕਿ ਕੋਈ ਭੀ ਧੋਖਾ ਖਾ ਸਕਦਾ ਸੀ। ਫੇਰ ਮਨ ਪਿੱਪਲ ਦੇ ਪੱਤੇ ਵਾਂਗ ਹੈ, ਹਵਾ ਦੇ ਕਿਸੇ ਵੀ ਬੁਲ੍ਹੇ ਨਾਲ ਉਹ ਡੋਲ ਸਕਦਾ ਸੀ। ਇਹ ਭੀ ਇਕ ਤਕੜਾ ਬੁਲ੍ਹਾ ਸੀ ਇਸ ਨਾਲ ਜੇਕਰ ਪੱਤੇ ਦੀ ਨਿਆਈਂ ਰਾਜੇ ਤੇ ਇਸ ਦੇ ਦਰਬਾਰੀਆਂ ਦਾ ਮਨ ਡੋਲ ਗਿਆ ਤਾਂ ਇਸ ਵਿਚ ਕੋਈ ਹੈਰਾਨੀ ਦੀ ਗੱਲ ਨਹੀਂ ਹੈ। ਸਾਡੇ ਦਿਲ ਵਿਚ ਕੋਈ ਮੈਲ ਨਹੀਂ ਹੈ ਅਤੇ ਜੇਕਰ ਖਿਮਾਂ ਦੇ ਸ਼ਬਦਾਂ ਵਿਚ ਹੀ ਖੁਸ਼ੀ ਹੈ ਤਾਂ ਅਸੀਂ ਇਹ ਦਿੰਦੇ ਹਾਂ।'

ਕਬੀਰ ਜੀ ਦੇ ਖਿਮਾਂ ਦੇ ਇਹ ਸ਼ਬਦ ਸੁਣ ਕੇ ਰਾਜੇ ਦੇ ਚਿਹਰੇ ਤੋਂ ਗਮ ਤੇ ਨਿਰਾਸਤਾ ਉੱਡ ਗਈ। ਸਾਰਿਆਂ ਦੇ ਸਿਰ ਕਬੀਰ ਜੀ ਦੇ ਚਰਨਾਂ ਵਲ ਝੁਕ ਗਏ।

ਕਬੀਰ ਜੀ ਨੇ ਫੇਰ ਉਪਦੇਸ਼ ਦਿਤਾ—'ਇਹ ਠੀਕ ਹੈ ਕਿ ਮਨ ਪੱਤੇ ਦੀ ਨਿਆਈਂ ਹੈ, ਪਰੰਤੂ ਜੇਕਰ ਇਸ ਨੂੰ ਸ਼ਰਧਾ ਤੇ ਸਿਦਕ ਦੀਆਂ ਤਾਰਾਂ ਨਾਲ ਬੰਨ੍ਹ ਲਿਆ ਜਾਵੇ ਤਾਂ ਇਹ ਕਦੇ ਵੀ ਨਹੀਂ ਥਿੜਕਦਾ ਕਦੇ ਵੀ ਨਹੀਂ ਡੋਲਦਾ। ਨਿਸਚਾ ਤੇ ਸ਼ਰਧਾ ਦੀ ਅਣਹੋਂਦ ਹੀ ਮਨੁੱਖ ਨੂੰ ਸਿਦਕ ਤੇ ਭਰੋਸੇ ਤੋਂ ਡੇਗਦੀ ਹੈ। ਇਹ ਉਪਦੇਸ਼ ਸੁਣ ਕੇ ਰਾਜੇ ਦੇ ਦਿਲ ਦੇ ਕਪਾਟ ਖੁਲ੍ਹ ਗਏ। ਭਗਤ ਕਬੀਰ ਜੀ ਦੀ ਛਾਤੀ ਦੀ ਛੋਹ ਉਸ ਨੂੰ ਇਉਂ ਜਾਪੀ ਕਿ ਜਿਸ ਤਰ੍ਹਾਂ ਉਸ ਦੇ ਸਰੀਰ ਵਿਚ ਕੋਈ ਅੰਮ੍ਰਿਤ ਉਤਰ ਗਈ ਹੋਵੇ। ਸ਼ਾਂਤੀ ਤੇ ਕਲਿਆਣ ਬਖਸ਼ਣ ਵਾਲਾ ਅੰਮ੍ਰਿਤ। ਉਸ ਨੇ ਮਾਇਆ ਦੇ ਖੁਲ੍ਹੇ ਗੱਫੇ ਕਬੀਰ ਜੀ ਦੀਆਂ ਖੁਸ਼ੀਆਂ ਲੈਣ ਲਈ ਉਹਨਾਂ ਦੀ ਭੇਟਾ ਚੜ੍ਹਾਏ ਅਤੇ ਜੈ ਜੈ ਕਾਰ ਬੁਲਾਉਂਦਾ ਰਾਣੀ ਸਮੇਤ ਵਾਪਸ ਆਪਣੇ ਮਹੱਲਾਂ ਵਲ ਚਲਿਆ ਗਿਆ। ਠੀਕ ਗੱਲ

ਹੈ ਕਿ ਹਿਰਦੇ ਵਿਚ ਨਿਰਮਾਣਤਾ ਤੇ ਪ੍ਰੇਮ ਹੋਵੇ ਤਾਂ ਕੋਈ ਵੱਡੇ ਤੋਂ ਵੱਡਾ ਪਾਪ ਅਥਵਾ ਕਸੂਰ ਅਜੇਹਾ ਨਹੀਂ ਹੁੰਦਾ ਕਿ ਜੋ ਬਖਸ਼ਾਇਆ ਨਾ ਜਾ ਸਕਦਾ ਹੋਵੇ। ਕਵੀ ਜੀ ਨੇ ਕਿਤਨਾ ਸੁੰਦਰ ਕਿਹਾ ਹੈ—

*ਜੇ ਗੁਰਦੇਵ ਦੀਆਂ ਸ਼ਾਨਾਂ ਅੰਦਰ ਹੋਵੇ ਅਵੱਗਿਆ ਆ ਕੇ।*
*ਤਾਂ ਪਛਤਾਵੇ ਵਾਲੇ ਅੱਥਰੂ, ਨੈਣਾਂ ਵਿਚ ਟਿਕਾ ਕੇ।*
*ਭੁਲ ਹੋਈ ਬਖਸ਼ਾਓ ਆਪਣੀ ਤਾਂ ਉਹ ਬਖਸ਼ੀ ਜਾਵੇ।*
*ਮੇਹਰਾਂ ਵਾਲੇ ਮਾਫੀਆਂ ਦਿੰਦੇ, ਨਿੰਮਰਤਾ ਨੂੰ ਅਜ਼ਮਾ ਕੇ।*

## ਵੇਸਵਾ ਦਾ ਪਾਰ ਉਤਾਰਾ

*ਮੇਹਰਾਂ ਵਾਲੀ ਅੱਖ ਦਾ ਜਿਸ ਤੇ ਪੈ ਲਸ਼ਕਾਰਾ ਜਾਵੇ॥*
*ਕਾਮ ਕਰੋਧ ਜਿਹੇ ਵੈਰੀ ਸਭੇ ਉਸ 'ਚੋਂ ਚੁਕ ਉਡਾਵੇ॥*
*ਬਦੀ ਜਾਵੇ ਤੇ ਡੇਰੇ ਲਾਉਂਦੀ, ਉਸ ਵਿਚ ਆ ਕੇ ਨੇਕੀ॥*
*ਦੈਂਤਾਂ ਤਾਈਂ ਚੁਕ ਦੇਵਤੇ, ਸਮਝੋ ਇਹ ਬਣਾਵੇ॥*

ਇਹ ਕਵੀ ਜੀ ਦਾ ਸ਼ਬਦ ਹੈ। ਕਬੀਰ ਜੀ ਫੁਰਮਾਉਂਦੇ ਹਨ—

*'ਵੱਡ ਭਾਗਾਂ ਸੰਗ ਆਣ ਕੇ ਸੁਭ ਸੰਗਤਿ ਜਹਿ ਹੋਇ॥*
*ਕਹੇ ਕਬੀਰ ਪਾਪ ਸਭ ਜਾਵਣ, ਔਗੁਣ ਰਹੇ ਨ ਕੋਇ॥'*

ਅਤੇ ਇਹ ਗੱਲ ਝੂਠੀ ਵੀ ਨਹੀਂ ਹੈ। ਮਹਾਂ ਪੁਰਖਾਂ ਦਾ ਮਿਲਾਪ ਜੀਵਨ ਦੇ ਵਿਗੜੇ ਹੋਏ ਰਾਹਾਂ ਨੂੰ ਇਕ ਅੱਖ ਦੇ ਝਮਕਣ ਵਿਚ ਸਵਾਰ ਦਿੰਦਾ ਹੈ। ਸੰਸਾਰ ਵਿਚ ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਮਿਸਾਲਾਂ ਮਿਲਦੀਆਂ ਹਨ ਅਤੇ ਕਬੀਰ ਸਾਹਿਬ ਦੇ ਜੀਵਨ ਵਿਚ ਭੀ ਅਜੇਹੀਆਂ ਕਈ ਸਾਖੀਆਂ ਆਉਂਦੀਆਂ ਹਨ ਕਿ ਜਿਸ ਤੋਂ ਇਹ ਸੱਚਾਈ ਪ੍ਰਗਟ ਹੋ ਕੇ ਸਾਹਮਣੇ ਆਉਂਦੀ ਹੈ। ਇਹੋ ਜਿਹੀ ਇਕ ਸਾਖੀ ਹੀ ਅਸੀਂ ਇਥੇ ਦੇ ਰਹੇ ਹਾਂ।

ਸ਼ਹਿਰ ਵਿਚ ਇਕ ਨਵੀਂ ਵੇਸਵਾ ਆਈ ਸੀ। ਚੜ੍ਹਦੀ ਜਵਾਨੀ ਦੀ ਮੁਟਿਆਰ ਜਵਾਨੀ ਨਾਲ ਮਸਤਾਨੀ ਹੋਈ ਹੋਈ। ਉਹ ਇਤਨੀ ਸੁੰਦਰ ਸੀ

ਕਿ ਉਸ ਦੇ ਚਮਕਦੇ ਮੁਖੜੇ ਪਰ ਇਨਸਾਨੀ ਨਿਗਾਹ ਨਹੀਂ ਸੀ ਟਿਕਦੀ ਅਤੇ ਹਰ ਨਿਗਾਹ ਨੂੰ ਉਸ ਦੇ ਸਾਹਮਣੇ ਝੁਕਣਾ ਪੈਂਦਾ ਸੀ ਉਹਦਾ ਸ਼ਿੰਗਾਰ ਉਸ ਦੇ ਹੁਸਨ ਲਈ ਸੋਨੇ ਪਰ ਸੁਹਾਗੇ ਵਾਲੀ ਗੱਲ ਸੀ। ਜੋ ਵੇਖਦਾ ਕੀਲਿਆ ਜਾਂਦਾ ਅਤੇ ਕਿਸੇ ਥਾਂ ਜੋਗਾ ਨਾ ਰਹਿੰਦਾ। ਪਰੰਤੂ ਉਸ ਦਾ ਹਿਰਦਾ ਹਾਲਾਂ ਬਿਲਕੁਲ ਮਲੀਨ ਨਹੀਂ ਸੀ ਹੋ ਗਿਆ। ਸ਼ਾਇਦ ਜੀਵਨ ਦੀਆਂ ਕੁਝ ਮਜਬੂਰੀਆਂ ਨੇ ਉਸ ਨੂੰ ਹੁਸਨ ਦੇ ਬਜ਼ਾਰ ਦੀ ਖਿੜਕੀ ਵਿਚ ਲਿਆ ਬਿਠਾਇਆ ਸੀ।

ਇਕ ਦਿਨ ਕਬੀਰ ਜੀ ਉਸ ਦੀ ਖਿੜਕੀ ਦੇ ਸਾਹਮਣੇ ਜਾ ਖੜੇ ਹੋਏ ਅਤੇ ਬਿਟ ਬਿਟ ਉਸ ਦੇ ਹੁਸੀਨ ਚਿਹਰੇ ਵਲ ਤੱਕਣਾ ਸ਼ੁਰੂ ਕਰ ਦਿੱਤਾ। ਸਵੇਰ ਦਾ ਵੇਲਾ ਸੀ ਅਤੇ ਉਹ ਵੇਸਵਾ ਹਾਲਾਂ ਬਣਾ ਸ਼ਿੰਗਾਰ ਕਰਕੇ ਬਾਰੀ ਵਿੱਚ ਬੈਠੀ ਸੀ ਕਿ ਭਗਤ ਜੀ ਵੀ ਉਥੇ ਪੁੱਜ ਗਏ। ਉਹ ਸ਼ਿਕਾਰ ਦੀ ਭਾਲ ਵਿੱਚ ਬੈਠੀ ਸੀ। ਪਰੰਤੂ ਰਾਮ ਜੀ ਨੇ ਉਸ ਦੀ ਕਲਿਆਣ ਕਰਨ ਵਾਲਾ ਸ਼ਿਕਾਰ ਭੇਜ ਦਿੱਤਾ। ਦੋਵੇਂ ਇਕ ਦੂਜੇ ਵਲ ਦੇਰ ਤਕ ਟਿਕ-ਟਿਕੀ ਲਾ ਕੇ ਦੇਖਦੇ ਰਹੇ। ਦੋਹਾਂ ਦੀਆਂ ਜ਼ਬਾਨਾਂ ਬੰਦ ਰਹੀਆਂ। ਆਖਰ ਵੇਸਵਾ ਦੀ ਜ਼ਬਾਨ ਖੁਲ੍ਹੀ। ਉਸ ਨੇ ਅਵਾਜ਼ ਮਾਰੀ—'ਫਕੀਰ ਸਾਈਂ ਉੱਪਰ ਆ ਜਾਓ।'

ਅਤੇ ਕਬੀਰ ਜੀ ਤੇਜ਼ੀ ਨਾਲ ਪੌੜੀਆਂ ਚੜ੍ਹ ਕੇ ਉਸਦੇ ਸਾਹਮਣੇ ਜਾ ਖੜੇ ਹੋਏ। ਇਕ ਸੰਤ ਮਹਾਤਮਾ ਨੂੰ ਪੂਰਨ ਰੂਪ ਵਿਚ ਦੇਖ ਕੇ ਵੇਸਵਾ ਦੇ ਹਿਰਦੇ ਦਾ ਇਨਸਾਨੀ ਜਜ਼ਬਾ ਕੁਝ ਥੋੜ੍ਹਾ ਜਿਹਾ ਜਾਗਿਆ। ਉਸਨੇ ਸੋਚਿਆ—ਆਖਰ ਸਾਡਾ (ਵੇਸਵਾਵਾਂ) ਦਾ ਕੀ ਇਹੋ ਹੀ ਕੰਮ ਰਹਿ ਗਿਆ ਹੈ ਕਿ ਅਸੀਂ ਅੰਮ੍ਰਿਤ ਵਿਚ ਜ਼ਹਿਰ ਘੋਲੀਏ ਤੇ ਪਵਿੱਤਰ ਰੂਹਾਂ ਨੂੰ ਅਪਵਿੱਤਰ ਕਰਕੇ ਰੁਲਣ ਲਈ ਸੁੱਟ ਦਈਏ। ਕੁਝ ਚਿਰ ਇਸ ਸੋਚ ਵਿਚ ਡੁੱਬੀ ਰਹਿਣ ਪਿਛੋਂ ਉਸ ਨੇ ਫਕੀਰ ਸਾਈਂ ਵਲ ਅੱਖਾਂ ਚੁਕ ਕੇ ਦੇਖਿਆ ਅਤੇ ਪੁਛਿਆ—'ਤੁਸੀਂ ਏਥੇ ਕਿਉਂ ਆਏ ?'

ਕਬੀਰ ਜੀ ਨੇ ਇਸ ਸਵਾਲ ਦਾ ਉੱਤਰ ਅਜਿਹੀ ਮੁਸਕਰਾਹਟ ਨਾਲ ਦਿੱਤਾ। ਜਿਸ ਦੇ ਗਲਤ ਅਰਥ ਲੈ ਕੇ ਵੇਸਵਾ ਫੇਰ ਬੋਲੀ—'ਤੁਸੀਂ ਮੈਨੂੰ ਪ੍ਰਭੂ

ਦੀ ਭਗਤੀ ਵਾਲੇ ਬੰਦੇ ਜਾਪਦੇ ਹੋ। ਤੁਸੀਂ ਮੇਰੇ ਹੁਸਨ ਨੂੰ ਦੇਖ ਕੇ ਮੇਰੇ ਸਰੀਰ ਨਾਲ ਦੋ ਘੜੀਆਂ ਮਨ ਪਰਚਾਉਣ ਲਈ ਆ ਗਏ ਹੋ। ਮੈਂ ਤੁਹਾਡਾ ਸਵਾਗਤ ਕਰਦੀ ਹਾਂ। ਪਰੰਤੂ ਜਾਣਦੇ ਹੋ ਕਿ ਇਸ ਦਾ ਅੰਤ ਕੀ ਹੋਵੇਗਾ ? ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਮੇਰੇ ਰੋਮ ਰੋਮ ਵਿਚ ਇਕ ਅਜੇਹਾ ਜ਼ਹਿਰ ਭਰਿਆ ਹੋਇਆ ਹੈ। ਜੋ ਤੁਹਾਡੀ ਪ੍ਰਭੂ ਭਗਤੀ ਨੂੰ ਡਸ ਕੇ ਇਸ ਦੀ ਮੌਤ ਕਰ ਦੇਵੇਗਾ ਅਤੇ ਤੁਹਾਨੂੰ ਇਹਨਾਂ ਗਲੀਆਂ ਵਿਚ ਰੁਲਣ ਲਈ ਅਵਾਰਾ ਛੱਡ ਦੇਵੇਗਾ। ਉਫ! ਮੈਂ ਇਹ ਕੀ ਕਹਿ ਰਹੀ ਹਾਂ। ਤੁਸੀਂ ਮੇਰੇ ਅੱਜ ਦੇ ਪਹਿਲੇ ਗਾਹਕ ਹੋ। ਗਾਹਕ ਨੂੰ ਮੋੜਨਾ ਦੁਕਾਨਦਾਰੀ ਦੇ ਅਸੂਲਾਂ ਦੇ ਉਲਟ ਹੈ। ਜੰਮ ਜੰਮ ਆਓ' ਅਤੇ ਉਹਨੇ ਦੂਸਰੇ ਕਮਰੇ ਵਿਚ ਵਿਛੇ ਪਲੰਘ ਵੱਲ ਇਸ਼ਾਰਾ ਕਰ ਦਿਤਾ ਅਤੇ ਕਿਹਾ—'ਅਰਾਮ ਨਾਲ ਬੈਠ ਜਾਓ।'

ਪ੍ਰੰਤੂ 'ਪੁੱਤਰੀ' ਸ਼ਬਦ ਦੀ ਕੜਕਦੀ ਹੋਈ ਅਵਾਜ਼ ਨਾਲ ਉਹ ਸਹਿਮ ਜਿਹੀ ਗਈ।

ਕਬੀਰ ਜੀ ਕਹਿ ਰਹੇ ਸਨ—'ਪੁੱਤਰੀ! ਮੈਨੂੰ ਤੇਰੇ ਹੁਸਨ ਨਾਲ ਕੋਈ ਵਾਸਤਾ ਨਹੀਂ। ਮੈਂ ਤਾਂ ਕੇਵਲ ਉਸ ਮੁਸੱਵਰ ਦੀ ਕਾਰੀਗਰੀ ਨੂੰ ਦੇਖਣ ਲਈ ਇਥੋਂ ਤਕ ਪੁੱਜ ਗਿਆ ਹਾਂ ਕਿ ਇਤਨੀ ਸੁੰਦਰ ਤਸਵੀਰ ਬਣਾਉਂਦਾ ਹੈ ਅਤੇ ਫੇਰ ਉਸ ਨੂੰ ਇਸ ਤਰ੍ਹਾਂ ਗੰਦ ਵਿਚ ਰੁਲਣ ਲਈ ਸੁੱਟ ਦਿੰਦਾ ਹੈ। ਕਿਤਨਾ ਕਾਰੀਗਰ ਮੁਸੱਵਰ ਹੈ ਉਹ ਅਤੇ ਨਾਲ ਹੀ ਕਿਤਨਾ ਬੇ-ਰਹਿਮ ਭੀ ਕਿ ਜਿਹੜਾ ਹੁਸਨ ਰਾਜ ਮਹੱਲਾਂ ਵਿਚ ਰਾਜਿਆਂ ਦੀ ਪੂਜਾ ਦਾ ਹੱਕ ਹੁੰਦਾ ਹੈ। ਉਸ ਨੂੰ ਦੋ ਦੋ ਪੈਸੇ ਨੂੰ ਵਿਕਣ ਲਈ ਇਸ ਗੰਦੀ ਮੋਰੀ ਵਿਚ ਰੱਖ ਦਿੰਦਾ ਹੈ। ਉੱਠ ਅਭਾਗਣੀ ਪੁੱਤਰੀ।' ਇਹ ਕਹਿੰਦੇ ਹੋਏ ਕਬੀਰ ਜੀ ਦੀਆਂ ਅੱਖਾਂ ਵਿਚ ਹੰਝੂ ਛਲਕ ਆਏ ਉਹ ਹੁਸਨ ਮਤੀ ਵੇਸਵਾ ਵੀ ਜ਼ਾਰ-ਜ਼ਾਰ ਰੋਣ ਲਗ ਪਈ। ਉਸ ਨੇ ਘੁੱਟ ਕੇ ਕਬੀਰ ਜੀ ਦੇ ਪੈਰ ਫੜ ਲਏ ਅਤੇ ਬੋਲੀ—'ਪੁੱਤਰੀ ਕਿਹਾ ਜੇ ਤਾਂ ਪੁੱਤਰੀ ਬਣਾਏ ਰਖੋ, ਪਿਤਾ ਜੀ, ਮੈਨੂੰ ਇਸ ਨਰਕ ਕੁੰਡ ਵਿਚੋਂ ਕੱਢ ਕੇ ਲੈ ਜਾਓ, ਮੁੜ ਏਥੇ ਕਦੇ ਨਹੀਂ ਆਵਾਂਗੀ।'

ਕਬੀਰ ਜੀ ਉਸ ਨੂੰ ਲੈ ਕੇ ਹੇਠਾਂ ਉਤਰ ਆਏ । ਪੁੱਤਰੀਆਂ ਵਾਂਗ ਉਸ ਨੂੰ ਕਈ ਮਹੀਨੇ ਆਪਣੇ ਘਰ ਵਿਚ ਰੱਖਿਆ ਅਤੇ ਫੇਰ ਉਸ ਦਾ ਇਕ ਚੰਗੇ ਸੇਵਕ ਨਾਲ ਵਿਆਹ ਕਰਕੇ ਉਸ ਨੂੰ ਹਮੇਸ਼ਾਂ ਲਈ ਪਾਪ ਮਾਰਗ ਤੋਂ ਰੋਕ ਕੇ ਉਸ ਦਾ ਕਲਿਆਣ ਕਰ ਦਿਤਾ । ਠੀਕ ਹੈ—

*ਪਾਰਸ ਨਾਲ ਛੋਹਵੇ ਜਾਂ ਲੋਹਾ, ਝਟ ਸੋਨਾ ਹੋ ਜਾਵੇ।*
*ਸੰਗਤ ਸਭ ਦੈਂਤਾਂ ਦੇ ਤਾਈਂ, ਦੇਉਤੇ ਚੁੱਕ ਬਨਾਵੇ।*
*ਭਗਤ ਕਬੀਰ ਨਜ਼ਰ ਮੇਹਰ ਦੀ, ਜਾਂ ਕੰਜਰੀ ਤੇ ਪਾਈ।*
*ਪਾਪਾਂ ਦਾ ਜੰਜਾਲ ਹੈ ਕੱਟਿਆ, ਜੋ ਮੁੜ ਨਜ਼ਰ ਨਾ ਆਵੇ।*

# ਸੰਤਾਂ ਦੇ ਕਾਰਜ ਆਪ ਖਲੋਇਆ

ਭਗਵਾਨ ਆਪਣੇ ਭਗਤਾਂ ਦੇ ਕੰਮ ਕਰਨ ਲਈ ਆਪ ਆਉਂਦਾ ਹੈ ਇਸ ਗੱਲ ਦੀ ਗਵਾਹੀ ਇਕ ਧੰਨੇ ਭਗਤ ਦੀ ਜੀਵਨੀ ਵਿਚੋਂ ਮਿਲਦੀ ਹੈ ਤੇ ਦੂਸਰੀ ਕਬੀਰ ਭਗਤ ਦੀ ਜੀਵਨੀ ਵਿਚੋਂ । ਕਬੀਰ ਭਗਤ ਦੀ ਸੋਭਾ ਸੁਣ ਕੇ ਕਾਂਸ਼ੀ ਦੇ ਈਰਖੀ ਲੋਕ ਬੜਾ ਸੜਿਆ ਕਰਦੇ ਸਨ ਤੇ ਹਮੇਸ਼ਾ ਇਕ ਅਜੇਹੇ ਮੌਕੇ ਦੀ ਤਾੜ ਵਿਚ ਰਿਹਾ ਕਰਦੇ ਸਨ ਕਿ ਜਦ ਕਬੀਰ ਜੀ ਨੂੰ ਪ੍ਰੇਸ਼ਾਨ ਤੇ ਬਦਨਾਮ ਕੀਤਾ ਕਰਨ । ਉਹਨਾਂ ਲਈ ਅਜੇਹਾ ਮੌਕਾ ਉਸ ਸਮੇਂ ਆ ਗਿਆ ਕਿ ਜਦ ਕਬੀਰ ਜੀ ਦੇ ਘਰ ਵਿਚ ਅੱਤ ਤੰਗੀ ਸੀ ਅਤੇ ਰਾਤ ਨੂੰ ਚੁਲ੍ਹਾ ਭੀ ਗਰਮ ਨਹੀਂ ਸੀ ਹੋਇਆ ਕਰਦਾ ਉਤੋਂ ਉਹਨਾਂ ਨੇ ਇਕ ਸ਼ਰਾਰਤ ਕੀਤੀ ਕਿ ਸ਼ਹਿਰ ਵਿਚ ਰੌਲਾ ਪਾ ਦਿਤਾ ਕਿ ਕਬੀਰ ਜੀ ਸਾਰੇ ਲੋਕਾਂ ਨੂੰ ਪੱਕਿਆ ਭੋਜਨ ਦੇ ਰਹੇ ਹਨ । ਹਰ ਇਕ ਨੂੰ ਢਾਈ-ਢਾਈ ਸੇਰ ਮਠਿਆਈ ਮਿਲੇਗੀ । ਇਸ ਮਕਸਦ ਲਈ ਉਹਨਾਂ ਈਰਖੀ ਸੱਜਣ ਪੁਰਸ਼ਾਂ ਵਲੋਂ ਸ਼ਹਿਰ ਵਿਚ ਢੰਡੋਰਾ ਭੀ ਪਿੱਟਵਾ ਦਿਤਾ ਗਿਆ । ਨਾਲੇ ਉਹ ਆਪਸ ਵਿਚ ਇਹ ਗੱਪਾਂ ਮਾਰਨ ਲਗ ਪਏ ਕਿ ਬੜਾ ਆਕੜਿਆ ਫਿਰਦਾ ਸੀ ਇਹ ਜੁਲਾਹਾ, ਹੁਣ ਵੇਖਾਂਗੇ । ਇਸ ਦੀ ਇਜ਼ਤ ਇਥੇ ਕਿਸ ਤਰ੍ਹਾਂ ਮਿੱਟੀ ਵਿਚ ਮਿਲਦੀ ਹੈ ।

ਇਸ ਸਾਰੀ ਸ਼ਰਾਰਤ ਦਾ ਕਬੀਰ ਤੇ ਲੋਈ ਨੂੰ ਕੋਈ ਪਤਾ ਨਹੀਂ ਸੀ ਲਗਿਆ। ਅਚਾਨਕ ਹੀ ਜਦ ਸੈਂਕੜੇ ਆਦਮੀਆਂ ਨੇ ਕਬੀਰ ਦੀ 'ਜੈ ਜੈ ਕਾਰ' ਬੋਲਦੇ ਹੋਏ ਉਸ ਦੇ ਘਰ ਦੇ ਸਾਹਮਣੇ ਪੰਗਤ ਲਾਉਣੀ ਸ਼ੁਰੂ ਕਰ ਦਿਤੀ ਤਾਂ ਕਬੀਰ ਜੀ ਨੂੰ ਇਸ ਸ਼ਰਾਰਤ ਦਾ ਪਤਾ ਲੱਗਿਆ। ਪਰੰਤੂ ਹੁਣ ਹੋ ਕੀ ਸਕਦਾ ਸੀ। ਖਾਣ ਨੂੰ ਤਾਂ ਪਹਿਲਾਂ ਹੀ ਘਰ ਬੁਕ ਆਟਾ ਨਹੀਂ ਸੀ। ਇਤਨੀਆਂ ਸੰਗਤਾਂ ਨੂੰ ਪੱਕਿਆ ਭੋਜਨ ਢਾਈ-ਢਾਈ ਸੇਰ ਮਠਿਆਈ ਜੀਅ ਪ੍ਰਤੀ ਕਿਥੋਂ ਦੇਣੀ ਸੀ ? ਕਬੀਰ ਜੀ ਨੇ ਲੋਈ ਨਾਲ ਸਲਾਹ ਕੀਤੀ ਅਤੇ ਦੋਵੇਂ ਜਣੇ ਚੁਪ ਚਾਪ ਘਰੋਂ ਖਿਸਕ ਕੇ ਨਗਰ ਤੋਂ ਦੂਰ ਇਕ ਖੋਲੇ ਵਿਚ ਜਾ ਲੁਕੇ। ਇਹ ਸਲਾਹ ਬਣਾ ਕੇ ਕਿ ਜਦ ਇਹ ਲੋਕ ਮੰਦਾ-ਚੰਗਾ ਬੋਲ ਕੇ ਖਿੰਡ-ਪੁੰਡ ਜਾਣਗੇ ਤਾਂ ਕੁਝ ਰਾਤ ਗਈ ਵਾਪਸ ਆ ਜਾਵਾਂਗੇ।

ਪਰੰਤੂ ਘਰ ਵਿਚ ਹੋਰ ਹੀ ਖੇਡ ਵਰਤੀ। ਪੰਗਤਾਂ ਹਾਲਾਂ ਪੂਰੀ ਤਰ੍ਹਾਂ ਲਗੀਆਂ ਨਹੀਂ ਸਨ ਕਿ ਮਠਿਆਈ ਵਰਤੀ ਜਾਣ ਲੱਗੀ। ਫੇਰ ਵਰਤਾਉਣ ਵਾਲਾ ਭੀ ਕੋਈ ਹੋਰ ਨਹੀਂ ਸਗੋਂ ਆਪ ਕਬੀਰ ਸੀ। ਉਹ ਝੋਲੀਆਂ ਭਰ ਭਰ ਕੇ ਵਰਤਾਈ ਜਾਂਦਾ ਸੀ ਅਤੇ ਲੋਕ ਉਸ ਦੀ ਜੈ ਜੈ ਕਾਰ ਬੁਲਾਉਂਦੇ ਹੋਏ ਝੋਲੀਆਂ ਭਰ ਭਰ ਕੇ ਵਾਪਸ ਜਾ ਰਹੇ ਸਨ।

ਖੇਡ ਉਲਟੀ ਪਈ ਦੇਖ ਕੇ ਸ਼ਰਾਰਤ ਕਰਨ ਵਾਲੇ ਈਰਖੀ ਬੰਦੇ ਹੈਰਾਨ ਸਨ ਕਿ ਇਹ ਹੋ ਕੀ ਰਿਹਾ ਹੈ। ਅਸਾਂ ਤੇ ਇਹ ਸਮਝ ਕੇ ਇਸ ਨਾਟਕ ਦੀ ਰਚਨਾ ਕੀਤੀ ਸੀ ਕਿ ਇਸ ਜੁਲਾਹੇ ਦੀ ਇਜ਼ਤ ਮਿੱਟੀ ਵਿਚ ਰੁਲਦੀ ਦੇਖ ਕੇ ਖੁਸ਼ ਹੋਵਾਂਗੇ। ਪਰੰਤੂ ਏਥੇ ਤਾਂ ਸਗੋਂ ਉਲਟੀ ਇਜ਼ਤ ਵਧ ਰਹੀ ਹੈ। ਉਹ ਇਕ ਦੂਜੇ ਦੇ ਮੂੰਹ ਜੋੜ ਕੇ ਪੁਛਦੇ ਸਨ ਕਿ ਰਾਤੀਂ ਤਾਂ ਇਸ ਦੇ ਘਰ ਚੁਲ੍ਹਾ ਭੀ ਗਰਮ ਨਹੀਂ ਸੀ ਹੋਇਆ ਅਤੇ ਸਵੇਰੇ ਇਤਨਾ ਕੁਝ ਕਿਥੋਂ ਆ ਗਿਆ ? ਉਹ ਨਹੀਂ ਸੀ ਜਾਣਦੇ ਕਿ ਕਬੀਰ ਆਪਣੇ ਰਾਮ ਦਾ ਹੋ ਹੀ ਨਹੀਂ ਚੁਕਿਆ, ਉਸ ਨੂੰ ਆਪਣਾ ਬਣਾ ਭੀ ਚੁਕਿਆ ਹੈ।

ਏਧਰ ਇਸ ਤਰ੍ਹਾਂ ਖੁਲ੍ਹੇ ਭੰਡਾਰੇ ਵਰਤ ਰਹੇ ਸਨ ਅਤੇ ਓਧਰ ਕਬੀਰ ਅਤੇ

ਲੋਈ ਸ਼ਹਿਰੋਂ ਦੁਰਾਡੇ ਖੋਲੇ ਵਿਚ ਬੈਠੇ ਸੋਚ ਰਹੇ ਸਨ ਕਿ ਉਹਨਾਂ ਦੇ ਪਿਛੋਂ ਉਹਨਾਂ ਦੇ ਘਰ ਕੀ ਬੀਤੀ ਹੋਵੇਗੀ ? ਇਸ ਤਰ੍ਹਾਂ ਲੋਕੀ ਚੰਗਾ-ਮੰਦਾ ਬੋਲਦੇ ਵਾਪਸ ਗਏ ਹੋਣਗੇ ?

ਉਹ ਘੁਸਰ ਮੁਸਰ ਕਰ ਰਹੇ ਸਨ ਕਿ ਖਿਲੀਆਂ ਮਾਰਦੀ ਅਤੇ ਕਬੀਰ ਦੀ ਜੈ ਜੈ ਕਾਰ ਬੁਲਾਉਂਦੀ ਇਕ ਪਾਰਟੀ ਉਥੋਂ ਦੀ ਲੰਘੀ । ਕਬੀਰ ਜੀ ਦੇ ਕੰਨ ਖੜੇ ਹੋ ਗਏ ਅਤੇ ਜਦ ਉਹਨਾਂ ਨੇ ਆਪਣੀ ਜੈ ਜੈ ਕਾਰ ਸੁਣੀ ਤਾਂ ਸਭ ਕੁਝ ਸਮਝ ਗਏ । ਫੇਰ ਭੀ ਤਸੱਲੀ ਕਰਨ ਲਈ ਬਾਹਰ ਨਿਕਲੇ ਅਤੇ ਉਸ ਦੀ ਪਾਰਟੀ ਦੇ ਆਦਮੀਆਂ ਨੂੰ ਪੁਛਣ ਲਗੇ—'ਕਿਉਂ ਭਈ ਕੀ ਗੱਲ ਹੈ । ਤੁਸੀਂ ਕਬੀਰ ਜੀ ਜੈ ਜੈ ਕਾਰ ਕਿਉਂ ਬੁਲਾ ਰਹੇ ਹੋ ?'

'ਤੈਨੂੰ ਨਹੀਂ ਪਤਾ ?' ਉਹਨਾਂ ਵਿਚੋਂ ਇਕ ਬੋਲਿਆ—ਉੱਤਰ ਸੁਨਣ ਤੋਂ ਪਹਿਲਾਂ ਹੀ ਉਹਨਾਂ ਵਿਚੋਂ ਇਕ ਬੋਲ ਪਿਆ—'ਭਲਿਆ ਲੋਕਾ ਇਥੇ ਕਿਉਂ ਭੁਖਾ ਭਾਣਾ ਬੈਠਾ ਏਂ । ਤੈਨੂੰ ਨਹੀਂ ਪਤਾ ਕਿ ਕਬੀਰ ਸਾਹਿਬ ਦੇ ਘਰ ਮਠਿਆਈ ਦਾ ਲੰਗਰ ਲੱਗਾ ਹੋਇਆ ਹੈ ਅਤੇ ਢਾਈ-ਢਾਈ ਸੇਰ ਪੱਕੀ ਮਠਿਆਈ ਉਥੋਂ ਹਰ ਇਕ ਨੂੰ ਮਿਲ ਰਹੀ ਹੈ । ਉਹਨਾਂ ਸਾਰਿਆਂ ਨੇ ਕਬੀਰ ਜੀ ਤੋਂ ਲਿਆਂਦੀ ਹੋਈ ਮਿਠਾਈ ਦਿਖਾਈ ਅਤੇ ਕਿਹਾ—'ਵਗ ਜਾਹ ਅਜੇ ਵੇਲਾ ਈ ।'

ਇਹ ਗੱਲ ਸੁਣ ਕੇ ਕਬੀਰ ਜੀ ਵਾਪਸ ਖੋਲੇ ਵਿਚ ਗਏ ਅਤੇ ਲੋਈ ਨੂੰ ਆਖਣ ਲਗੇ—'ਭਲੀਏ ਲੋਕੇ ! ਉਹ ਆ ਗਏ ਹਨ ਅਤੇ ਮਠਿਆਈ ਵੰਡ ਰਹੇ ਹਨ ?'

'ਕੌਣ ਜੀ ?' ਲੋਈ ਜੀ ਨੇ ਹੈਰਾਨਗੀ ਨਾਲ ਪੁਛਿਆ ।

ਕਬੀਰ ਜੀ ਨੇ ਹੱਸ ਕੇ ਉੱਤਰ ਦਿਤਾ—'ਹੋਰ ਕਿਸ ਆਉਣਾ ਸੀ । ਉਹ ਅਸਾਡੇ ਰਾਮ ਜੀ ਘਰ ਆਏ ਹੋਏ ਹਨ ਅਤੇ ਢਾਈ ਢਾਈ ਸੇਰ ਮਠਿਆਈ ਵੰਡ ਰਹੇ ਹਨ ।'

ਦੋਵੇਂ ਕੁਝ ਹੈਰਾਨਗੀ ਅਤੇ ਕੁਝ ਖੁਸ਼ੀ ਨਾਲ ਵਾਹੋ ਦਾਹੀ ਘਰ ਵਲ ਭੱਜੇ । ਜਦ ਉਹ ਪੁਜੇ ਤਾਂ ਹਾਲਾਂ ਭੰਡਾਰਾ ਜ਼ੋਰਾਂ ਨਾਲ ਵਰਤ ਰਿਹਾ ਸੀ । ਸਾਹਮਣੇ

ਕਬੀਰ ਜੀ ਖੜੇ ਵਰਤਾ ਰਹੇ ਸਨ । ਇਹ ਦੇਖ ਕੇ ਲੋਈ ਨੂੰ ਹੋਰ ਭੀ ਹੈਰਾਨੀ ਹੋਈ । ਪ੍ਰੰਤੂ ਕਬੀਰ ਜੀ ਕੋਈ ਹੈਰਾਨ ਨਹੀਂ ਹੋਏ । ਮੂੰਹ ਸਿਰ ਲਪੇਟੀ ਉਸ ਥਾਂ ਪੁੱਜ ਗਏ । ਵਰਤਾਵੇ ਕਬੀਰ ਜੀ ਮੁਸਕਰਾਏ । ਬਾਹਰੋਂ ਪਕੜ ਕੇ ਉਸ ਨੂੰ ਅੰਦਰ ਲੈ ਗਏ । ਮਠਿਆਈ ਦੇ ਅਤੁੱਟ ਭੰਡਾਰ ਵਿਖਾ ਕੇ ਕਿਹਾ—'ਭਗਤਾ ! ਵਰਤਾਈ ਚੱਲ ਦਿਲ ਖੋਲ੍ਹ ਕੇ, ਇਹ ਨਹੀਂ ਜੇ ਮੁਕਣਾ ।' ਫੇਰ ਬੋਲੇ—'ਭਾਈ ਇਤਨਾ ਬਹੁਤ ਕੰਮ ਤਾਂ ਅਸੀਂ ਕਰ ਨਹੀਂ ਸਕਦੇ । ਹੁਣ ਅਸੀਂ ਚੱਲਦੇ ਹਾਂ ਤੇ ਤੁਸੀਂ ਆਪਣਾ ਕੰਮ ਸੰਭਾਲੋ ।' ਇਹ ਕਹਿ ਕੇ ਕਬੀਰ ਨੂੰ ਉਹਨਾਂ ਨੇ ਇਕ ਘੁਟਵੀਂ ਗਲਵਕੜੀ ਵਿਚ ਲੈ ਲਿਆ । ਕਬੀਰ ਜੀ ਦੀਆਂ ਪ੍ਰਭੂ ਮਿਲਣੀ ਦੀ ਮਸਤੀ ਨਾਲ ਅੱਖਾਂ ਮੀਟੀਆਂ ਗਈਆਂ ਅਤੇ ਜਦੋਂ ਖੋਹਲੀਆਂ ਤਾਂ ਉਹ ਉਥੇ ਆਪ ਹੀ ਸਨ । ਉਹਨਾਂ ਦੇ ਸ੍ਰੀ ਰਾਮ ਜੀ ਜਾ ਚੁਕੇ ਸਨ । ਫੇਰ ਉਹ ਰਾਤ ਤੱਕ ਖੁਲ੍ਹੇ ਭੰਡਾਰੇ ਵਰਤਾਉਂਦੇ ਰਹੇ ਅਤੇ ਆਪਣੀ ਜੈ ਜੈ ਕਾਰ ਸੁਣਦੇ ਰਹੇ । ਲੋਕ ਨਿਹਾਲ ਹੋ ਜਾਂਦੇ ਰਹੇ ਅਤੇ ਸ਼ਰਾਰਤ ਕਰਨ ਵਾਲੇ ਸ਼ੈਤਾਨ ਸੱਜਣ ਪੁਰਸ਼ ਸੜਦੇ ਰਹੇ । ਠੀਕ ਹੈ—

*ਜਦ ਭਗਤ ਭਗਵਾਨ ਦੇ ਵਾਲਾ ਹਿਰਦੇ 'ਚੋਂ ਹੋ ਜਾਵੇ।*
*ਤਾਂ ਭਗਵਾਨ ਕਾਜ ਕਰਾਉਣ ਉਸ ਦਾ ਚੱਲ ਕੇ ਆਵੇ।*
*ਇਹ ਸਚਾਈ ਪਰਗਟ ਕਰਦੀ ਹੈ ਇਹ ਅਮਰ ਕਹਾਨੀ।*
*ਜਿਹੜੀ ਪਿਆ ਕਬੀਰ ਭਗਤ ਦੀ ਇਹ ਅੱਜ ਕਵੀ ਸੁਣਾਵੇ।*

# ਕਬੀਰ ਜੀ ਦੇ ਰਾਮ ਦਾ ਹੋਰ ਚਮਤਕਾਰ

ਭਗਤ ਕਬੀਰ ਜੀ ਦੀ ਜੀਵਨੀ ਉਸ ਦੇ ਰਾਮ ਜੀ ਦੇ ਚਮਤਕਾਰਿਆਂ ਨਾਲ ਭਰੀ ਹੋਈ ਹੈ । ਉਸ ਦਾ ਰਾਮ ਇਕ ਹੱਥ ਉਸ ਦੀ ਪ੍ਰੀਖਿਆ ਲੈਂਦਾ ਰਿਹਾ ਹੈ ਅਤੇ ਦੂਜੇ ਹੱਥ ਉਸ ਦੇ ਭੰਡਾਰੇ ਭਰਦਾ ਰਿਹਾ ਹੈ । ਏਸੇ ਤਰ੍ਹਾਂ ਦੀ ਇਕ ਹੋਰ ਸਾਖੀ ਉਸ ਦੇ ਜੀਵਨ ਦੀ ਅਜ ਅਸੀਂ ਇਥੇ ਪਾਠਕਾਂ ਨੂੰ ਸੁਣਾਉਂਦੇ ਹਾਂ।

ਘਰ ਵਿੱਚ ਤੰਗੀ ਵੇਖ ਕੇ ਕਬੀਰ ਜੀ ਨੇ ਕੁਝ ਦਿਨ ਖੂਬ ਮੇਹਨਤ ਕੀਤੀ

ਅਤੇ ਬੜੇ ਹੀ ਸੁੰਦਰ ਕਪੜੇ ਦਾ ਥਾਨ ਉਣ ਲਿਆ। ਉਸ ਨੂੰ ਲੈ ਕੇ ਉਹ ਬਜ਼ਾਰ ਵਲ ਨਿਕਲੇ। ਇਹ ਫੈਸਲਾ ਕਰਕੇ ਕਿ ਇਸ ਨੂੰ ਵੇਚ ਕੇ ਆਟਾ, ਘਿਉ ਤੇ ਦਾਲਾਂ ਲੈ ਆਵਾਂਗੇ ਤੇ ਚਾਰ ਦਿਨ ਸੌਖੇ ਲੰਘਣਗੇ।

ਉਹ ਬਾਜਾਰ ਵਲ ਤੁਰੇ ਹੀ ਜਾ ਰਹੇ ਸਨ ਕਿ ਇਕ ਸਾਧੂ ਰਸਤੇ ਵਿਚ ਉਹਨਾਂ ਨੂੰ ਮਿਲ ਪਿਆ। ਉਸ ਨੇ ਕਿਹਾ—'ਕਬੀਰ ਜੀ ਮਹਾਰਾਜ! ਤੁਸੀਂ ਵੇਖਦੇ ਹੀ ਹੋ ਕਿ ਮੇਰਾ ਸਰੀਰ ਨੰਗਾ ਹੈ ਤੇ ਸਰਦੀ ਲੋਹੜੇ ਦੀ ਪੈਣ ਲੱਗ ਪਈ ਹੈ। ਤੁਸੀਂ ਮੈਨੂੰ ਇਹ ਕਪੜਾ ਦੇ ਦਿਉ, ਤਾਂ ਜੋ ਮੈਂ ਆਪਣਾ ਸਰੀਰ ਢੱਕ ਕੇ ਆਪਣੀ ਜਾਨ ਬਚਾ ਸਕਾਂ।'

ਕਬੀਰ ਜੀ ਉਸ ਦੀ ਮੰਗ ਸੁਣ ਕੇ ਸੋਚਣ ਲੱਗ ਪਏ। ਇਕ ਪਾਸੇ ਘਰ ਰਾਸ਼ਨ ਦੀ ਸਖਤ ਲੋੜ ਸੀ ਤੇ ਦੂਜੇ ਪਾਸੇ ਉਹ ਸਾਧੂ ਭੀ ਘੱਟ ਲੋੜਵੰਦ ਮਾਲੂਮ ਨਹੀਂ ਸੀ ਹੁੰਦਾ। ਸੋਚਿਆ ਚਲੋ ਅੱਧਾ ਇਸ ਨੂੰ ਦੇ ਦਈਏ ਤੇ ਅੱਧੇ ਨੂੰ ਵੇਚ ਕੇ ਆਟਾ ਦਾਲ ਲੈ ਜਾਈਏ। ਇਹ ਸੋਚ ਕੇ ਕਬੀਰ ਜੀ ਨੇ ਥਾਨ ਉਧੇੜਨਾ ਸ਼ੁਰੂ ਕਰ ਦਿਤਾ ਤਾਂ ਜੋ ਉਹ ਅੱਧਾ ਕੱਟ ਕੇ ਉਸ ਸਾਧੂ ਨੂੰ ਦੇ ਦੇਣ। ਇਹ ਦੇਖ ਕੇ ਸਾਧੂ ਨੇ ਕਿਹਾ—'ਕਬੀਰ ਜੀ ਮਹਾਰਾਜ! ਮੈਨੂੰ ਅੱਧਾ ਨਹੀਂ ਚਾਹੀਦਾ। ਅੱਧੇ ਨਾਲ ਤਾਂ ਮੇਰਾ ਕੁਝ ਭੀ ਨਹੀਂ ਬਨਣਾ। ਜੇਕਰ ਦੇਣਾ ਹੈ ਤਾਂ ਸਾਰਾ ਦੇ ਦਿਉ ਨਹੀਂ ਤਾਂ ਸਾਰਾ ਹੀ ਲੈ ਜਾਉ। ਮੈਂ ਹੋਰ ਘਰ ਮੰਗ ਲਵਾਂਗਾ।' ਸਾਧਾਂ ਲਈ ਜੇਕਰ ਇਕ ਦਰ ਬੰਦ ਹੋਵੇ ਤਾਂ ਹੋਰ ਹਜ਼ਾਰ ਦਰ ਖੁਲ੍ਹੇ ਹੁੰਦੇ ਹਨ।

ਸਾਧੂ ਦੀ ਇਹ ਤੜੀ ਵਾਲੀ ਗੱਲ ਸੁਣ ਕੇ ਨਾਲੇ ਉਸ ਦੀ ਲੋੜ ਦਾ ਖਿਆਲ ਕਰਕੇ ਕਬੀਰ ਜੀ ਨੇ ਸਾਰਾ ਥਾਨ ਉਸ ਦੇ ਹਵਾਲੇ ਕਰ ਦਿੱਤਾ ਤੇ ਆਪ ਚੁਪ ਚਾਪ ਬਾਜਾਰ ਵਲ ਤੁਰ ਪਿਆ। ਹੁਣ ਉਹਨਾਂ ਦੇ ਸਾਹਮਣੇ ਸਵਾਲ ਇਹ ਆਇਆ ਕਿ ਘਰ ਵਿਚ ਘਰ ਵਾਲੀ ਤੇ ਬੱਚੇ ਭੁਖੇ ਬੈਠੇ ਹੋਣਗੇ, ਉਹਨਾਂ ਦੇ ਸਾਹਮਣੇ ਖਾਲੀ ਹੱਥ ਕਿਸ ਤਰ੍ਹਾਂ ਜਾਇਆ ਜਾਵੇ ? ਘਰ ਵਲ ਉਹਨਾਂ ਦੇ ਪੈਰ ਨਹੀਂ ਉਠੇ ਤੇ ਉਹਨਾਂ ਨੇ ਇਕ ਬੰਦ ਦੁਕਾਨ ਦੇ ਥੜੇ ਪਰ ਡੇਰੇ ਲਾ ਦਿਤੇ ਤੇ ਰਾਤ ਕੱਟਣ ਲਈ ਉਥੇ ਹੀ ਸੌਂ ਗਏ।

ਕਬੀਰ ਦੇ ਘਰ ਨਾ ਮੁੜਨ ਪਰ ਘਰ ਵਾਲਿਆਂ ਨੂੰ ਬੜੀ ਪ੍ਰੇਸ਼ਾਨੀ ਹੋਈ। ਉਹਨਾਂ ਪਾਸ ਖਾਣ ਨੂੰ ਕੁਝ ਨਹੀਂ ਸੀ ਅਤੇ ਨਾ ਹੀ ਉਹ ਇਹ ਸਮਝ ਸਕਦੇ ਸਨ ਕਿ ਕਬੀਰ ਜੀ ਕਿਥੇ ਚਲੇ ਗਏ ਹਨ। ਏਸੇ ਹੀ ਉਧੇੜ ਬੁਣ ਵਿਚ ਬੈਠੇ ਉਹ ਸੋਚ ਸਾਗਰ ਵਿਚ ਡੁਬੇ ਹੋਏ ਸਨ ਕਿ ਇਕ ਬੈਲ ਗੱਡੀ ਉਨ੍ਹਾਂ ਦੇ ਬੂਹੇ ਅਗੇ ਆ ਕੇ ਰੁਕੀ ਅਤੇ ਓਸ ਵਿਚੋਂ ਇਕ ਵਣਜਾਰੇ ਨੇ ਉੱਤਰ ਕੇ ਪੁਛਿਆ— 'ਕਿਉਂ ਜੀ! ਕਬੀਰ ਭਗਤ ਦਾ ਘਰ ਇਹੋ ਹੀ ਹੈ ?' ਲੋਈ ਜੀ ਦੇ 'ਹਾਂ' ਵਿਚ ਉੱਤਰ ਦੇਣ ਦੀ ਹੀ ਢਿੱਲ ਸੀ ਕਿ ਵਣਜਾਰੇ ਨੇ ਨੌਕਰਾਂ ਨੂੰ ਹੁਕਮ ਦਿੱਤਾ ਤੇ ਉਨ੍ਹਾਂ ਨੇ ਆਟੇ ਤੇ ਦਾਲਾਂ ਦੀਆਂ ਬੋਰੀਆਂ ਅਤੇ ਘਿਉ ਦੇ ਪੀਪੇ ਉਤਾਰ ਕੇ ਅੰਦਰ ਰੱਖਣੇ ਸ਼ੁਰੂ ਕਰ ਦਿਤੇ। ਉਹਨਾਂ ਦੇ ਘਰ ਇਸ ਤੋਂ ਪਹਿਲਾਂ ਇਤਨਾ ਬਹੁਤਾ ਰਾਸ਼ਨ ਕਦੇ ਭੀ ਨਹੀਂ ਸੀ ਆਇਆ। ਇਸ ਲਈ ਉਸ ਨੂੰ ਵੇਖ ਕੇ ਕਬੀਰ ਜੀ ਦੀ ਮਾਤਾ ਨੀਮਾ ਜੀ ਡਰ ਗਈ। ਉਸ ਨੇ ਕਿਹਾ— 'ਭਾਈ ਇਤਨਾ ਬਹੁਤਾ ਸਾਮਾਨ ਅਸਾਨੂੰ ਕਿਥੋਂ ਆਉਣਾ ਸੀ ਇਹ ਕਿਸੇ ਹੋਰ ਦਾ ਹੋਣਾ ਏ, ਤੂੰ ਪਤਾ ਕਰ ਕੇ ਉਸ ਨੂੰ ਦੇ ਆ। ਸਾਡੇ ਭਾਅ ਦਾ ਕੋਈ ਹੋਰ ਪੁਆੜਾ ਨਾ ਪੈ ਜਾਵੇ। ਅਸੀਂ ਗਰੀਬ ਜੁਲਾਹੇ ਹਾਂ।'

ਉਸ ਵਣਜਾਰੇ ਨੇ ਕਿਹਾ—'ਮਾਤਾ ਜੀ! ਕੋਈ ਗੱਲ ਨਹੀਂ। ਇਹ ਸਾਰਾ ਸਾਮਾਨ ਕਬੀਰ ਜੀ ਨੇ ਭੇਜਿਆ ਹੈ। ਮੈਂ ਤਾਂ ਕੇਵਲ ਛੱਡਣ ਲਈ ਹੀ ਆਇਆ ਹਾਂ। ਉਹਨਾਂ ਨੇ ਸਾਰੇ ਪੈਸੇ ਦੇ ਦਿਤੇ ਹਨ।

ਇਸ ਗੱਲ ਨਾਲ ਵੀ ਨੀਮਾ ਜੀ ਦੀ ਤਸੱਲੀ ਨਹੀਂ ਹੋਈ। ਉਹਨਾਂ ਕਿਹਾ— 'ਏਹ ਝੂਠੀ ਗੱਲ ਹੈ। ਕਬੀਰ ਤਾਂ ਕੇਵਲ ਇਕ ਥਾਨ ਵੇਚਣ ਲਈ ਗਿਆ ਸੀ, ਉਸ ਪਾਸ ਇਤਨਾ ਸਾਮਾਨ ਖਰੀਦਣ ਜੋਗੇ ਰੁਪੈ ਭਲਾ ਕਿਥੋਂ ਆ ਗਏ ?'

ਇਸ ਪਰ ਉਸ ਵਣਜਾਰੇ ਨੇ ਗੱਲ ਬਦਲੀ। ਉਸ ਨੇ ਕਿਹਾ—'ਗੱਲ ਅਸਲ ਵਿਚ ਇਹ ਹੈ ਮਾਤਾ ਜੀ ਕਿ ਮੈਂ ਇਕ ਵੱਡੇ ਸੇਠ ਦਾ ਗੁਮਾਸ਼ਤਾ ਹਾਂ। ਉਸ ਸੇਠ ਨੂੰ ਕਬੀਰ ਜੀ ਦਾ ਉਣਿਆ ਹੋਇਆ ਕਪੜੇ ਦਾ ਥਾਨ ਇਤਨਾ ਪਸੰਦ ਆਇਆ ਹੈ ਕਿ ਉਸ ਨੇ ਉਸ ਦੀ ਕੀਮਤ ਵਜੋਂ ਇਹ ਸਭ ਕੁਝ ਲੈ ਭੇਜਿਆ

ਹੈ ।'

ਇਤਨੇ ਨੂੰ ਸਾਮਾਨ ਲਹਿ ਚੁਕਿਆ ਸੀ ਇਸ ਲਈ ਵਣਜਾਰੇ ਨੇ ਗੱਲ ਏਥੇ ਹੀ ਖਤਮ ਕਰ ਦਿਤੀ ਅਤੇ ਖਿਸਕ ਮੰਤਰ ਪੜ੍ਹ ਗਿਆ ਕਿਸੇ ਨੂੰ ਭੀ ਪਤਾ ਨਾ ਲੱਗਾ ਕਿ ਉਹ, ਉਸ ਦੀ ਬੈਲ ਗਡੀ ਤੇ ਨੌਕਰ ਚਾਕਰ ਕਿਥੇ ਹਵਾ ਹੋ ਗਏ ਹਨ ।

ਕਬੀਰ ਜੀ ਇਕ ਦੁਕਾਨ ਦੇ ਸਾਹਮਣੇ ਨੰਗੇ ਥੜੇ ਪਰ ਸੁਤੇ ਹੋਏ ਸਨ ਕਿ ਕਿਸੇ ਨੇ ਉਹਨਾਂ ਨੂੰ ਝੰਜੋੜ ਕੇ ਜਗਾਇਆ । ਉਸ ਦੇ ਕੰਨਾਂ ਵਿਚ ਅਵਾਜ਼ ਪਈ—'ਭਾਈ ਘਰ ਗ੍ਰਹਿਸਤੀ ਦੇ ਹੁੰਦਿਆਂ ਭਲੇ ਲੋਕ ਏਸ ਤਰ੍ਹਾਂ ਦੁਕਾਨਾਂ ਦੇ ਥੜ੍ਹਿਆਂ ਪਰ ਹੱਡ ਨਹੀਂ ਰਗੜਿਆ ਕਰਦੇ, ਉਠ ਤੇ ਘਰ ਨੂੰ ਜਾਹ, ਰੋਟੀ ਲਈ ਉਡੀਕ ਹੋ ਰਹੀ ਹੈ ।'

ਆਵਾਜ਼ ਵਿਚ 'ਰੋਟੀ ਲਈ ਉਡੀਕ' ਦੇ ਸ਼ਬਦ ਪਰ ਜ਼ੋਰ ਦਿੱਤਾ ਗਿਆ ਸੀ ਤੇ ਉਸ ਵਿਚ ਖਾਸਾ ਵਿਅੰਗ ਭਰਿਆ ਹੋਇਆ ਜਾਪਦਾ ਸੀ । ਕਬੀਰ ਜੀ ਸਮਝ ਗਏ ਕਿ ਉਸ ਦੇ ਰਾਮ ਜੀ ਨੇ ਕੋਈ ਨਵੀਂ ਖੇਡ ਖੇਡੀ ਹੈ, ਨਹੀਂ ਤਾਂ ਘਰ ਰੋਟੀ ਕਿਥੋਂ ਪੱਕਣੀ ਸੀ ਤੇ ਉਸ ਲਈ ਉਡੀਕਣਾ ਕਿਸ ਸੀ ।

ਉਹ ਉੱਠ ਕੇ ਰਵਾਂ ਰਵੀਂ ਘਰ ਵਲ ਨੱਠੇ । ਉਥੇ ਪੁਜ ਕੇ ਕੀ ਵੇਖਦੇ ਹਨ ਕਿ ਸੱਚਮੁਚ ਹੀ ਲੋਈ ਜੀ ਰਸੋਈ ਪਰੋਸ ਕੇ ਉਡੀਕ ਰਹੀ ਹੈ । ਸਾਹਮਣੇ ਆਟੇ ਤੇ ਦਾਲ ਦੀਆਂ ਬੋਰੀਆਂ ਤੇ ਘਿਉ ਦੇ ਪੀਪੇ ਪਏ ਹੋਏ ਵੇਖ ਕੇ ਥੋੜ੍ਹਾ ਜਿਹਾ ਹੱਸੇ ਅਤੇ ਫੇਰ ਮਾਤਾ ਨੀਮਾ ਜੀ ਤੇ ਲੋਈ ਜੀ ਤੋਂ ਇਹ ਸਾਮਾਨ ਆਉਣ ਦੀ ਕਹਾਣੀ ਸੁਣ ਕੇ ਬੋਲੇ—'ਬੜੇ ਹੀ ਮੌਜੀ ਹਨ ਮੇਰੇ ਰਾਮ ਜੀ ਜੋ ਮੇਰੇ ਨਾਲ ਇਸ ਤਰ੍ਹਾਂ ਦੀਆਂ ਖੇਡਾਂ ਖੇਡਦੇ ਹਨ । ਇਕ ਹੱਥ ਥੋੜ੍ਹੀ ਜਿਹੀ ਚੀਜ਼ ਲੈ ਲੈਂਦੇ ਹਨ ਤੇ ਦੂਜੇ ਹੱਥ ਮੇਰੇ ਭੰਡਾਰ ਭਰ ਦਿੰਦੇ ਹਨ ।'

ਕਹਿੰਦੇ ਸੀ ਕਿ 'ਪੂਰੇ ਥਾਨ ਤੋਂ ਬਿਨਾਂ ਗੁਜ਼ਾਰਾ ਨਹੀਂ ਹੁੰਦਾ ਅਤੇ ਭੇਜਣ ਲੱਗਿਆਂ ਹਿਸਾਬ ਕਿਤਾਬ ਹੀ ਕੋਈ ਨਹੀਂ ਕੀਤਾ ਪਤਾ ਨਹੀਂ ਕਿਤਨੇ ਗੁਣਾਂ ਮੁੱਲ ਦਾ ਮਾਲ ਵਧੇਰੇ ਭੇਜ ਦਿਤਾ ਹੈ । ਧੰਨ ਹੋ ਮੇਰੇ ਰਾਮ ਜੀਓ ।'

# ਲੋਈ ਜੀ ਗੁਰੂ ਦੇ ਰੂਪ ਵਿਚ

*ਨਿੰਮਰਤਾ ਭੀ ਹੰਕਾਰ ਦੇ ਤਾਈਂ, ਤੱਕਿਆਂ ਚੁਕ ਲਿਆਵੇ।*
*ਤਾਂ ਭਗਤ ਨੂੰ ਲੋੜ ਗਿਆਨ ਦੀ, ਬਹੁਤੀ ਬਣਕੇ ਆਵੇ।*
*ਰਾਮਾਨੰਦ ਦਾ ਸ਼ਿਸ਼ ਇਹ ਜਾਂ, ਇਕ ਨੁਕਤੇ ਤੋਂ ਭੁਲਿਆ।*
*ਗੁਰੂ ਰੂਪ ਹੋ ਲੋਈ ਓਹਨੂੰ, ਸਿਧੇ ਰਾਹ ਤੋਂ ਪਾਵੇ।*

ਕਬੀਰ ਜੀ ਜਾਂ ਰਾਮ ਜੀ ਦੀ ਭਗਤੀ ਵਿਚ ਦ੍ਰਿੜ੍ਹ ਹੋ ਗਏ ਤੇ ਰਾਮ ਜੀ ਪਰ ਪੂਰਨ ਨਿਸਚਾ ਰੱਖ ਕੇ ਉਹਨਾਂ ਦੀ ਸੁਰਤ ਲੋਭ ਲਾਲਚ ਤੋਂ ਇਕ ਦਮ ਹੀ ਉਚੀ ਚਲੀ ਗਈ ਤਾਂ ਉਹਨਾਂ ਨੂੰ ਆਪਣੇ ਆਪ ਪਰ ਤਕੜਾ ਮਾਣ ਅਨੁਭਵ ਹੋਣ ਲੱਗ ਪਿਆ। ਮਾਇਆ ਮੋਹ ਤੋਂ ਉਹ ਦੂਰ ਰਹਿੰਦੇ ਸਨ, ਪਰੰਤੂ ਉਸ ਦੂਰ ਰਹਿਣ ਦੀ ਫੜ੍ਹ ਮਾਰਨੋਂ ਓਹ ਆਪਣੀ ਜੀਵਨ ਸਾਥਣ ਲੋਈ ਜੀ ਪਾਸ ਆਕੇ ਕਦੇ ਨਹੀਂ ਸਨ ਝਿਜਕਦੇ। ਲੋਈ ਜੀ ਦੀ ਸੁਰਤ ਵੀ ਭਗਤ ਜੀ ਦੀ ਸੰਗਤ ਨੇ ਬੜੀ ਉੱਚੀ ਕਰ ਦਿੱਤੀ ਸੀ ਤੇ ਉਹ ਹਮੇਸ਼ਾਂ ਇਸ ਗੱਲ ਦਾ ਧਿਆਨ ਰੱਖਦੀ ਸੀ ਕਿ ਭਗਤੀ ਤੇ ਨਿਰਲੋਭਤਾ ਦਾ ਹੰਕਾਰ ਕਿਤੇ ਉਸ ਦੇ ਪਤੀ ਨੂੰ ਲੈ ਹੀ ਨਾ ਡੁਬੇ, ਇਸ ਲਈ ਘਰ ਪ੍ਰੇਮ-ਮਈ ਰੂਪ ਵਿਚ ਤਰਕ ਬਤਰਕ ਹੁੰਦੀ ਹੀ ਰਹਿੰਦੀ ਸੀ।

ਇਕ ਦਿਨ ਕਬੀਰ ਜੀ ਬੜੇ ਖੁਸ਼ੀ ਬਾਹਰੋਂ ਆਏ ਤੇ ਲੋਈ ਜੀ ਨੂੰ ਕਹਿਣ ਲਗੇ—'ਵੇਖ ਭਾਗਾਂ ਵਾਲੀਏ! ਅਸਾਡੀ ਸੁਰਤ ਹੁਣ ਸਾਡੇ ਰਾਮ ਜੀ ਨੇ ਕਿਤਨੀ ਉੱਚੀ ਕਰ ਦਿਤੀ ਹੈ।'

'ਕਿਸ ਤਰ੍ਹਾਂ ਪਤੀ ਦੇਵ ਜੀ!' ਲੋਈ ਜੀ ਨੇ ਪ੍ਰਸ਼ਨ ਕਰ ਦਿੱਤਾ।

ਕਬੀਰ ਜੀ ਨੇ ਬੜੇ ਚਾਅ ਨਾਲ ਦਸਿਆ—'ਅਸੀਂ ਹੁਣ ਮਿੱਟੀ ਅਤੇ ਸੋਨੇ ਨੂੰ ਇਕ ਸਮਾਨ ਸਮਝਣ ਲਗ ਪਏ ਹਾਂ।'

'ਇਹ ਤਾਂ ਮੈਂ ਜਾਣਦੀ ਹੀ ਹਾਂ, ਪਰੰਤੂ ਇਹ ਦੱਸੋ ਕਿ ਅੱਜ ਕੇਹੜਾ ਤੀਰ ਮਾਰ ਕੇ ਆਏ ਹੋ, ਜੋ ਇਤਨੇ ਖੁਸ਼ੀ ਹੋ ਮੇਰੇ ਪਿਆਰੇ ਸੁਵਾਮੀ ਜੀਓ?' ਰਤਾ ਵਿਅੰਗ ਨਾਲ ਲੋਈ ਜੀ ਨੇ ਪੁਛਿਆ ਅਤੇ ਮੁਸਕਰਾਉਂਦੀ ਹੋਈ ਪਤੀ ਵਲ

ਤੱਕਣ ਲਗ ਪਈ ।

ਕਬੀਰ ਜੀ ਨੇ ਦੱਸਿਆ—'ਅੱਜ ਮੈਨੂੰ ਰਸਤੇ ਵਿਚ ਪਈਆਂ ਹੋਈਆਂ ਬਹੁਤ ਸਾਰੀਆਂ ਮੋਹਰਾਂ ਮਿਲੀਆਂ ।'

'ਫੇਰ ਕੀ ਹੋਇਆ ਜੀ ?' ਲੋਈ ਨੇ ਅਗਲਾ ਪ੍ਰਸ਼ਨ ਕਰ ਦਿੱਤਾ।

'ਹੋਣਾ ਕੀ ਸੀ ਲੋਈ ਜੀ ਮੈਂ ਉਹਨਾਂ ਨੂੰ ਮਿੱਟੀ ਤੁਲ ਸਮਝਿਆ ਅਤੇ ਉਹਨਾਂ ਪਰ ਮਿੱਟੀ ਪਾ ਕੇ ਅਗੇ ਤੁਰ ਆਇਆ ।' ਕਬੀਰ ਜੀ ਨੇ ਦਸਿਆ ।

ਇਹ ਸੁਣ ਕੇ ਲੋਈ ਜੀ ਹੱਸ ਕੇ ਬੋਲੀ—'ਜਾਪਦਾ ਏ ਕਿ ਤੁਹਾਡਾ ਮਨ ਉਸ ਸਮੇਂ ਅਡੋਲ ਨਹੀਂ ਸੀ ।'

'ਕਿਸ ਤਰ੍ਹਾਂ ?'

'ਮੇਰੇ ਸਵਾਮੀ ਜੀ ਇਹ ਦੱਸੋ ਕਿ ਜਦ ਤੁਸਾਂ ਸੋਨੇ ਦੀਆਂ ਮੋਹਰਾਂ ਨੂੰ ਹੀ ਮਿੱਟੀ ਸਮਝਿਆ ਸੀ ਤਾਂ ਉਹਨਾਂ ਨੂੰ ਮਿੱਟੀ ਵਾਂਗ ਉਥੇ ਉਸ ਤਰ੍ਹਾਂ ਹੀ ਕਿਉਂ ਨਾ ਪਿਆ ਰਹਿਣ ਦਿਤਾ ਅਤੇ ਕਿਉਂ ਉਹਨਾਂ ਪਰ ਹੋਰ ਮਿੱਟੀ ਪਾਈ ?' ਲੋਈ ਜੀ ਨੇ ਇਕ ਤਿੱਖਾ ਜਿਹਾ ਪ੍ਰਸ਼ਨ ਕਰ ਦਿੱਤਾ। ਕਬੀਰ ਜੀ ਨੇ ਇਸ ਦਾ ਕੋਈ ਉੱਤਰ ਨਾ ਦਿਤਾ ਤੇ ਹੱਸਣ ਲੱਗ ਪਏ ।

ਲੋਈ ਨੇ ਫੇਰ ਕਿਹਾ—'ਮੋਹਰਾਂ ਪਰ ਮਿੱਟੀ ਪਾਉਣੀ ਤਾਂ ਮਨ ਦੀ ਕਮਜ਼ੋਰੀ ਨੂੰ ਪ੍ਰਗਟ ਕਰਦੀ ਹੈ । ਜੇਕਰ ਕੋਈ ਦੇਖਦਾ ਹੋਵੇ ਤਾਂ ਇਹੋ ਹੀ ਸਮਝੇਗਾ ਕਿ ਤੁਸਾਂ ਲਾਲਚ ਵਸ ਆ ਕੇ ਇਹ ਮੋਹਰਾਂ ਇਸ ਲਈ ਮਿੱਟੀ ਵਿਚ ਲੁਕਾ ਦਿੱਤੀਆਂ ਹਨ ਕਿ ਫੇਰ ਕਿਸੇ ਵੇਲੇ ਆ ਕੇ ਲੈ ਜਾਵਾਂਗੇ । ਇਹ ਤਾਂ ਮੇਰੇ ਪਿਆਰੇ ਪਤੀ ਜੀਓ ਸੁਰਤ ਉੱਚੀ ਹੋਣ ਦਾ ਸਬੂਤ ਨਹੀਂ ਹੈ ।'

ਕਬੀਰ ਜੀ ਨੇ ਲੋਈ ਜੀ ਦੀਆਂ ਗੱਲਾਂ ਸੁਣੀਆਂ ਅਤੇ ਹੱਸ ਕੇ ਆਖਣ ਲਗੇ—'ਲੋਈ ! ਤੇਰਾ ਉਪਦੇਸ਼ ਤਾਂ ਗੁਰੂ ਜੀ ਮਹਾਰਾਜ ਵਰਗਾ ਹੈ ।' ਇਸ਼ਾਰਾ ਸ੍ਰੀ ਰਾਮਾਨੰਦ ਜੀ ਵੱਲ ਸੀ ।

ਕਬੀਰ ਜੀ ਨੇ ਫਿਰ ਕਿਹਾ—'ਲੋਈ ! ਮੈਂ ਤੈਨੂੰ ਗੁਰੂ ਰੂਪ ਵਿਚ ਪ੍ਰਣਾਮ ਕਰਦਾ ਹਾਂ ।'

ਇਹ ਸੁਣ ਕੇ ਲੋਈ ਜੀ ਨੇ ਕੁਝ ਸ਼ਰਮਾ ਕੇ ਮੁਸਕਰਾਉਂਦੇ ਹੋਏ ਕਿਹਾ— 'ਸਵਾਮੀ ! ਤੁਸੀਂ ਮੇਰੇ ਮਾਲਕ ਹੋ ਤੇ ਸੁਰਤ ਵਿਚ ਮੈਥੋਂ ਬੜੇ ਉਚੇ, ਪਰੰਤੂ ਮੈਨੂੰ ਡਰ ਲੱਗਦਾ ਹੈ ਕਿਤੇ ਤੁਹਾਨੂੰ ਰਾਮ ਜੀ ਦੀ ਇਸ ਭਗਤੀ ਤੇ ਨੇੜਤਾ ਦਾ ਹੰਕਾਰ ਨਾ ਹੋ ਜਾਵੇ, ਇਸ ਕਰਕੇ ਦਾਸੀ ਦੇ ਨਾਤੇ ਮੈਨੂੰ ਇਸ ਗੱਲ ਦਾ ਪੂਰਾ-ਪੂਰਾ ਖਿਆਲ ਰਖਣਾ ਪੈਂਦਾ ਏ ।'

ਕਬੀਰ ਜੀ ਨੇ ਕਿਹਾ—'ਜਦ ਲੋਈ ਜੀ ਤੁਸੀਂ ਇਸ ਗੱਲ ਦਾ ਖਿਆਲ ਕਰਕੇ ਉਪਦੇਸ਼ ਦੇ ਰਹੇ ਹੋ ਤਾਂ ਤੁਹਾਡਾ ਰੂਪ ਖਾਸ ਗੁਰੂ ਵਾਲਾ ਹੁੰਦਾ ਹੈ ।'

ਲੋਈ ਜੀ ਨੇ ਹੁਣ ਇਹ ਗੱਲ ਏਥੇ ਹੀ ਮੁਕਾਉਣ ਲਈ ਰੋਟੀ ਦੀ ਗੱਲ ਛੇੜ ਦਿੱਤੀ, ਉਸਨੇ ਕਿਹਾ—'ਰੋਟੀ ਠੰਢੀ ਹੋ ਰਹੀ ਹੈ, ਲੈ ਆਵਾਂ' ਅਤੇ ਬਿਨਾਂ ਕੋਈ ਹੋਰ ਗੱਲ ਸੁਨਣ ਦੇ ਉਹ ਜਾ ਕੇ ਰੋਟੀ ਲੈ ਆਈ । ਕਬੀਰ ਜੀ ਰੋਟੀ ਖਾਣ ਲਗੇ ਅਤੇ ਲੋਈ ਜੀ ਪਾਸ ਬੈਠ ਕੇ ਪੱਖਾ ਝਲਣ ਲੱਗ ਪਈ ।

ਏਸੇ ਤਰ੍ਹਾਂ ਦੀਆਂ ਸਾਖੀਆਂ ਹੀ ਕਬੀਰ ਜੀ ਦੀ ਜੀਵਨੀ ਵਿਚ ਹੋਰ ਭੀ ਆਉਂਦੀਆਂ ਹਨ ਕਿ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਲੋਈ ਜੀ ਵੀ ਕਬੀਰ ਜੀ ਦੀ ਸੰਗਤ ਦਾ ਫਲ ਸਰੂਪ ਰਾਮ ਜੀ ਵਿਚ ਪਤੀ ਦੇਵ ਵਾਂਗ ਹੀ ਰਚ ਮਿਚ ਗਈ ਸੀ ਅਤੇ ਕਈਆਂ ਹਾਲਤਾਂ ਵਿਚ ਤਾਂ ਰਾਮ ਜੀ ਪਰ ਨਿਸਚੇ ਵਿਚ ਉਹ ਪਤੀ ਜੀ ਨਾਲੋਂ ਭੀ ਅਗੇ ਵਧ ਜਾਂਦੀ ।

ਇਕ ਵਾਰ ਕਬੀਰ ਜੀ ਨੇ ਇਕ ਸ਼ਾਹੂਕਾਰ ਪਾਸੋਂ ਇਕ ਸੌ ਰੁਪੈ ਕਰਜ਼ ਲਿਆ ਕੇ ਸਾਧਾਂ ਸੰਤਾਂ ਨੂੰ ਖਵਾਲ ਦਿਤੇ ਤੇ ਇਕਰਾਰ ਕੀਤਾ ਕਿ ਇਕ ਮਹੀਨੇ ਪਿਛੋਂ ਸੂਦ ਸਮੇਤ ਦੇਵਾਂਗਾ । ਮਹੀਨਾ ਲੰਘ ਗਿਆ ਅਤੇ ਕਬੀਰ ਜੀ ਦਾ ਹੱਥ ਕਿਤੇ ਨਹੀਂ ਪਿਆ । ਓਧਰ ਉਹ ਸ਼ਾਹੂਕਾਰ ਭੀ ਬੜਾ ਬੇ-ਦਰਦ ਸੀ । ਉਸ ਨੇ ਕਾਜ਼ੀ ਦੀ ਕਚਹਿਰੀ ਵਿਚ ਅਰਜ਼ੀ ਪਾ ਦਿਤੀ ਅਤੇ ਡਿਗਰੀ ਕਰਵਾ ਕੇ ਕੁਰਕੀ ਲੈ ਲਈ । ਕਬੀਰ ਜੀ ਦੇ ਇਕ ਪ੍ਰੇਮੀ ਨੇ ਆ ਕੇ ਦਸਿਆ ਤਾਂ ਉਹ ਬੜੇ ਪ੍ਰੇਸ਼ਾਨ ਹੋਏ । ਲੋਈ ਜੀ ਨੂੰ ਆਖਣ ਲਗੇ ਕਿ ਘਰ ਦਾ ਇਹ ਸਾਰਾ ਸਾਮਾਨ ਗੁਆਂਢੀਆਂ ਦੇ ਘਰ ਰੱਖ ਦਿਓ ਤਾਂ ਜੋ ਸ਼ਾਹੂਕਾਰ ਕੁਰਕ ਨਾ ਕਰਾ

ਕੇ ਲੈ ਜਾਵੇ ਅਤੇ ਮੈਂ ਚਾਰ ਦਿਨ ਏਧਰ ਓਧਰ ਚਲਿਆ ਜਾਂਦਾ ਹਾਂ ਜਦ ਰੁਪੈ ਮਿਲਣਗੇ ਲਿਆ ਕੇ ਸ਼ਾਹੂਕਾਰ ਨੂੰ ਦੇ ਕੇ ਉਸ ਪਾਸੋਂ ਦੇਰੀ ਲਈ ਖਿਮਾਂ ਮੰਗ ਲਵਾਂਗਾ ।'

ਲੋਈ ਜੀ ਆਖਣ ਲਗੇ—'ਮੈਨੂੰ ਨਿਸਚਾ ਹੈ ਕਿ ਰਾਮ ਜੀ ਆਪਣੇ ਭਗਤ ਦੀ ਕਦੀ ਕੁਰਕੀ ਨਹੀਂ ਹੋਣ ਦੇਣਗੇ । ਤੁਹਾਨੂੰ ਉੱਕਾ ਹੀ ਕਿਧਰੇ ਜਾਣ ਦੀ ਲੋੜ ਨਹੀਂ ਹੈ ।'

ਪਤਨੀ ਦਾ ਇਹ ਨਿਸਚਾ ਦੇਖ ਕੇ ਭਗਤ ਕਬੀਰ ਜੀ ਨੇ ਕਿਹਾ—'ਫੇਰ ਵੀ ਮੈਨੂੰ ਕੁਝ ਦਿਨ ਕਿਧਰੇ ਜਾਣਾ ਚਾਹੀਦਾ ਹੈ ।'

'ਪਤੀ ਦੇਵ ਜੀ ! ਇਸ ਦੀ ਕੋਈ ਲੋੜ ਨਹੀਂ । ਇਹ ਕਾਰਜ ਵੀ ਰਾਮ ਜੀ ਆਪੇ ਸਵਾਰਨਗੇ ।' ਲੋਈ ਨੇ ਨਿਸਚੇ ਨਾਲ ਆਖਿਆ ।

ਕਬੀਰ ਜੀ ਪਤਨੀ ਦਾ ਇਹ ਨਿਸਚਾ ਵੇਖ ਕੇ ਹੱਸ ਪਏ ਅਤੇ ਕਹਿਣ ਲਗੇ—'ਪਿਆਰੀ ਲੋਈ ! ਇਹੋ ਹੀ ਤਾਂ ਤੇਰਾ ਗੁਰੂ ਰੂਪ ਹੈ ।'

ਲੋਈ ਜੀ ਨੇ ਆਖਿਆ—'ਪਤੀ ਜੀ ! ਗੁਰੂ ਆਖ ਕੇ ਮੇਰੇ ਸਿਰ ਭਾਰ ਨਾ ਚੜ੍ਹਾਇਆ ਕਰੋ ।'

'ਇਸ ਵਿਚ ਭਲਾ ਭਾਰ ਚੜ੍ਹਾਉਣ ਵਾਲੀ ਕਿਹੜੀ ਗੱਲ ਹੈ । ਜੋ ਉਪਦੇਸ਼ ਦੇਵੇ ਉਸ ਨੂੰ ਗੁਰੂ ਮੰਨਣਾ ਹੀ ਪਵੇਗਾ ।' ਕਬੀਰ ਜੀ ਨੇ ਉੱਤਰ ਦਿਤਾ ਅਤੇ ਪਤੀ ਪਤਨੀ ਗੱਲਾਂ ਬਾਤਾਂ ਵਿਚ ਇਤਨੇ ਲੀਨ ਹੋ ਗਏ ਕਿ ਸ਼ਾਹੂਕਾਰ ਦੇ ਕਰਜ਼ੇ ਅਤੇ ਕੁਰਕੀ ਦੀ ਸਾਰੀ ਚਿੰਤਾ ਭੁੱਲ ਗਏ । ਇਹਨਾਂ ਗੱਲਾਂ ਬਾਤਾਂ ਵਿਚ ਦੁਪਹਿਰ ਤੋਂ ਲੌਢੇ ਵੇਲਾ, ਲੌਢੇ ਵੇਲੇ ਤੋਂ ਤ੍ਰਿਕਾਲਾਂ ਅਤੇ ਤ੍ਰਿਕਾਲਾਂ ਤੋਂ ਰਾਤ ਪੈ ਗਈ ਅਤੇ ਸ਼ਾਹੂਕਾਰ ਕੋਈ ਕੁਰਕੀ ਲੈ ਕੇ ਨਾ ਆਇਆ । ਪਹਿਰ ਰਾਤ ਗਈ ਤੱਕ ਦੋਵੇਂ ਬੈਠੇ ਗਿਆਨ ਗੋਸ਼ਟੀ ਕਰਦੇ ਰਹੇ ਤੇ ਫੇਰ ਸੌਂ ਗਏ । ਸੌਣ ਤੋਂ ਪਹਿਲਾਂ ਕਬੀਰ ਜੀ ਨੇ ਫੇਰ ਆਖਿਆ—'ਇਉਂ ਜਾਪਦਾ ਏ ਕਿ ਸ਼ਾਹੂਕਾਰ ਸਵੇਰੇ ਪਿਆਦਾ ਲੈ ਕੇ ਕੁਰਕੀ ਕਰਨ ਆਵੇਗਾ ।'

ਲੋਈ ਜੀ ਨੇ ਦ੍ਰਿੜ੍ਹਤਾ ਨਾਲ ਆਖਿਆ—'ਜੀ ਨਹੀਂ ਬਿਲਕੁਲ ਕੋਈ ਕੜੀ

ਕੁਰਕੀ ਅਸਾਡੇ ਰਾਮ ਜੀ ਆਪਣੇ ਭਗਤ ਦੇ ਘਰ ਤੀਕਰ ਨਹੀਂ ਪੁਜਣ ਦੇਣਗੇ।'

ਕਬੀਰ ਜੀ ਨੇ ਹੱਸ ਕੇ ਕਿਹਾ—'ਤੁਸਾਂ ਮੇਰੇ ਰਾਮ ਤੋਂ ਕੁਝ ਬਹੁਤ ਹੀ ਕੰਮ ਲੈਣਾ ਸ਼ੁਰੂ ਕਰ ਦਿੱਤਾ ਹੈ।'

'ਜਦ ਉਸ ਦੇ ਬਣ ਗਏ ਹਾਂ ਅਸਾਡੇ ਕੰਮ ਉਹ ਨਹੀਂ ਕਰੇਗਾ ਤਾਂ ਹੋਰ ਕੌਣ ਕਰੇਗਾ ?' ਲੋਈ ਜੀ ਨੇ ਉੱਤਰ ਦਿਤਾ ਅਤੇ ਇਸ ਦੇ ਪਿਛੋਂ ਦੋਵੇਂ ਜਣੇ ਸੌਂ ਗਏ।

ਹਾਲਾਂ ਦਿਨ ਨਹੀਂ ਸੀ ਚੜ੍ਹਿਆ ਕਿ ਬੂਹਾ ਖੜਕਿਆ। ਕਬੀਰ ਜੀ ਹਾਲਾਂ ਜਾਗੇ ਨਹੀਂ ਸਨ। ਲੋਈ ਜੀ ਨੇ ਉੱਠ ਕੇ ਬੂਹਾ ਖੋਲ੍ਹਿਆ। ਬਾਹਰ ਸ਼ਾਹੂਕਾਰ ਦਾ ਮੁਨਸ਼ੀ ਖੜਾ ਸੀ। ਉਹ ਕਰਜ਼ ਮੋੜਨ ਲਈ ਤਕਾਜਾ ਕਰਨ ਆਉਂਦਾ ਹੁੰਦਾ ਸੀ। ਇਸ ਲਈ ਲੋਈ ਜੀ ਉਸ ਨੂੰ ਪਛਾਣਦੀ ਸੀ। ਉਸ ਨੇ ਪੁਛਿਆ—'ਕਿਉਂ ਰਾਮ ਜੀ ਦੇ ਭਗਤ ਅਸਾਡੀ ਕੁਰਕੀ ਕਰਨ ਲਈ ਆਏ ਹੋ ?'

'ਨਹੀਂ ਮਾਤਾ ਜੀ !' ਮੁਨਸ਼ੀ ਨੇ ਨਿਮਰਤਾ ਨਾਲ ਉੱਤਰ ਦਿਤਾ।

'ਫੇਰ ਕੀ ਉਹ ਸ਼ਾਹੂਕਾਰ ਆਪ ਕੁਰਕੀ ਕਰਨ ਲਈ ਆਵੇਗਾ ? ਕਦੋਂ ਆਵੇਗਾ ਉਹ ?' ਲੋਈ ਨੇ ਪੁਛਿਆ।

'ਤੁਹਾਡੀ ਕੁਰਕੀ ਕਰਨ ਲਈ ਕੋਈ ਨਹੀਂ ਆਵੇਗਾ।' ਨਿਮਰਤਾ ਨਾਲ ਮੁਨਸ਼ੀ ਬੋਲਿਆ।

'ਕਿਉਂ !' ਲੋਈ ਨੇ ਪੁਛਿਆ।

ਇਸ ਦੇ ਉੱਤਰ ਵਿਚ ਮੁਨਸ਼ੀ ਨੇ ਬੁਕਲ ਵਿਚੋਂ ਰੁਪਿਆਂ ਦੀ ਇਕ ਥੈਲੀ ਕੱਢੀ ਤੇ ਲੋਈ ਜੀ ਦੇ ਪੈਰਾਂ ਵਿਚ ਰੱਖ ਕੇ ਆਖਣ ਲੱਗਾ ਕਿ 'ਜਦ ਅਸੀਂ ਕੱਲ ਕਾਜ਼ੀ ਦੀ ਕਚਹਿਰੀ ਵਿਚੋਂ ਕੁਰਕੀ ਲੈਣ ਗਏ ਤਾਂ ਇਕ ਸੁੰਦਰ ਮੁਖੜੇ ਅਤੇ ਰੇਸ਼ਮੀ ਕਪੜਿਆਂ ਵਾਲਾ ਸੇਠ ਆਇਆ।' ਉਸ ਨੇ ਕਿਹਾ—'ਤੁਸਾਂ ਕਿਤਨੇ ਰੁਪੈ ਕਬੀਰ ਜੀ ਤੋਂ ਲੈਣੇ ਹਨ ?' ਸਾਡੇ ਸ਼ਾਹੂਕਾਰ ਨੇ ਆਖਿਆ—'ਇਕ ਸੌ ਅਸਲ ਦੇ ਤੇ ਤੀਹ ਵਿਆਜ ਦੇ।' ਇਸ ਪਰ ਉਸ ਸੁੰਦਰ ਮੁਖੜੇ

ਵਾਲੇ ਸੇਠ ਨੇ ਇਕ ਥੈਲੀ ਸ਼ਾਹੂਕਾਰ ਦੇ ਹਵਾਲੇ ਕੀਤੀ ਤੇ ਕਿਹਾ—'ਇਸ ਵਿਚ ਪੰਜ ਸੌ ਰੁਪੈ ਹਨ। ਇਹ ਕਬੀਰ ਜੀ ਦੇ ਸਾਡੇ ਪਾਸ ਦੋ ਸਾਲਾਂ ਦੇ ਅਮਾਨਤ ਪਏ ਹਨ। ਜਿੰਨੇ ਤੁਹਾਡੇ ਹਨ ਤੁਸੀਂ ਲੈ ਲਓ ਅਤੇ ਬਾਕੀ ਕਬੀਰ ਜੀ ਦੇ ਘਰ ਪੁਚਾ ਦਿਓ।' ਉਸ ਸੁੰਦਰ ਸੇਠ ਦੀਆਂ ਇਹ ਗੱਲਾਂ ਸੁਣ ਕੇ ਸਾਰੇ ਬੜੇ ਹੈਰਾਨ ਹੋਏ। ਸ਼ਾਹੂਕਾਰ ਹਾਲਾਂ ਉਹਨਾਂ ਨਾਲ ਕੁਝ ਹੋਰ ਗੱਲ ਬਾਤ ਕਰਨਾ ਚਾਹੁੰਦੇ ਸਨ। ਪਰੰਤੂ ਕਿਸੇ ਨੂੰ ਪਤਾ ਹੀ ਨਾ ਲੱਗਾ ਕਿ ਉਹ ਕਿਹੜੇ ਵੇਲੇ ਉਥੋਂ ਖਿਸਕ ਮੰਤਰ ਪੜ੍ਹ ਗਏ। ਸ਼ਾਹੂਕਾਰ ਦਾ ਮੁਨਸ਼ੀ ਬੜੇ ਸ਼ਰਧਾ-ਮਈ ਰੰਗ ਵਿਚ ਰੰਗਿਆ ਹੋਇਆ ਇਹ ਕਥਾ ਸੁਣਾ ਰਿਹਾ ਸੀ ਅਤੇ ਲੋਈ ਜੀ ਰਾਮ ਜੀ ਦੇ ਚਰਨਾਂ ਦਾ ਧਿਆਨ ਧਰ ਕੇ ਸੁਣ ਰਹੀ ਸੀ। ਉਸ ਨੇ ਦਸਣਾ ਜਾਰੀ ਰਖਿਆ ਆਖਣ ਲੱਗਾ—'ਇਹ ਕੌਤਕ ਵੇਖ ਕੇ ਸ਼ਾਹੂਕਾਰ ਤੇ ਬੜਾ ਪ੍ਰਭਾਵ ਪਿਆ। ਉਸ ਨੇ ਸਮਝ ਲਿਆ ਕਿ ਕਬੀਰ ਜੀ ਤਾਂ ਇਕ ਇਲਾਹੀ ਬੰਦੇ ਹਨ ਅਤੇ ਉਹ ਉਹਨਾਂ ਦੀ ਕੁਰਕੀ ਕਰਕੇ ਇਕ ਗੁਨਾਹ ਦੇ ਭਾਗੀ ਬਣ ਰਹੇ ਹਨ। ਇਹ ਸੋਚਦੇ ਹੋਏ ਉਹ ਕੁਰਕੀ ਲਏ ਬਿਨਾਂ ਹੀ ਵਾਪਸ ਘਰ ਆ ਗਏ ਅਤੇ ਨਾ ਜਾਣੇ ਸਾਰੀ ਰਾਤ ਕੀ ਸੋਚਦੇ ਰਹੇ ਤੇ ਹੁਣ ਉਹਨਾਂ ਇਹ ਥੈਲੀ ਦੇ ਕੇ ਤੁਹਾਡੇ ਘਰ ਭੇਜਿਆ ਹੈ। ਇਸ ਥੈਲੀ ਵਿਚ ਪੂਰੇ ਪੰਜ ਸੌ ਰੁਪੈ ਹਨ। ਸ਼ਾਹੂਕਾਰ ਨੇ ਕਿਹਾ ਹੈ ਕਿ ਕਬੀਰ ਜੀ ਉਹਨਾਂ ਦੇ ਰੁਪੈ ਧਰਮ ਦੇ ਕੰਮ ਵਿਚ ਲਾ ਦੇਣ ਤੇ ਉਹਨਾਂ ਦਾ ਇਹ ਪਾਪ ਬਖਸ਼ ਦੇਣ।

ਇਹ ਕਹਿ ਕੇ ਉਹ ਮੁਨਸ਼ੀ ਵਾਪਸ ਚਲਿਆ ਗਿਆ। ਇਤਨੇ ਨੂੰ ਦਰਵਾਜ਼ੇ ਵਿਚ ਹੋ ਰਹੀ ਇਸ ਗੱਲ ਬਾਤ ਨਾਲ ਕਬੀਰ ਜੀ ਭੀ ਉੱਠ ਕੇ ਪੁਜ ਗਏ। ਲੋਈ ਜੀ ਨੇ ਉਹਨਾਂ ਨੂੰ ਸਾਰੀ ਗੱਲ ਸੁਣਾਈ ਅਤੇ ਆਖਣ ਲਗੀ—'ਰਾਮ ਜੀ ਦੀ ਭੇਜੀ ਹੋਈ ਮਾਇਆ ਦੀ ਥੈਲੀ ਚੁੱਕ ਕੇ ਅੰਦਰ ਰਖੋ।'

ਕਬੀਰ ਜੀ ਹੱਸ ਕੇ ਬੋਲੇ—'ਇਸ ਵਾਰ ਰਾਮ ਜੀ ਨੇ ਇਹ ਕੰਮ ਤੇਰੇ ਕਹਿਣ ਕਰਕੇ ਤੇਰੇ ਨਿਸਚੇ ਅਨੁਸਾਰ ਕੀਤਾ ਹੈ। ਇਸ ਲਈ ਇਹ ਥੈਲੀ ਤੈਨੂੰ ਹੀ ਚੁਕਣੀ ਪਵੇਗੀ।'

'ਨਹੀਂ ਰਾਮ ਜੀ ਤੁਹਾਡੇ ਤੇ ਮੇਰੇ ਸਾਂਝੇ ਹਨ । ਇਸ ਲਈ ਆਓ ਰਲ ਕੇ ਚੁਕੀਏ ।' ਅਤੇ ਦੋਵੇਂ ਪਤੀ-ਪਤਨੀ ਆਪਣੇ ਰਾਮ ਜੀ ਦੇ ਗੁਣ ਗਾਉਂਦੇ ਹੋਏ ਥੈਲੀ ਚੁੱਕ ਕੇ ਅੰਦਰ ਲੈ ਗਏ ।

ਉਸੇ ਦਿਨ ਕਬੀਰ ਜੀ ਦੇ ਘਰ ਇਕ ਬੜਾ ਵਡਾ ਭੰਡਾਰਾ ਹੋਇਆ । ਜਿਸ ਪਰ ਉਹ ਸਾਰੀ ਰਕਮ ਖਰਚ ਕਰ ਦਿੱਤੀ ਗਈ ।

## ਕਬੀਰ ਜੀ ਨਾ ਹਿੰਦੂ ਨਾ ਮੁਸਲਮਾਨ

*'ਨਾ ਹਿੰਦੂ ਨਾ ਮੁਸਲਮਾਨ ਇਕ ਰਾਮ ਦੇ ਭਗਤੁ ॥*
*ਇਹ ਕਬੀਰ ਸੁਨੇਹੜਾ ਸੁਣ ਰੇ ਕੁਲ ਜਗਤੁ ॥'*

ਕਬੀਰ ਜੀ ਦਾ ਜਨਮ ਮੁਸਲਮਾਨ ਜੁਲਾਹੇ ਦੇ ਘਰ ਹੋਇਆ । ਪ੍ਰੰਤੂ ਭਗਤੀ ਮਾਰਗ ਪਰ ਚੱਲ ਕੇ ਉਹਨਾਂ ਦੀ ਸੁਰਤ ਇਤਨੀ ਉੱਚੀ ਹੋ ਗਈ ਕਿ ਉਹ ਨਾ ਮੁਸਲਮਾਨ ਨਾ ਹਿੰਦੂ ਬਣੇ । ਉਹ ਜੇਕਰ ਬਣੇ ਤਾਂ ਇਕ ਮਹਾਨ ਇਨਸਾਨ ਅਥਵਾ ਭਗਤ ਤੇ ਮਹਾਤਮਾ ਬਣੇ । ਉਹਨਾਂ ਦੀ ਜੀਭਾ ਪਰ ਹਰ ਵੇਲੇ ਰਾਮ ਜੀ ਦਾ ਨਾਮ ਰਹਿੰਦਾ ਸੀ । ਪ੍ਰੰਤੂ ਉਹ ਅਯੁਧਿਆ ਦਾ ਰਾਮ ਨਹੀਂ ਸੀ ਸਗੋਂ ਵਾਹਿਗੁਰੂ ਅਕਾਲ ਪੁਰਖ ਸੀ । ਸ੍ਰੀ ਰਾਮਾਨੰਦ ਤੋਂ ਜੋ ਰਾਮ ਨਾਮ ਉਹਨਾਂ ਨੂੰ ਪ੍ਰਾਪਤ ਹੋਇਆ । ਉਸ ਦੇ ਅਭਿਆਸ ਨਾਲ ਉਹਨਾਂ ਦੀ ਆਤਮਾ ਵਾਹਿਗੁਰੂ ਅਕਾਲ ਪੁਰਖ ਨਾਲ ਅਭੇਦ ਹੋ ਗਈ । ਜਿਸ ਨੂੰ ਉਹ ਰਾਮ ਜੀ ਦੇ ਪਿਆਰੇ ਨਾਮ ਨਾਲ ਯਾਦ ਕਰਦੇ ਸਨ । ਉਹ ਇਕ ਸਮਾਜ ਸੁਧਾਰਕ ਤੇ ਧਰਮ ਦੇ ਨਾਮ ਪਰ ਚਲਦੇ ਹੋਏ ਪਖੰਡਾਂ ਦਾ ਖੰਡਨ ਕਰਨ ਵਾਲੇ ਮਹਾਂਪੁਰਖ ਸਨ ਅਤੇ ਇਹ ਪਖੰਡ ਚਾਹੇ ਇਸਲਾਮ ਦੇ ਨਾਮ ਪਰ ਸਨ ਜਾਂ ਹਿੰਦੂ ਧਰਮ ਦੇ ਨਾਮ ਪਰ ਉਹਨਾਂ ਸਾਰਿਆਂ ਦਾ ਖੰਡਨ ਕੀਤਾ ।

ਇਕ ਵਾਰ ਇਕ ਜਹਾਂ ਗਸ਼ਤ ਨਾਮ ਦਾ ਮੁਸਲਮਾਨ ਸੰਤ ਉਨ੍ਹਾਂ ਨੂੰ ਮਿਲਣ ਲਈ ਆਇਆ । ਪਹਿਲਾਂ ਉਸ ਨੇ ਆਪਣੇ ਆਉਣ ਦੀ ਸੂਚਨਾ ਦੇ ਦਿੱਤੀ ਸੀ । ਜਦ ਉਹ ਆਇਆ ਤਾਂ ਅਗੇ ਕਬੀਰ ਜੀ ਦੇ ਬਾਹਰ ਬੂਹੇ ਵਿਚ ਸੂਰ

ਬੱਝਾ ਹੋਇਆ ਸੀ। ਮੁਸਲਮਾਨ ਸੂਰ ਨੂੰ ਆਪਣੇ ਧਰਮ ਦਾ ਵੈਰੀ ਸਮਝ ਕੇ ਨਫਰਤ ਕਰਦੇ ਹਨ। ਜਹਾਂ ਗਸ਼ਤ ਵੀ ਮੁਸਲਮਾਨ ਸੀ। ਉਸ ਦਾ ਮਨ ਭੀ ਬੜਾ ਦੁਖੀ ਹੋਇਆ ਅਤੇ ਉਹ ਬੂਹੇ ਵਿਚੋਂ ਹੀ ਮੁੜ ਚਲਿਆ।

ਕਬੀਰ ਜੀ ਆਪ ਉਠ ਕੇ ਉਸ ਦੇ ਕੋਲ ਆ ਗਏ। ਪ੍ਰੇਮ ਨਾਲ ਆਖਣ ਲਗੇ—'ਤੁਸੀਂ ਵਾਪਸ ਕਿਉਂ ਚਲੇ ਜੇ।'

ਜਹਾਂ ਗਸ਼ਤ ਨੇ ਸੂਰ ਵਲ ਇਸ਼ਾਰਾ ਕਰ ਕੇ ਕਿਹਾ—'ਤੁਸੀ ਇਸ ਨੂੰ ਇਥੇ ਬੰਨ੍ਹ ਕੇ ਮੇਰੇ ਇਸਲਾਮੀ ਅਕੀਦੇ ਨੂੰ ਸੱਟ ਮਾਰੀ ਹੈ।'

ਕਬੀਰ ਜੀ ਨੇ ਹੱਸ ਕੇ ਕਿਹਾ—'ਨਹੀਂ ਸੰਤ ਜੀ ਰਾਮ ਜੀ ਦਾ ਭਗਤ ਕਿਸੇ ਦੇ ਦਿਲ ਨੂੰ ਕਦੇ ਵੀ ਰੰਚਕ ਮਾਤ੍ਰ ਦੁਖੀ ਨਹੀਂ ਕਰ ਸਕਦਾ।'

'ਫੇਰ ਇਹ ਕੀ ਗੱਲ ਹੈ?' ਜਹਾਂ ਗਸ਼ਤ ਪਹਿਲੇ ਵਾਂਗ ਹੀ ਗੁੱਸੇ ਨਾਲ ਬੋਲਿਆ।

ਕਬੀਰ ਜੀ ਗੰਭੀਰ ਹੋ ਗਏ ਅਤੇ ਆਖਣ ਲਗੇ—'ਸੰਤ ਜੀ! ਇਸ ਗੰਦਗੀ ਨੂੰ ਮੈਂ ਘਰੋਂ ਕੱਢ ਕੇ ਇਸ ਲਈ ਬਾਹਰ ਬੰਨ੍ਹ ਦਿੱਤਾ ਹੈ ਕਿ ਗੰਦਗੀ ਦਿਲ ਵਿਚ ਨਹੀਂ ਰੱਖਣੀ ਚਾਹੀਦੀ ਅਤੇ ਬਾਹਰ ਕੱਢ ਕੇ ਸੁੱਟ ਦੇਣੀ ਚਾਹੀਦੀ ਹੈ।'

ਇਹ ਸੁਣ ਕੇ ਜਹਾਂ ਗਸ਼ਤ ਦੀਆਂ ਅੱਖਾਂ ਖੁਲ੍ਹ ਗਈਆਂ ਤੇ ਉਸ ਨੇ ਕਬੀਰ ਜੀ ਦੇ ਵੱਡਪਣ ਅਗੇ ਸਿਰ ਝੁਕਾ ਕੇ ਉਪਦੇਸ਼ ਗ੍ਰਹਿਣ ਕੀਤਾ।

ਕਬੀਰ ਜੀ ਨੇ ਇਸਲਾਮ ਵਿਚ ਜਿਹੜੀਆਂ ਗੱਲਾਂ ਗਲਤ ਅਨੁਭਵ ਕੀਤੀਆਂ। ਉਹਨਾਂ ਦਾ ਵੀ ਖੰਡਨ ਕਰ ਦਿਤਾ ਤੇ ਜਿਹੜੀਆਂ ਹਿੰਦੂ ਧਰਮ ਵਿਚ ਗਲਤ ਵੇਖੀਆਂ ਉਹਨਾਂ ਦਾ ਵੀ। ਮੁੱਲਾਂ ਨੂੰ ਮਸੀਤ ਦੇ ਮੁਨਾਰੇ ਤੇ ਚੜ੍ਹ ਕੇ ਬਾਂਗ ਦਿੰਦੇ ਸੁਣਿਆਂ ਤਾਂ ਫੁਰਮਾਇਆ—

*ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ॥*
*ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ॥੧੮੪॥*

*(ਅੰਗ ੧੩੭੪)*

ਜਾਂ ਇਕ ਕਾਜ਼ੀ ਨੇ ਹੱਜ ਬਾਰੇ ਵਕਾਲਤ ਕਰਨੀ ਸ਼ੁਰੂ ਕਰ ਦਿੱਤੀ ਤਾਂ

ਕਬੀਰ ਜੀ ਆਖਣ ਲੱਗੇ—'ਸੱਜਣ ਪੁਰਸ਼ਾ ! ਮੈਂ ਭੀ ਹੱਜ ਲਈ ਗਿਆ ਸਾਂ। ਪ੍ਰੰਤੂ ਮੇਰੇ ਰਾਮ ਜੀ ਇਸ ਪਰ ਗੁੱਸੇ ਹੋ ਗਏ ਸਨ । ਉਹ (ਰਾਮ ਜੀ) ਕਹਿੰਦੇ ਸਨ ਕਿ ਭਲਿਆ ਲੋਕਾ ! ਇਹ ਗੱਲ ਤੈਨੂੰ ਕਿਸ ਨੇ ਦੱਸ ਦਿੱਤੀ ਹੈ ਕਿ ਮੈਂ ਕੇਵਲ ਇਕੋ ਥਾਂ ਰਹਿੰਦਾ ਹਾਂ ਅਤੇ ਹੋਰ ਕਿਤੇ ਨਹੀਂ । ਹਾਲਾਂ ਕਿ ਮੈਂ ਹਰ ਥਾਂ ਵਸਦਾ ਹਾਂ ।' ਕਬੀਰ ਜੀ ਨੇ ਆਪਣੀ ਬਾਣੀ ਵਿਚ ਇਹ ਗੱਲ ਇਸ ਤਰ੍ਹਾਂ ਉਚਾਰਨ ਕੀਤੀ ਹੈ।

*ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ ॥*
*ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨ੍ਹਿ ਫੁਰਮਾਈ ਗਾਇ ॥੧੯੭॥*
*(ਅੰਗ ੧੩੭੫)*

ਰੋਜ਼ਿਆਂ ਦਾ ਭੀ ਕਬੀਰ ਜੀ ਨੇ ਖੰਡਨ ਕੀਤਾ ਹੈ ਅਤੇ ਕਿਹਾ ਹੈ ਕਿ ਅਜੀਬ ਗੱਲ ਹੈ ਇਹ ਕਿ ਸਾਲ ਦੇ ੧੨ ਮਹੀਨਿਆਂ ਵਿਚੋਂ ਕੇਵਲ ਇਕ ਮਹੀਨੇ ਵਿਚ ਹੀ ਰੱਬ ਮਿਲਦਾ ਹੈ ਅਤੇ ਉਹ ਵੀ ਭੁਖੇ ਰਹਿ ਕੇ ਪ੍ਰੰਤੂ ੧੧ ਮਹੀਨਿਆਂ ਵਿਚ ਬਿਲਕੁਲ ਨਹੀਂ ਮਿਲਦਾ। ਆਪਣੀ ਬਾਣੀ ਵਿਚ ਉਹਨਾਂ ਨੇ ਇਉਂ ਫੁਰਮਾਇਆ—

*'ਗਿਆਰਹ ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ ॥' (ਅੰਗ ੧੩੪੯)*

ਸੁੰਨਤ ਦਾ ਤਾਂ ਕਬੀਰ ਜੀ ਮਖੌਲ ਉਡਾਉਣ ਤੋਂ ਵੀ ਨਹੀਂ ਰਹੇ । ਉਹਨਾਂ ਕਿਹਾ ਕਿ ਜਦ ਇਸ ਬਿਨਾਂ ਮੁਸਲਮਾਨ ਨਹੀਂ ਹੁੰਦਾ ਤਾਂ ਇਹ ਖੁਦਾ ਆਪ ਹੀ ਕਿਉਂ ਨਹੀਂ ਕਰ ਦਿੰਦਾ । ਫੁਰਮਾਉਂਦੇ ਹਨ—

*'ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ॥ ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਅਪਨ ਹੀ ਕਟਿ ਜਾਈ ॥੨॥ ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥ ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥੩॥ (ਅੰਗ ੪੭੭)*

ਇਸੇ ਤਰ੍ਹਾਂ ਹੀ ਕਬੀਰ ਜੀ ਨੇ ਹਿੰਦੂਆਂ ਦੀਆਂ ਉਹਨਾਂ ਗੱਲਾਂ ਦਾ ਵੀ ਖੰਡਨ ਕੀਤਾ ਹੈ ਜਿਨ੍ਹਾਂ ਨੂੰ ਮਾੜਾ ਜਾਂ ਬੇਅਰਥ ਸਮਝਦੇ ਸਨ । ਇਸ ਤੋਂ ਪਹਿਲਾਂ

ਅਸੀਂ ਦੱਸ ਆਏ ਹਾਂ ਕਿ ਸ਼ਰਧਾ ਦਾ ਖੰਡਨ ਕਰਦੇ ਹੋਏ ਉਹਨਾਂ ਨੇ ਆਪਣੇ ਗੁਰੂ ਸ੍ਰੀ ਰਾਮਾਨੰਦ ਜੀ ਦਾ ਭੀ ਲਿਹਾਜ ਨਹੀਂ ਸੀ ਕੀਤਾ। ਜਨੇਊ ਦਾ ਮਖੌਲ ਉਡਾਉਂਦਿਆਂ ਉਹਨਾਂ ਨੇ ਇਕ ਮੁਕੰਦ ਜੀ ਨਾਮ ਦੇ ਪੰਡਤ ਨੂੰ ਕਿਹਾ ਹੈ ਕਿ ਤੁਹਾਡੇ ਗਲ ਤਾਂ ਇਹ ਧਾਗੇ ਦਾ ਇਕ ਮਾੜਾ ਜਿਹਾ ਜਨੇਊ ਅਰਥਾਤ ਸੂਤਰ ਹੈ ਅਤੇ ਅਸੀਂ ਜੁਲਾਹੇ ਹਰ ਰੋਜ਼ ਇਸ ਸੂਤਰ ਦੇ ਤਾਣੇ ਬਾਣੇ ਤਣਦੇ ਤੇ ਉਣਦੇ ਰਹਿੰਦੇ ਹਾਂ। ਫੇਰ ਤੁਹਾਥੋਂ ਮਾੜੇ ਕਿਸ ਤਰ੍ਹਾਂ ਹੋਏ। ਫੁਰਮਾਉਂਦੇ ਹਨ—

*ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ ॥*
*ਤੁਮ੍ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦ ਰਿਦੈ ਹਮਾਰੇ ॥੧॥* (ਅੰਗ ੪੮੨)

ਇਸੇ ਤਰ੍ਹਾਂ ਭਗਤ ਕਬੀਰ ਜੀ ਨੇ ਹਿੰਦੂਆਂ ਅਤੇ ਮੁਸਲਮਾਨਾਂ ਦੀਆਂ ਉਹਨਾਂ ਰੀਤਾਂ ਰਸਮਾਂ ਦਾ ਹੋਰ ਕਈ ਥਾਵਾਂ ਪਰ ਰੱਜ ਕੇ ਖੰਡਨ ਕੀਤਾ ਹੈ ਕਿ ਜੋ ਉਹ ਠੀਕ ਨਹੀਂ ਸਨ ਸਮਝਦੇ। ਜਿਸ ਤੋਂ ਸਿੱਧ ਹੁੰਦਾ ਹੈ ਕਿ ਉਹ ਨਾ ਹਿੰਦੂ ਸਨ ਤੇ ਨਾ ਹੀ ਮੁਸਲਮਾਨ। ਸਗੋਂ ਉਹਨਾਂ ਦਾ ਧਰਮ ਇਕ ਅਜੇਹਾ ਧਰਮ ਸੀ ਕਿ ਜਿਸਨੂੰ ਹਿੰਦੂ ਤੇ ਮੁਸਲਮਾਨ ਸਾਰੇ ਪਸੰਦ ਕਰਦੇ ਸਨ। ਭਾਵੇਂ ਸਰਸਰੀ ਤੌਰ ਪਰ ਉਹਨਾਂ ਦੇ ਇਸ ਮਨੁੱਖੀ ਧਰਮ ਨੂੰ ਵੇਖ ਕੇ ਹਿੰਦੂ ਭੀ ਔਖੇ ਹੁੰਦੇ ਸਨ ਤੇ ਮੁਸਲਮਾਨ ਭੀ। ਪ੍ਰੰਤੂ ਜਦੋਂ ਗਿਆਨ ਚਰਚਾ ਲਈ ਬੈਠਦੇ ਸਨ ਤਾਂ ਭਗਤ ਕਬੀਰ ਜੀ ਦੇ ਇਸ ਮਨੁੱਖੀ ਧਰਮ ਨੂੰ ਜਿਸ ਦਾ ਇਕ ਰਾਮ ਜੀ ਬਿਨਾਂ ਹੋਰ ਕਿਸੇ ਨਾਲ ਜੋੜ ਨਹੀਂ ਸੀ ਸਿਰ ਨਿਵਾ ਕੇ ਉੱਠਦੇ ਸਨ। ਠੀਕ ਕਿਹਾ ਕਿ ਇਕ ਕਵੀ ਨੇ—

*ਰਾਮ ਚਰਨ ਸੇ ਨੇਹੁੰ ਲਗੇ, ਇਹ ਧਰਮ ਪ੍ਰਧਾਨ ॥*
*ਸਿਖਿਆ ਭਗਤ ਕਬੀਰ ਦੀ, ਸੁਣਦਾ ਕੁਲ ਜਹਾਨ ॥*

# ਸਰਬਾਜੀਤ ਪੰਡਤ ਦੀ ਹਾਰ

*ਜੋ ਰੂਹਾਨੀਅਤ ਵਾਲੜਾ, ਭਰਿਆ ਹੋਵੇ ਭੰਡਾਰ ॥*
*ਉਸਦੇ ਸਨਮੁਖ ਜੋ ਖੜੇ, ਉਹ ਜਾਵੇਗਾ ਹਾਰ ॥*

ਕਵੀ ਨੇ ਕਿਤਨਾ ਠੀਕ ਖਿਆਲ ਦਿੱਤਾ ਹੈ। ਉਕਤ ਦੋ ਸਤਰਾਂ ਵਿੱਚ ਅਤੇ ਕਬੀਰ ਜੀ ਦੀ ਜੀਵਨੀ ਪਰ ਇਹ ਪੂਰੀ ਤਰ੍ਹਾਂ ਢੁਕਦਾ ਹੈ। ਇਥੇ ਅਸੀਂ ਭਗਤ ਜਨਾਂ ਨੂੰ ਉਸ ਪੰਡਤ ਸਰਬਾਜੀਤ ਦੇ ਕਬੀਰ ਸਾਹਿਬ ਦੀ ਰੂਹਾਨੀ ਸ਼ਕਤੀ ਸਾਹਮਣੇ ਹਾਰਨ ਦੀ ਸਾਖੀ ਸੁਣਾਉਂਦੇ ਹਾਂ ਕਿ ਜਿਸ ਨੇ ਕਦੇ ਕਿਸੇ ਚਰਚਾ ਵਿਚ ਕਿਸੇ ਨੂੰ ਆਪਣੇ ਸਾਹਮਣੇ ਠਹਿਰਨ ਨਹੀਂ ਸੀ ਦਿੱਤਾ। ਕਬੀਰ ਜੀ ਦੀ ਵਧਦੀ ਹੋਈ ਸੋਭਾ ਸੁਣ ਕੇ ਉਸ ਦੇ ਮਨ ਵਿਚ ਹੰਕਾਰ ਪੈਦਾ ਹੋਇਆ ਅਤੇ ਉਸ ਨੇ ਕਬੀਰ ਜੀ ਨੂੰ ਵਾਦ-ਵਿਵਾਦ ਲਈ ਵੰਗਾਰਿਆ। ਵਿਦਵਾਨਾਂ ਤੇ ਸੰਤਾਂ ਦਾ ਇਕ ਤਕੜਾ ਇਕੱਠ ਹੋ ਗਿਆ। ਵੱਡੇ-ਵੱਡੇ ਮੁਸਲਮਾਨ ਅਤੇ ਹਿੰਦੂ ਇਹ ਚਰਚਾ ਸੁਨਣ ਲਈ ਆਣ ਜੁੜੇ। ਉਹਨਾਂ ਵਿਚ ਛਤੀਸ ਗੜ੍ਹ ਦੇ ਮਹਾਤਮਾ ਧਰਮ ਦਾਸ ਭੀ ਸਨ। ਨਵਾਬ ਬਿਜਲੀ ਖਾਂ ਪਠਾਨ ਅਤੇ ਬੀਰ ਸਿਹੁੰ ਬੁੰਦੇਲਾ ਭੀ ਸੀ। ਹੋਰ ਲੋਕ ਭੀ ਇਸ ਗਿਆਨ ਗੋਸ਼ਟ ਨੂੰ ਸੁਨਣ ਲਈ ਭਾਰੀ ਗਿਣਤੀ ਵਿਚ ਇਕੱਠੇ ਹੋਏ ਹੋਏ ਸਨ। ਪੰਡਤ ਸਰਬਾਜੀਤ ਬੜਾ ਤਿਆਰ ਹੋ ਕੇ ਆਇਆ ਹੋਇਆ ਸੀ। ਉਹ ਸਭਾ ਵਿਚ ਭੀ ਆਪਣੇ ਹੰਕਾਰ ਨੂੰ ਤਿਆਗਣ ਲਈ ਤਿਆਰ ਨਾ ਹੋਇਆ ਅਤੇ ਮੂੰਹੋਂ ਮੂੰਹ ਕਹਿੰਦਾ ਗਿਆ ਕਿ ਇਕ ਜੁਲਾਹਾ ਮੇਰੇ ਜਿਹੇ ਮਹਾਨ ਪੰਡਤ ਨਾਲ ਕੀ ਲੋਹਾ ਲੈ ਸਕਦਾ ਹੈ।

ਉਸ ਦੀਆਂ ਇਹ ਹੰਕਾਰ ਮਈ ਗੱਲਾਂ ਸੁਣ ਕੇ ਨਵਾਬ ਬਿਜਲੀ ਖਾਂ ਪਠਾਨ ਨੇ ਬੜਾ ਬੁਰਾ ਮਨਾਇਆ ਅਤੇ ਆਖਿਆ—'ਪੰਡਤ ਜੀ! ਇਹ ਤਾਂ ਬਿਲਕੁਲ ਹੀ ਆਪਣੇ ਮੂੰਹੋਂ ਮੀਆਂ ਮਿੱਠੂ ਬਨਣ ਵਾਲੀ ਗੱਲ ਹੋਈ।'

ਸਰਬਾਜੀਤ ਨੇ ਮੁਛਾਂ ਨੂੰ ਤਾਅ ਦਿੰਦੇ ਹੋਏ ਕਿਹਾ—'ਦੁਪਹਿਰ ਦਾ ਸੂਰਜ ਜਦ ਚਮਕਦਾ ਹੈ ਤਾਂ ਕੀ ਉਹ ਸਚਾਈ ਨਹੀਂ ਹੁੰਦੀ। ਕੀ ਤੁਸੀਂ ਸੂਰਜ ਦੇ ਉਸ ਤੇਜ ਨੂੰ ਭੀ ਉਸ ਦੇ ਆਪਣੇ ਮੂੰਹੋਂ ਮੀਆਂ ਮਿੱਠੂ ਬਣਨਾ ਕਹਿ ਸਕਦੇ ਹੋ?'

ਨਵਾਬ ਬਿਜਲੀ ਖਾਂ ਨੂੰ ਸਰਬਾਜੀਤ ਪੰਡਤ ਦੀ ਇਸ ਗੱਲ ਦਾ ਕੋਈ ਉੱਤਰ ਨਹੀਂ ਅਹੁੜਿਆ ਤੇ ਉਹ ਚੁਪ ਕਰ ਗਿਆ। ਇਸ ਨਾਲ ਪੰਡਤ ਹੋਰਾਂ ਦੀ ਹੋਰ ਚੜ੍ਹ ਮਚੀ ਅਤੇ ਉਹਨਾਂ ਨੇ ਕਬੀਰ ਜੀ ਨੂੰ ਬਹਿਸ ਸ਼ੁਰੂ ਕਰਨ ਲਈ

ਲਲਕਾਰਿਆ। ਕਬੀਰ ਜੀ ਇਸ ਸਮੇਂ ਨਿਮਰਤਾ ਦੀ ਮੂਰਤੀ ਬਣੇ ਹੋਏ ਸਨ। ਉਹਨਾਂ ਨੇ ਹੱਸ ਕੇ ਕਿਹਾ—'ਭਲਾ ਤੁਹਾਡੇ ਜਿਹੇ ਮਹਾਨ ਪੰਡਤ ਨਾਲ ਮੇਰੇ ਜਿਹਾ ਗਰੀਬ ਜੁਲਾਹਾ ਚਰਚਾ ਵਿਚ ਲੋਹਾ ਲੈ ਸਕਦਾ ਹੈ, ਸ੍ਰੀ ਮਾਨ ਜੀ !'

ਕਬੀਰ ਜੀ ਦੀ ਇਹ ਗੱਲ ਸੁਣ ਕੇ ਸਾਰੇ ਹੈਰਾਨ ਹੋਏ। ਸਭ ਦਾ ਖਿਆਲ ਸੀ ਕਿ ਬੜੀ ਤਕੜੀ ਬਹਿਸ ਹੋਵੇਗੀ ਅਤੇ ਉਸ ਦੇ ਪਿਛੋਂ ਹੀ ਜਿੱਤ ਹਾਰ ਦਾ ਫੈਸਲਾ ਹੋਵੇਗਾ। ਪ੍ਰੰਤੂ ਕਬੀਰ ਜੀ ਨੇ ਤਾਂ ਇਉਂ ਆਖ ਕੇ ਬਿਨਾਂ ਸ਼ਰਤ ਹੀ ਹਥਿਆਰ ਸੁੱਟ ਦਿਤੇ। ਇਸ ਕਰਕੇ ਉਹਨਾਂ ਦੇ ਹਮਾਇਤੀ ਬੜੇ ਪ੍ਰੇਸ਼ਾਨ ਹੋਏ ਅਤੇ ਪੰਡਿਤ ਸਰਬਾਜੀਤ ਦੇ ਸਾਥੀ ਉਨ੍ਹਾਂ ਦੀ ਜੈ ਜੈ ਕਾਰ ਲੱਗ ਪਏ।

ਕਬੀਰ ਜੀ ਨੇ ਨਿਮਰਤਾ ਨਾਲ ਪੰਡਤ ਸਰਬਾਜੀਤ ਨੂੰ ਕਿਹਾ—'ਪੰਡਤ ਜੀ ਮਹਾਰਾਜ ! ਤੁਸੀਂ ਇਹ ਲਿਖ ਦਿਓ ਕਿ ਕਬੀਰ ਨੇ ਹਾਰ ਮੰਨ ਲਈ ਹੈ ਤਾਂ ਜੋ ਇਸ ਵਰਤਾਲਾਪ ਦੀ ਸਮਾਪਤੀ ਕੀਤੀ ਜਾਵੇ।' ਪੰਡਤ ਹੁਰਾਂ ਨੂੰ ਜਿੱਤ ਦਾ ਯਕੀਨ ਤਾਂ ਆਪਣੇ ਹੰਕਾਰ ਦੇ ਕਾਰਣ ਸੀ। ਪ੍ਰੰਤੂ ਇਹ ਜਿੱਤ ਇਤਨੀ ਸੁਖਾਲੀ ਹੋ ਜਾਵੇਗੀ। ਇਸ ਦਾ ਉਨ੍ਹਾਂ ਨੂੰ ਸੁਪਨੇ ਵਿਚ ਭੀ ਖਿਆਲ ਨਹੀਂ ਸੀ ਆਇਆ। ਉਹ ਇਸ ਸਮੇਂ ਖੁਸ਼ੀ ਨਾਲ ਫੁਲੇ ਨਹੀਂ ਸਨ ਸਮਾਉਂਦੇ ਅਤੇ ਉਹਨਾਂ ਦੀ ਇਹ ਹਾਲਤ ਵੇਖ ਕੇ ਕਬੀਰ ਜੀ ਨਿਮਰਤਾ ਪੂਰਵਕ ਮੁਸਕਰਾ ਰਹੇ ਸਨ। ਉਹਨਾਂ ਨੇ ਕਾਗਜ਼ ਅਤੇ ਕਲਮ ਦਵਾਤ ਪੰਡਤ ਸਰਬਾਜੀਤ ਵਲ ਖਿਸਕਾ ਦਿਤੇ ਤੇ ਕਿਹਾ ਲਿਖ ਦਿਓ ਇਸ ਪਰ ਕਿ 'ਤੁਸੀਂ ਜਿਤੇ ਤੇ ਕਬੀਰ ਹਾਰਿਆ।'

ਪੰਡਤ ਸਰਬਾਜੀਤ ਨੇ ਲਿਖਣਾ ਸ਼ੁਰੂ ਕੀਤਾ। ਪ੍ਰੰਤੂ ਜੋ ਕੁਝ ਉਹ ਲਿਖਣਾ ਚਾਹੁੰਦਾ ਸੀ। ਉਹ ਲਿਖਿਆ ਨਾ ਗਿਆ। ਉਸਨੇ ਲਿਖਣਾ ਸੀ 'ਪੰਡਤ ਸਰਬਾਜੀਤ ਜਿਤਿਆ ਅਤੇ ਕਬੀਰ ਹਾਰਿਆ। ਪ੍ਰੰਤੂ ਉਸ ਤੋਂ ਲਿਖਿਆ ਇਹ ਗਿਆ ਕਿ 'ਕਬੀਰ ਜਿਤਿਆ ਅਤੇ ਸਰਬਾਜੀਤ ਹਾਰਿਆ' ਉਸ ਨੇ ਇਸ ਸਤਰ ਪਰ ਲੀਕ ਮਾਰ ਦਿਤੀ ਤੇ ਫੇਰ ਲਿਖਣਾ ਸ਼ੁਰੂ ਕੀਤਾ। ਲਿਖਣ ਦੇ ਪਿਛੋਂ ਜਦ ਉਸ ਨੇ ਉਸ ਨੂੰ ਪੜ੍ਹਿਆ ਤਾਂ ਉਸ ਦਾ ਦਿਮਾਗ ਚਕਰਾ ਗਿਆ ਫੇਰ ਉਸ

ਦੀ ਹਾਰ ਅਤੇ ਕਬੀਰ ਦੀ ਜਿੱਤ ਲਿਖੀ ਗਈ ਸੀ। ਉਸ ਨੇ ਉਸ ਲਿਖਤ ਪਰ ਭੀ ਲੀਕ ਫੇਰ ਦਿਤੀ ਅਤੇ ਫੇਰ ਲਿਖਿਆ ਪ੍ਰੰਤੂ ਫੇਰ ਵੀ ਉਸ ਦੀ ਹਾਰ ਹੀ ਲਿਖੀ ਗਈ ਉਸ ਨੇ ਫੇਰ ਲੀਕ ਮਾਰ ਦਿਤੀ। ਇਸ ਤਰ੍ਹਾਂ ਉਹ ਮੁੜ ਮੁੜ ਲਿਖਣ ਤੇ ਮੁੜ ਮੁੜ ਲੀਕਾਂ ਮਾਰਨ ਲੱਗਾ। ਇਥੋਂ ਤਕ ਕਿ ਸਾਰਾ ਕਾਗਜ਼ ਹੀ ਖਤਮ ਹੋ ਗਿਆ। ਇਹ ਵੇਖ ਕੇ ਕਬੀਰ ਜੀ ਨੇ ਇਕ ਹੋਰ ਕਾਗਜ਼ ਉਹਨਾਂ ਵਲ ਵਧਾ ਦਿਤਾ। ਪੰਡਤ ਹੁਰਾਂ ਨੇ ਫ਼ੇਰ ਆਪਣੀ ਜਾਚੇ ਉਸ ਪਰ ਇਹੋ ਲਿਖਿਆ ਕਿ 'ਸਰਬਾਜੀਤ ਜਿਤਿਆ ਅਤੇ ਕਬੀਰ ਹਾਰਿਆ।' ਪ੍ਰੰਤੂ ਪੜ੍ਹਨ ਪਰ ਇਹੋ ਲਿਖਿਆ ਹੋਇਆ ਸਾਹਮਣੇ ਆਇਆ ਕਿ 'ਕਬੀਰ ਜਿਤਿਆ ਅਤੇ ਸਰਬਾਜੀਤ ਹਾਰਿਆ।' ਇਸ ਤਰ੍ਹਾਂ ਪੰਡਤ ਸਰਬਾਜੀਤ ਨੇ ਲਿਖ ਲਿਖ ਅਤੇ ਲੀਕਾਂ ਮਾਰ ਮਾਰ ਕੇ ਕਈ ਕਾਗਜ਼ ਕਾਲੇ ਕਰ ਦਿਤੇ। ਪ੍ਰੰਤੂ ਹਰ ਵਾਰ ਉਸ ਦੀ ਕਲਮ ਆਪ ਮੁਹਾਰੀ ਇਹੋ ਹੀ ਲਿਖ ਮਾਰਦੀ ਕਿ—'ਕਬੀਰ ਜਿਤਿਆ ਤੇ ਸਰਬਾਜੀਤ ਹਾਰਿਆ।' ਅੰਤ ਹਾਰ ਕੇ ਉਸ ਨੇ ਹਾਰ ਮੰਨ ਲਈ। ਉੱਠ ਕੇ ਕਬੀਰ ਜੀ ਦੇ ਚਰਨਾਂ ਨੂੰ ਹੱਥ ਲਾਏ ਤੇ ਕਹਿਣ ਲੱਗਾ—'ਮਹਾਰਾਜ! ਤੁਸੀਂ ਜਿਤੇ ਤੇ ਮੈਂ ਹਾਰਿਆ। ਮੈਂ ਤੁਹਾਨੂੰ ਗੁਰੂ ਮੰਨਦਾ ਹਾਂ। ਗਿਆਨ ਦੇ ਕੇ ਮੇਰਾ ਬੇੜਾ ਬੰਨ੍ਹੇ ਲਾਓ।'

ਇਹ ਵੇਖ ਕੇ ਸਾਰੀ ਸਭਾ ਵਿਚ ਭਗਤ ਕਬੀਰ ਜੀ ਦੀ ਜੈ ਜੈ ਕਾਰ ਹੋਣ ਲੱਗ ਪਈ। ਕਬੀਰ ਜੀ ਨੇ ਫੇਰ ਨਿਮਰਤਾ ਸਹਿਤ ਕਿਹਾ—'ਭਲਾ ਇਕ ਗਰੀਬ ਜੁਲਾਹਾ ਤੁਹਾਡੇ ਜਿਹੇ ਮਹਾਨ ਪੰਡਤ ਨੂੰ ਕੀ ਗਿਆਨ ਦੇਵੇਗਾ?'

ਇਸ ਪਰ ਪੰਡਤ ਸਰਬਾਜੀਤ ਨੇ ਗਲ ਵਿਚ ਪੱਲਾ ਪਾ ਕੇ ਕਿਹਾ—'ਗੁਰੂ ਦੇਵ ਜੀ ਮੈਂ ਪਹਿਲਾਂ ਹੀ ਆਪਣੇ ਹੰਕਾਰ ਕਾਰਨ ਸ਼ਰਮਿੰਦਾ ਹਾਂ। ਮੈਨੂੰ ਤੁਸੀਂ ਹੋਰ ਸ਼ਰਮਿੰਦਾ ਨਾ ਕਰੋ ਤੇ ਦਾਸ ਸਮਝ ਕੇ ਕਲਿਆਣ ਦਾ ਰਸਤਾ ਵਿਖਾਓ।'

ਕਬੀਰ ਜੀ ਨੇ ਹੱਸ ਕੇ ਕਿਹਾ—'ਹੰਕਾਰ ਤਿਆਗੋ ਅਤੇ ਨਿਮਰਤਾ ਗ੍ਰਹਿਣ ਕਰੋ। ਹੰਕਾਰ ਇਹ ਦੁਨੀਆਂ ਭੀ ਖਰਾਬ ਕਰਦਾ ਹੈ ਤੇ ਅਗਲੀ ਵੀ ਠੀਕ ਨਹੀਂ ਰਹਿਣ ਦਿੰਦਾ। ਜਦ ਕਿ ਨਿਮਰਤਾ ਇਸ ਨੂੰ ਭੀ ਸੰਵਾਰਦੀ ਹੈ ਅਤੇ

ਅਗਲੀ ਨੂੰ ਵੀ।'

'ਤਥਾ ਅਸਤੁ!'

ਪੰਡਤ ਸਰਬਾਜੀਤ ਨੇ ਸਿਰ ਝੁਕਾ ਕੇ ਉੱਤਰ ਦਿਤਾ। ਫੇਰ ਉਸ ਨੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ ਕਿ—'ਹੇ ਮਹਾਰਾਜ! ਇਹ ਦੱਸੋ ਕਿ ਉਹ ਕੌਣ ਹੈ ਕਿ ਜਿਸ ਨੂੰ ਦੁੱਖ ਸੁਖ ਨਹੀਂ ਵਿਆਪਦਾ ਅਤੇ ਦੁੱਖ ਤੋਂ ਰਹਿਤ ਬੰਦਾ ਕਿਸ ਤਰ੍ਹਾਂ ਹੋ ਸਕਦਾ ਹੈ?'

ਕਬੀਰ ਜੀ ਨੇ ਫੁਰਮਾਇਆ—'ਭਗਤਾ! ਆਤਮਾ ਅਮਰ ਹੈ ਅਤੇ ਉਸ ਪਰ ਦੁੱਖ ਸੁਖ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਪ੍ਰੰਤੂ ਤੇਰਾ ਸਵਾਲ ਸਰੀਰ ਸਹਿਤ ਆਤਮਾ ਤੋਂ ਹੈ। ਇਸ ਲਈ ਅਸੀਂ ਸੰਖੇਪ ਤੌਰ ਤੇ ਇਤਨਾ ਦੱਸਦੇ ਹਾਂ ਕਿ ਉਹ ਗਿਆਨੀ ਪੁਰਸ਼ ਹੈ ਕਿ ਜਿਸ ਪਰ ਸੁਖ ਨਹੀਂ ਵਿਆਪਦਾ ਅਤੇ ਗਿਆਨੀ ਪੁਰਸ਼ ਭੀ ਕੇਵਲ ਉਹ ਕਿ ਜਿਸ ਦਾ ਦਿਲ ਆਤਮਾ ਵਿਚ ਸਮਾ ਚੁਕਿਆ ਹੋਵੇ। ਹੇ ਭਗਤ ਜਨ! ਜੇਕਰ ਤੂੰ ਦੁੱਖ ਸੁਖ ਤੋਂ ਰਹਿਤ ਰਹਿਣਾ ਚਾਹੁੰਦਾ ਹੈਂ ਤਾਂ ਹੰਕਾਰ ਤਿਆਗ ਨਿਮਰਤਾ ਗ੍ਰਹਿਣ ਕਰ ਤੇ ਮੇਰੇ ਰਾਮ ਜੀ ਦਾ ਨਾਮ ਜਪ। ਇਸ ਨਾਲ ਰਾਮ ਜੀ ਦੇ ਚਰਨਾਂ ਨਾਲ ਲਿਵ ਲਗੇਗੀ ਅਤੇ ਆਪਣੀ ਆਤਮਾ ਦਾ ਗਿਆਨ ਹੋਵੇਗਾ। ਬਸ ਫੇਰ ਦਿਲ ਤੇ ਆਤਮਾ ਦਾ ਇਕ-ਮਿਕ ਹੋਣਾ ਸੌਖਾ ਹੋ ਜਾਵੇਗਾ ਅਤੇ ਤੁਸੀਂ ਦੁੱਖ ਸੁਖ ਤੋਂ ਰਹਿਤ ਹੋ ਕੇ ਮੁਕਤੀ ਫਲ ਦੀ ਪ੍ਰਾਪਤੀ ਕਰ ਲਓਗੇ। **ਹਾਂ! ਇਹ** ਸਭ ਕੁਝ ਨਿਸ਼ਕਾਮ ਹੋ ਕੇ ਕਰਨਾ ਪਵੇਗਾ। ਕਰਮ ਕਰਨਾ ਹੋਵੇਗਾ। ਪ੍ਰੰਤੂ ਫਲ ਦੀ ਇਛਿਆ ਕੀਤੇ ਬਿਨਾਂ। ਫਲ ਦੀ ਇਛਿਆ ਕਰਨ ਨਾਲ ਦੁੱਖ ਸੁਖ ਦਾ ਚੱਕਰ ਅਵੱਸ਼ ਚਲਦਾ ਰਹਿੰਦਾ ਹੈ ਅਤੇ ਕਲਿਆਣ ਨਹੀਂ ਹੋ ਸਕਦੀ।'

ਸਰਬਾਜੀਤ ਨੇ ਬੇਨਤੀ ਕੀਤੀ—'ਮਹਾਰਾਜ! ਮੇਰੇ ਦੁਸ਼ਮਣ ਮੈਨੂੰ ਦੁੱਖ ਦੇਣਾ ਚਾਹੁੰਦੇ ਹਨ। ਮੈਂ ਕੀ ਕਰਾਂ?'

ਕਬੀਰ ਜੀ ਨੇ ਫੁਰਮਾਇਆ—'ਮੇਰੇ ਦੁਸ਼ਮਨ ਭੀ ਮੈਨੂੰ ਦੁਖ ਦੇਣਾ ਚਾਹੁੰਦੇ ਹਨ। ਪ੍ਰੰਤੂ ਦੁੱਖ ਦੇ ਨਹੀਂ ਸਕਦੇ। ਇਸ ਲਈ ਕਿ ਮੇਰੇ ਦਿਲ ਵਿਚ ਕਿਸੇ

ਵੀ ਜੀਵ ਨੂੰ ਦੁਖੀ ਕਰਨ ਦਾ ਖਿਆਲ ਨਹੀਂ ਹੈ। ਮੈਂ ਇਸ ਸਾਰੇ ਜਗਤ ਨੂੰ ਆਪਣਾ ਰੂਪ ਮੰਨਦਾ ਹਾਂ ਅਤੇ ਆਪਣੇ ਆਪ ਨੂੰ ਇਸ ਸੰਸਾਰ ਵਿਚ ਕੌਣ ਦੁਖ ਦਿੰਦਾ ਹੈ ? ਇਸ ਕਾਂਸ਼ੀ ਨਗਰ ਵਿਚ ਭੀ ਮੇਰੇ ਵਿਰੋਧੀਆਂ ਨੇ ਮੈਨੂੰ ਦੁੱਖ ਦੇਣਾ ਚਾਹਿਆ, ਪ੍ਰੰਤੂ ਮੇਰੇ ਦਿਲ ਵਿਚ ਕਿਉਂਕਿ ਉਹਨਾਂ ਨੂੰ ਦੁਖੀ ਕਰਨ ਦੀ ਲਾਲਸਾ ਨਹੀਂ ਜਾਗੀ ਇਸ ਲਈ ਉਹ ਭੀ ਮੈਨੂੰ ਦੁਖੀ ਨਹੀਂ ਕਰ ਸਕਦਾ।' ਇਸ ਲੜਾਈ ਦਾ ਨਤੀਜਾ ਭੀ ਇਹੋ ਹੀ ਹੋਇਆ ਕਿ ਜੋ ਅੱਜ ਤੇਰੀ ਤੇ ਮੇਰੀ ਜਿੱਤ ਹਾਰ ਦੀ ਲੜਾਈ ਦਾ ਹੋਇਆ ਹੈ। ਬਸ ਪੰਡਤ ਸਰਬਾਜੀਤ ! ਇਸ ਭੇਦ ਨੂੰ ਸਮਝ ਲਓ ਤਾਂ ਨਾ ਕੋਈ ਤੁਹਾਡਾ ਦੁਸ਼ਮਣ ਰਹੇਗਾ ਅਤੇ ਨਾ ਹੀ ਤੁਹਾਨੂੰ ਦੁਖੀ ਕਰਨ ਦਾ ਯਤਨ ਹੀ ਕਰੇਗਾ ਅਤੇ ਜੇਕਰ ਕਰੇਗਾ ਭੀ ਤਾਂ ਉਹ ਤੁਹਾਨੂੰ ਦੁਖੀ ਕਰਨ ਵਿਚ ਕਾਮਯਾਬ ਕਦੇ ਨਹੀਂ ਹੋਵੇਗਾ।

ਇਸ ਤਰ੍ਹਾਂ ਦੇ ਬਹੁਤ ਸਾਰੇ ਹੋਰ ਸਵਾਲ ਜਵਾਬ ਕਰਕੇ ਪੰਡਿਤ ਸਰਬਾਜੀਤ ਦੀ ਪੂਰੀ ਤਰ੍ਹਾਂ ਤਸੱਲੀ ਹੋ ਗਈ ਉਹ ਭਗਤ ਕਬੀਰ ਜੀ ਨੂੰ ਹਰਾਉਣ ਲਈ ਆਇਆ ਸੀ, ਪਰੰਤੂ ਹਮੇਸ਼ਾਂ ਲਈ ਉਹਨਾਂ ਦਾ ਹੋ ਕੇ ਰਹਿ ਗਿਆ। ਜੀਵਨ ਭਰ ਉਸ ਨੇ ਕਬੀਰ ਸਾਹਿਬ ਜੀ ਦੀ ਵਡਿਆਈ ਕੀਤੀ ਤੇ ਉਹਨਾਂ ਤੋਂ ਗਿਆਨ ਲੈ ਕੇ ਭਗਤੀ ਵਿਚੋਂ ਮੁਕਤੀ ਦੀ ਪ੍ਰਾਪਤੀ ਕਰ ਲਈ। ਠੀਕ ਗੱਲ ਹੈ ਮਨੁੱਖ ਦੇ ਦਿਮਾਗ ਵਿਚੋਂ ਜਦ ਹੰਕਾਰ ਨਿਕਲ ਕੇ ਉਸ ਦੀ ਥਾਂ ਨਿਮਰਤਾ ਦੇ ਭਾਵ ਭਰ ਜਾਂਦੇ ਹਨ ਤਾਂ ਉਸ ਨੂੰ ਅਜੇਹੀ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ ਕਿ ਜੋ ਮੁਕਤੀ ਦੀ ਦਾਤੀ ਹੈ।

## ਕਬੀਰ ਜੀ ਦੀ ਬਾਣੀ ਦਾ ਪ੍ਰਭਾਵ

ਬਾਣੀ ਸਿਦਕ ਦਿਲ ਤੋਂ ਉਚਾਰੀ ਹੋਈ ਤਾਂ ਆਪਣਾ ਪ੍ਰਭਾਵ ਪਾਉਣ ਤੇ ਕਦੇ ਨਹੀਂ ਰਹਿੰਦੀ। ਫੇਰ ਕਬੀਰ ਜੀ ਮਹਾਰਾਜ ਦੀ ਸੁਰਤੀ ਤਾਂ ਆਪਣੇ ਰਾਮ ਜੀ ਨਾਲ ਅਭੇਦ ਹੋਈ ਹੋਈ ਸੀ ਉਹਨਾਂ ਦੀ ਬਾਣੀ ਭਲਾ ਆਪਣਾ ਪ੍ਰਭਾਵ ਸੁਨਣ ਵਾਲੇ ਪਰ ਕਿਉਂ ਨਾ ਪਾਉਂਦੀ। ਅਸੀਂ ਇਥੇ ਇਕ ਸਾਖੀ ਸੁਣਾਉਂਦੇ

ਹਾਂ ਕਿ ਜਿਸ ਤੋਂ ਤੁਹਾਨੂੰ ਪਤਾ ਲੱਗ ਜਾਵੇਗਾ ਕਿ ਕਬੀਰ ਜੀ ਦੀ ਬਾਣੀ ਦਾ ਕਿਤਨਾ ਪ੍ਰਭਾਵ ਪੈਂਦਾ ਸੀ ਉਸ ਪ੍ਰਾਣੀ ਪਰ ਕਿ ਜੋ ਉਹਨਾਂ ਦੀ ਪਵਿੱਤਰ ਬਾਣੀ ਨੂੰ ਇਕ ਵਾਰ ਉਹਨਾਂ ਦੇ ਮੂੰਹੋਂ ਸੁਣ ਲੈਂਦਾ ਸੀ ?

ਬਨਾਰਸ ਵਿਚ ਇੱਕ ਧਨਾਢ ਬਾਣੀਆਂ ਮਗਨ ਜੀ ਨਾਮ ਦਾ ਰਹਿੰਦਾ ਸੀ। ਪਹਿਲਾਂ ਚੰਗੇ ਧਾਰਮਕ ਖਿਆਲਾਂ ਦਾ ਸੀ, ਪ੍ਰੰਤੂ ਕ੍ਰਿਸ਼ਨ ਲਾਲ ਦੀਆਂ ਗੱਲਾਂ ਸੁਣ ਕੇ ਉਸ ਪਰ ਉਲਟਾ ਹੀ ਅਸਰ ਹੋਇਆ, ਉਸ ਦਾ ਮਨ ਧਰਮ ਵਲੋਂ ਹਟ ਕੇ ਆਪ ਪ੍ਰੇਮ ਲੀਲ੍ਹਾ ਰਚਾਉਣ ਵੱਲ ਦੌੜਨ ਲਗਾ। ਇਕ ਦਿਨ ਮੋਤੀ ਬਾਈ ਨਾਮ ਦੀ ਸੁੰਦਰ ਕੰਜਰੀ ਪਰ ਉਸ ਦੀ ਨਿਗਾਹ ਪਈ ਤਾਂ ਉਸ ਨੇ ਹਮੇਸ਼ਾਂ ਲਈ ਉਸੇ ਦਾ ਹੀ ਹੋ ਰਹਿਣ ਦਾ ਫੈਸਲਾ ਕਰ ਲਿਆ। ਧਨ ਦੌਲਤ ਦਾ ਤਾਂ ਘਾਟਾ ਹੈ ਕੋਈ ਨਹੀਂ ਸੀ ਇਸ ਲਈ ਇਸ ਦੇ ਜ਼ੋਰ ਨਾਲ ਹੀ ਉਸ ਨੇ ਉਸ ਪਰੀ ਨੂੰ ਸੀਨੇ ਵਿਚ ਉਤਾਰਨ ਦੇ ਯਤਨ ਸ਼ੁਰੂ ਕਰ ਦਿਤੇ। ਲੱਗਾ ਉਸ ਦੇ ਚੁਬਾਰੇ ਦੇ ਚੱਕਰ ਕੱਢਣ ਤੇ ਮਾਇਆ ਉਸ ਦੇ ਸਿਰ ਤੋਂ ਨਿਛਾਵਰ ਕਰਨ। ਇਸ ਤਰ੍ਹਾਂ ਇਕ ਕੰਜਰੀ ਦੇ ਜਾਲ ਵਿਚ ਉਲਝ ਕੇ ਉਹ ਬੁਰੀ ਤਰ੍ਹਾਂ ਤੜਪਣ ਲੱਗਾ। ਇਸ ਤਰ੍ਹਾਂ ਤੜਪਦੇ ਤੇ ਮੋਤੀ ਬਾਈ ਦੇ ਚੱਕਰ ਕੱਟਦੇ ਮਹੀਨੇ ਬੀਤ ਗਏ, ਪ੍ਰੰਤੂ ਉਸ ਨੇ ਉਸ ਵਲ ਧਿਆਨ ਤੱਕ ਨਹੀਂ ਦਿਤਾ। ਵਿਚਾਰਾ ਮਿੱਤਰਾਂ ਵਿਚ ਬਦਨਾਮ ਭੀ ਹੋ ਗਿਆ ਤੇ ਹੱਥ ਵੀ ਕੁਝ ਨਾ ਆਇਆ। ਇਕ ਦਿਨ ਉਸ ਨੇ ਫੈਸਲਾ ਕੀਤਾ ਕਿ ਇਸ ਔਰਤ ਨਾਲ ਅੱਜ ਆਖਰੀ ਫੈਸਲਾ ਕੀਤਾ ਜਾਵੇਗਾ ਅਤੇ ਇਸ ਨੂੰ ਹਮੇਸ਼ਾ ਲਈ ਆਪਣੀ ਬਣਾ ਕੇ ਰਖਿਆ ਜਾਵੇਗਾ। ਇਹ ਫੈਸਲਾ ਕਰ ਕੇ ਉਹ ਮੋਤੀ ਬਾਈ ਦੇ ਚੁਬਾਰੇ ਵੱਲ ਤੁਰ ਪਿਆ। ਉਹ ਇਹ ਇਸ਼ਕ ਤਾਂ ਕਮਾ ਰਿਹਾ ਸੀ, ਪ੍ਰੰਤੂ ਧਾਰਮਕ ਭਾਵ ਹਾਲਾਂ ਉਸ ਦੇ ਹਿਰਦੇ ਵਿਚੋਂ ਮੁਕੇ ਨਹੀਂ ਸਨ। ਉਹ ਤੁਰਿਆ ਜਾ ਰਿਹਾ ਸੀ ਕਿ ਉਸ ਦੇ ਕੰਨਾਂ ਵਿਚ ਇਕ ਸਾਧੂ ਦੇ ਮਿੱਠੇ ਗੀਤ ਦੀ ਅਵਾਜ਼ ਆਈ। ਉਹ ਗਾ ਰਿਹਾ ਸੀ—

*'ਕਬੀਰ ਮਨ ਤੋ ਏਕ ਹੈ ਚਾਹੇ ਜਹਾਂ ਲਗਾਏ॥*
*ਕੈ ਸੇਵਾ ਕਰ ਸਾਧ ਕੀ ਕੈ ਵਿਸ਼ੇ ਕਮਾਏ॥'*

ਇਹ ਸ਼ਬਦ ਸੁਣ ਕੇ ਮਗਨ ਜੀ ਦੇ ਪੈਰ ਰੁਕ ਗਏ। ਦੋ ਰਸਤੇ ਇਸ ਸ਼ਬਦ ਨੇ ਉਸ ਦੇ ਸਾਹਮਣੇ ਪੇਸ਼ ਕਰ ਦਿਤੇ ਹਨ, ਪ੍ਰੰਤੂ ਕ੍ਰਿਸ਼ਨ ਲੀਲ੍ਹਾ ਦਾ ਅਸਰ ਉਸ ਨੂੰ ਨੀਅਤ ਰਸਤੇ ਪਰ ਹੀ ਲੈ ਗਿਆ, ਇਸ਼ਕ ਅਰਥਾਤ ਪ੍ਰੇਮ ਲੀਲ੍ਹਾ ਦੀ ਸੱਧਰ ਪੂਰਤੀ ਲਈ ਉਹ ਮੋਤੀ ਬਾਈ ਦੇ ਚੁਬਾਰੇ ਪਰ ਜਾ ਚੜ੍ਹਿਆ ਤੇ ਏਧਰ ਓਧਰ ਦੀਆਂ ਥੋੜ੍ਹੀਆਂ ਜਿਹੀਆਂ ਗੱਲਾਂ ਪਿਛੋਂ ਆਖਣ ਲੱਗਾ, 'ਜਿਸ ਦਿਨ ਦਾ ਮੈਂ ਕ੍ਰਿਸ਼ਨ ਲੀਲ੍ਹਾ ਵਿਚ ਤੇਰਾ ਨਾਚ ਵੇਖਿਆ ਹੈ, ਬੱਸ ਦਿਲ ਦੇ ਬੈਠਾ ਹਾਂ, ਹੁਣ ਤੂੰ ਹਮੇਸ਼ਾਂ ਲਈ ਮੇਰੀ ਹੋ ਜਾਹ, ਮੈਂ ਤੇਰੇ ਨਾਲ ਗੰਧਰਬ ਵਿਆਹ ਕਰਾਂਗਾ ਤੇ ਤੈਨੂੰ ਸੋਨੇ ਚਾਂਦੀ ਨਾਲ ਭਰ ਦਿਆਂਗਾ।'

ਮੋਤੀ ਬਾਈ ਨੇ ਕਿਹਾ— 'ਮੇਰੇ ਤੇ ਹਜ਼ਾਰਾਂ ਮਰਦੇ ਹਨ ਮੈਂ ਇਕ ਦੀ ਕਿਉਂ ਹੋ ਰਹਾਂ। ਫੇਰ ਸਮਾਜ ਨੇ ਤੇਰੇ ਨਾਲ ਵਿਆਹ ਕਰਕੇ ਮੈਨੂੰ ਕਦੇ ਟਿਕਣ ਦੇਣਾ ਹੈ, ਤੈਨੂੰ ਕਦੋਂ ਸੁੱਖ ਦਾ ਸਾਹ ਲੈਣ ਦੇਣਾ ਹੈ।'

ਮੈਨੂੰ ਸੜੇ ਸਮਾਜ ਦੀ ਕੋਈ ਪਰਵਾਹ ਨਹੀਂ, ਮੈਂ ਤੈਨੂੰ ਨਾਲ ਲੈ ਕੇ ਵੱਖਰਾ ਸਮਾਜ ਰਚਾਂਗਾ, ਵੱਖਰੀ ਬਰਾਦਰੀ ਬਣਾ ਲਵਾਂਗਾ।' ਮਗਨ ਜੀ ਨੇ ਬੜੇ ਠਰ੍ਹੰਮੇ ਨਾਲ ਆਖਿਆ।

ਮੋਤੀ ਬਾਈ ਨੇ ਕਿਹਾ—'ਪ੍ਰੰਤੂ ਮੈਨੂੰ ਕੁਝ ਵੀ ਪ੍ਰਵਾਹ ਨਹੀਂ। ਜੋ ਮੇਰੇ ਨਾਲੋਂ ਸੁੰਦਰ ਆਪਣੀ ਵਿਆਹੀ ਹੋਈ ਪਤਨੀ ਨਾਲ ਪਿਆਰ ਤੇ ਵਫ਼ਾ ਨਹੀਂ ਨਿਭਾ ਸਕਦਾ, ਉਹ ਮੇਰੇ ਨਾਲ ਕੀ ਨਿਭਾਵੇਗਾ।'

'ਮੈਂ ਤੈਨੂੰ ਸਿਦਕ ਦਿਲੀ ਤੋਂ ਪਿਆਰਦਾ ਹਾਂ' ਮਗਨ ਜੀ ਤਿਖੀ ਅਵਾਜ਼ ਨਾਲ ਬੋਲਿਆ। ਮੋਤੀ ਬਾਈ ਗੰਭੀਰ ਹੋ ਗਈ। ਬੋਲੀ—'ਜੇਕਰ ਤੂੰ ਮੈਨੂੰ ਸਿਦਕ ਦਿਲ ਨਾਲ ਪਿਆਰ ਕਰਦਾ ਹੈਂ ਤਾਂ ਮੈਂ ਤੈਨੂੰ ਇਹ ਹੱਡ ਚੰਮ ਦੇ ਗੰਦ ਵਿਚ ਨਹੀਂ ਫਸਾਉਣਾ ਚਾਹੁੰਦੀ। ਸੱਜਣਾ! ਮੈਂ ਤੈਨੂੰ ਸਲਾਹ ਦਿੰਦੀ ਹਾਂ ਕਿ ਇਹੋ ਪ੍ਰੇਮ ਭਗਵਾਨ ਨਾਲ ਕਰ ਤਾਂ ਜੋ ਤੇਰਾ ਕਲਿਆਣ ਹੋ ਜਾਵੇ, ਦੀਨ ਤੇ ਦੁਨੀਆਂ ਦੋਵੇਂ ਸੰਵਰ ਜਾਣ।'

ਮਗਨ ਜੀ ਨਿਰਾਸ ਹੋ ਕੇ ਚੁਬਾਰੇ ਤੋਂ ਉੱਤਰ ਆਇਆ, ਮੋਤੀ ਬਾਈ ਦੀ

ਬੇਵਫਾਈ ਉਸ ਦੇ ਹਿਰਦੇ ਵਿਚ ਰੜਕਣ ਲੱਗ ਪਈ, ਉਸ ਦੀ ਰੜਕ ਨਾਲ ਬਦਲੇ ਦੀ ਭਾਵਨਾ ਪੈਦਾ ਹੋਣ ਲਗੀ। ਉਹ ਮਾਰਨ ਮਰਨ ਦੀਆਂ ਗੱਲਾਂ ਸੋਚਣ ਲਗ ਪਿਆ, ਉਸ ਦੇ ਪੈਰ ਗਲਤ ਰਸਤੇ ਵੱਲ ਵਧਣ ਲਈ ਉਤਾਵਲੇ ਹੋਣ ਲਗੇ, ਪ੍ਰੰਤੂ ਉਹੋ ਸਾਧੂ ਉਸ ਨੂੰ ਫੇਰ ਸ਼ਬਦਾਂ ਦਾ ਗਾਇਨ ਕਰਦਾ ਹੋਇਆ ਦਿਖਾਈ ਦਿਤਾ। ਮਨ ਦੀ ਸ਼ਾਂਤੀ ਪ੍ਰਾਪਤ ਕਰਨ ਲਈ ਮਗਨ ਜੀ ਉਸ ਪਾਸ ਜਾ ਬੈਠਿਆ ਮਸਤੀ ਵਿਚ ਉਹ ਗਾਉਂਦਾ ਚਲਿਆ ਜਾ ਰਿਹਾ ਸੀ—

*'ਪਰ ਨਾਰੀ ਮੀਠੀ ਛੁਰੀ ਮੱਤ ਕੋਈ ਕਰੋ ਪ੍ਰਸੰਗ॥*
*ਦਸ ਮਸਤਕ ਰਾਵਨ ਗਏ ਪਰ ਨਾਰੀ ਕੇ ਸੰਗ ॥'*

ਸੁਣ ਕੇ ਮਗਨ ਜੀ ਨੂੰ ਆਪਣੀ ਗਲਤੀ ਦਾ ਗਿਆਨ ਹੋਣ ਲੱਗਿਆ। ਸਾਧੂ ਗਾਈ ਜਾ ਰਿਹਾ ਸੀ—

*'ਕਬੀਰ ਮਾਇਆ ਮੋਹਨੀ ਜੈਸੀ ਮੀਠੀ ਖਾਂਡ॥*
*ਸਤਿਗੁਰ ਕੀ ਕ੍ਰਿਪਾ ਭਈ ਨਾ ਤੇ ਕਰਤੀ ਰਾਂਡ ॥'*

ਗਿਆਨ ਦੀਆਂ ਅੱਖਾਂ ਕੁਝ ਹੋਰ ਖੁਲ੍ਹਨ ਲੱਗੀਆਂ। ਸਾਧੂ ਨੇ ਇਕ ਹੋਰ ਸ਼ਬਦ ਦਾ ਉਚਾਰਨ ਕੀਤਾ—

*'ਗਾਏ ਭੈਂਸ ਘੋੜੀ ਗਧੀ, ਨਾਰੀ ਨਾਮੁ ਹੈ ਜਾਸੁ॥*
*ਜਾ ਮੰਦਰ ਮੇਂ ਯਿਹ ਬਸੇ, ਤਹਾਂ ਨ ਕੀਜੋ ਬਾਸੁ॥*
*ਸਰਬ ਸੋਨੇ ਕੀ ਸੁੰਦਰੀ ਆਵੇ ਬਾਂਸ ਸੌ ਬਾਸੁ॥*
*ਜੋ ਜਨਣੀ ਹੋ ਆਪਣੀ ਤੋ ਨਾ ਬੈਠੇ ਪਾਸੁ॥*

ਮਗਨ ਜੀ ਸੋਚਾਂ ਦੇ ਸਾਗਰ ਵਿਚ ਡੁਬ ਗਿਆ। ਸਾਧੂ ਬਾਬਾ ਨੇ ਕਬੀਰ ਜੀ ਦੇ ਇਸ ਸ਼ਬਦ ਦਾ ਉਚਾਰਨ ਡਾਢੀ ਵੈਰਾਗ-ਮਈ ਸੁਰ ਵਿਚ ਸ਼ੁਰੂ ਕਰ ਦਿੱਤਾ—

*ਮਨ ਰਹਿਣਾ ਹੁਸ਼ਿਆਰ ਇਕ ਦਿਨ ਚੋਰ ਨਰੋਈ ਆਵੇਗਾ॥*
*ਤੀਰ ਤਬਰ ਤਲਵਾਰ ਨਾ ਬਰਛੀ, ਨਹੀਂ ਬੰਦੂਕ ਚਲਾਵੇਗਾ ॥*
*ਆਵਤ ਜਾਤ ਲਖੇ ਨਾਹੀ ਕੋਇ, ਘਰ ਵਿਚ ਧੂੰਦ ਮਚਾਵੇਗਾ॥*
*ਨਾ ਗੜ੍ਹ ਤੋੜੇ ਨਾ ਗੜ੍ਹ ਫੋੜੇ ਨਾ ਵੋਹ ਰੂਪ ਵਿਖਾਵੇਗਾ॥*

ਨਗਰ ਸੇ ਕੁਛ ਕਾਮ ਨਹੀਂ ਹੈ ਤੁਝੇ ਪਕੜ ਲੇ ਜਾਵੇਗਾ॥
ਨਹੀਂ ਫਰਿਆਦ ਸੁਣੇਗਾ ਤੇਰੀ ਨਾ ਕੋਈ ਤੁਝੇ ਬਚਾਵੇਗਾ॥
ਲੋਕ ਕੁਟੰਬ ਪਰਵਾਰ ਘਨੇਰੇ, ਏਕ ਕਾਮ ਨਹੀਂ ਆਵੇਗਾ॥
ਸੁਖ ਸੰਪਤ ਧਨ ਧਾਮ ਬੁਰਾਈ ਤਿਆਗ ਸਗਲ ਤੂੰ ਜਾਵੇਗਾ॥
ਢੂੰਢੇ ਪਤਾ ਮਿਲੇ ਨਹੀਂ ਤੇਰਾ ਖੋਜੀ ਖੋਜ ਨਾ ਪਾਵੇਗਾ॥
ਹੈ ਕੋਈ ਐਸਾ ਸੰਤ ਬਬੇਕੀ ਗੁਰੂ ਗੁਣ ਆਣ ਸੁਣਾਵੇਗਾ॥
ਕਹੇ ਕਬੀਰ ਸੋਏ ਜੋ ਖੋਏ, ਜਾਗੇਗਾ ਸੋ ਪਾਵੇਗਾ॥

ਇਸ ਸ਼ਬਦ ਨੇ ਮਗਨ ਜੀ ਦੇ ਖਿਆਲਾਂ ਵਿਚ ਟਿਕਾਉ ਤੇ ਸ਼ਾਂਤੀ ਲੈ ਆਂਦੀ। ਸਾਧੂ ਜੀ ਦੇ ਮੂੰਹੋਂ ਸ਼ਬਦ ਦਾ ਉਚਾਰਨ ਰੁਕਿਆ ਤਾਂ ਮਗਨ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ—'ਮਹਾਰਾਜ ! ਤੁਹਾਡੇ ਸ਼ਬਦਾਂ ਨੇ ਮੇਰੇ ਹਿਰਦੇ ਵਿਚ ਉਤਰ ਕੇ ਹਲ ਚਲ ਮਚਾ ਦਿਤੀ ਹੈ, ਕ੍ਰਿਪਾ ਕਰਕੇ ਦਸੋਗੇ ਕਿ ਤੁਸੀਂ ਕੌਣ ਹੋ ?'

'ਮੈਂ ਕਬੀਰ ਹਾਂ।' ਸਾਧੂ ਦਾ ਸੰਖੇਪ ਜਿਹਾ ਉਤਰ ਸੀ।

'ਗੁਰਦੇਵ ਕਬੀਰ' ਮਗਨ ਜੀ ਨੇ ਤਰਲਾ ਲਿਆ। ਤੁਸਾਂ ਮੇਰੀ ਭਟਕਦੀ ਹੋਈ ਆਤਮਾ ਨੂੰ ਸ਼ਾਂਤੀ ਬਖਸ਼ੀ ਹੈ, ਪ੍ਰਭੂ ਆਪਣੇ ਚਰਨਾਂ ਦੀ ਮੇਹਰ ਕਰਕੇ ਸਿੱਖ ਬਣਾਓ ਅਤੇ ਉਸ ਨੇ ਕਬੀਰ ਜੀ ਮਹਾਰਾਜ ਤੋਂ ਗੁਰੂ ਦੀਖਸ਼ਾ ਲਈ। ਕਬੀਰ ਜੀ ਅਲੋਪ ਹੋ ਗਏ ਤੇ ਸਾਧੂ ਦੇ ਰੂਪ ਵਿਚ ਮਗਨ ਜੀ ਗੰਗਾ ਦੇ ਕਿਨਾਰੇ ਪੱਥਰ ਦੀਆਂ ਪੌੜੀਆਂ ਪਰ ਜਾ ਲੇਟੇ।

ਮਗਨ ਜੀ ਨੂੰ ਗਿਆਨ ਹੋ ਗਿਆ ਤੇ ਉਹ ਸਾਧੂ ਬਣ ਕੇ ਰਾਮ ਜੀ ਦੀ ਭਗਤੀ ਵਿਚ ਲੀਨ ਹੋ ਗਿਆ। ਨਗਰ ਵਿਚ ਇਹ ਗੱਲ ਮਸ਼ਹੂਰ ਹੋ ਗਈ। ਮੋਤੀ ਬਾਈ ਇਹ ਖਬਰ ਸੁਣ ਕੇ ਤੜਪ ਉਠੀ, ਉਸ ਦੇ ਕਾਲਜੇ ਵਿਚੋਂ ਇਕ ਹੂਕ ਜਿਹੀ ਨਿਕਲੀ—'ਹਾਏ ! ਮੈਂ ਉਸ ਦੇ ਪ੍ਰੇਮ ਦੀ ਕਦਰ ਨਾ ਕਰ ਸਕੀ।'

ਇਕ ਦਿਨ ਉਹ ਕਚੌੜੀ ਗਲੀ ਵਿਚ ਦੀ ਲੰਘ ਰਿਹਾ ਸੀ ਉਸੇ ਵੇਸਵਾ ਵਾਲੀ ਗਲੀ ਵਿਚੋਂ ਦੀ। ਉਸ ਨੇ ਵੇਖਿਆ ਕਿ ਸਕੂਲ ਦੇ ਕੁਝ ਵਿਦਿਆਰਥੀ ਕਬੂਤਰ ਹੱਥ ਵਿਚ ਫੜੀ ਉਹਨਾਂ ਦੀਆਂ ਗਰਦਨਾਂ ਮਰੋੜਨ ਦੇ ਯਤਨ ਕਰ

ਰਹੇ ਹਨ, ਉਹ ਖੜਾ ਹੋ ਗਿਆ ਆਖਣ ਲੱਗਾ—'ਤੁਸੀਂ ਇਹਨਾਂ ਕਬੂਤਰਾਂ ਨੂੰ ਕਿਉਂ ਮਾਰਨ ਲੱਗੇ ਹੋ?'

ਇਕ ਵਿਦਿਆਰਥੀ ਨੇ ਉੱਤਰ ਦਿਤਾ—'ਅਸਾਂ ਮੇਹਨਤ ਕਰਕੇ ਫੜੇ ਹਨ ਮਾਰ ਕੇ ਖਾਵਾਂਗੇ ।'

ਸਾਧੂ ਇਹ ਸੁਣ ਕੇ ਹੱਸ ਪਿਆ ਅਤੇ ਪੁੱਛਣ ਲੱਗਾ—'ਕੀ ਤੁਸੀਂ ਇਨ੍ਹਾਂ ਨੂੰ ਜਵਾਲ ਵੀ ਸਕਦੇ ਹੋ ?'

'ਜੀ ਨਹੀਂ !' ਸਾਰੇ ਵਿਦਿਆਰਥੀਆਂ ਦਾ ਸਾਂਝਾ ਉੱਤਰ ਸੀ ।

'ਸੱਜਣੋ ! ਜਦ ਤੁਸੀਂ ਇਹਨਾਂ ਦੀ ਜਾਨ ਵਾਪਸ ਨਹੀਂ ਦੇ ਸਕਦੇ ਤਾਂ ਇਹਨਾਂ ਦੀ ਜਾਨ ਲੈਣ ਦਾ ਭੀ ਤੁਹਾਨੂੰ ਕੋਈ ਹੱਕ ਨਹੀਂ ਹੈ, ਉਡਾ ਦਿਓ ਇਹਨਾਂ ਨੂੰ ।'

ਸਾਧੂ ਮਗਨ ਜੀ ਦੇ ਇਹਨਾਂ ਸ਼ਬਦਾਂ ਵਿਚ ਇਤਨਾ ਪ੍ਰਭਾਵ ਸੀ ਕਿ ਵਿਦਿਆਰਥੀਆਂ ਨੇ ਉਸ ਅਗੇ ਸਿਰ ਨਿਵਾਇਆ ਤੇ ਕਬੂਤਰਾਂ ਨੂੰ ਉਡਾ ਦਿੱਤਾ।

ਮੋਤੀ ਬਾਈ ਨੇ ਮਗਨ ਜੀ ਨੂੰ ਵੇਖਿਆ ਤੇ ਆਪਣੇ ਉਸ ਪਾਪ ਦਾ ਪਸਚਾਤਾਪ ਕਰਨ ਦਾ ਫੈਸਲਾ ਕਰ ਲਿਆ ਕਿ ਜੋ ਉਸ ਨੇ ਆਪਣੀ ਜਾਚੇ ਮਗਨ ਜੀ ਦੇ ਪਿਆਰ ਦੀ ਕਦਰ ਨਾ ਕਰਕੇ ਕੀਤਾ ਸੀ । ਉਹ ਚੁਪ ਚਾਪ ਉਸ ਸਾਧੂ ਦਾ ਪਿੱਛਾ ਕਰਨ ਲਗੀ । ਸਾਧੂ ਨੇ ਜਦ ਨਗਰੀ ਤੋਂ ਬਾਹਰ ਇਕ ਬਿਰਛ ਹੇਠਾਂ ਆਸਣ ਵਿਛਾ ਕੇ ਡੇਰੇ ਲਾਏ ਤਾਂ ਮੋਤੀ ਬਾਈ ਨੇ ਉਸ ਦੇ ਜਾ ਪੈਰ ਫੜੇ ਤੇ ਬੇਨਤੀ ਕਰਨ ਲੱਗੀ—'ਪਿਆਰੇ ਮਗਨ ਜੀ ! ਮੈਂ ਆਪਣੇ ਪਾਪ ਦਾ ਪਸਚਾਤਾਪ ਕਰਕੇ ਹਮੇਸ਼ਾਂ ਲਈ ਤੁਹਾਡੀ ਹੋਣ ਆਈ ਹਾਂ, ਮੇਰੇ ਗੁਨਾਹ ਮਾਫ ਕਰ ਦਿਓ ।'

'ਪ੍ਰੰਤੂ ਉਹ ਮਗਨ ਜੀ ਮਰ ਚੁਕਿਆ ਹੈ, ਜਿਸ ਨੂੰ ਤੇਰੀ ਲੋੜ ਸੀ, ਹੁਣ ਤਾਂ ਇਹ ਰਾਮ ਜੀ ਦਾ ਮਗਨ ਹੈ, ਇਸ ਲਈ ਤੂੰ ਕਿਰਪਾ ਕਰਕੇ ਚਲਦੀ ਬਣ ।' ਸਾਧੂ ਦਾ ਉੱਤਰ ਸੀ ।

'ਮੈਨੂੰ ਮਾਫ ਕਰ ਦਿਓ, ਮੈਂ ਤੁਹਾਡੀ ਸਭ ਕੁਝ ਬਣਾਂਗੀ, ਤੁਹਾਡੇ ਨਾਲ ਵਿਆਹ ਕਰ ਲਵਾਂਗੀ।' ਮੋਤੀ ਬਾਈ ਨੇ ਤਰਲਾ ਲਿਆ, ਪਰੰਤੂ ਜਦ ਮਗਨ ਜੀ ਵਲੋਂ ਤਸੱਲੀ ਬਖਸ਼ ਉਤਰ ਨਾ ਮਿਲ ਕੇ ਇਹ ਕਿਹਾ ਗਿਆ ਕਿ ਇਥੋਂ ਚਲੀ ਜਾਹ, ਤਾਂ ਉਸ ਨੇ ਕਿਹਾ—'ਮੈਨੂੰ ਇਹ ਦੱਸ ਕਿ ਤੁਹਾਡੇ ਦਿਲ ਵਿਚ ਮੇਰੇ ਲਈ ਪਰੇਮ ਨਹੀਂ ਰਿਹਾ।'

'ਤੁਸੀਂ ਚਲੇ ਜਾਓ।' ਮਗਨ ਲਾਲ ਦਾ ਕਹਿਣਾ ਸੀ, ਪ੍ਰੰਤੂ ਮੋਤੀ ਬਾਈ ਨੇ ਕਿਹਾ—'ਇਸ ਸਵਾਲ ਦਾ ਉੱਤਰ ਲਏ ਬਿਨਾਂ ਨਹੀਂ ਜਾਵਾਂਗੀ।'

ਆਖਰ ਮਗਨ ਜੀ ਨੇ ਇਹ ਕਿਹਾ ਕਿ ਅੱਧੀ ਰਾਤ ਨੂੰ ਆਉਣਾ, ਇਸ ਸਵਾਲ ਦਾ ਉੱਤਰ ਦਿਆਂਗਾ ਤੇ ਉਹ ਇਹ ਇਕਰਾਰ ਲੈ ਕੇ ਚਲੀ ਗਈ। ਉਸ ਦੇ ਜਾਣ ਪਿਛੋਂ ਸਾਧੂ ਮਗਨ ਜੀ ਨੇ ਕਬੀਰ ਜੀ ਦੇ ਇਸ ਸ਼ਬਦ ਦਾ ਉਚਾਰਨ ਸੁਣਿਆ ਕਿ ਜੋ ਨਾਲ ਦੇ ਮੰਦਰ ਵਿਚ ਕੋਈ ਪ੍ਰੇਮੀ ਕਰ ਰਿਹਾ ਸੀ—

ਚਲੋਂ ਚਲੋਂ ਸਭ ਕੋਈ ਕਹੇ, ਵਿਰਲਾ ਪਹੁੰਚੇ ਕੋਇ॥
ਏਕ ਕਨਕ ਔਰ ਕਾਮਨੀ ਦੁਰਗਾ ਘਾਟੀ ਦੋਇ॥
ਏਕ ਕਨਕ ਔਰ ਕਾਮਨੀ, ਬਹੁਤਕ ਕੀਏ ਉਪਾਇ॥
ਦੇਖੇ ਹੀ ਬਿਸ ਚੜੇ, ਚਾਖਤ ਹੀ ਮਰ ਜਾਇ॥

ਅੱਧੀ ਰਾਤ ਨੂੰ ਮੋਤੀ ਬਾਈ ਮੁੜ ਆਣ ਪੁੱਜੀ ਤੇ ਕਹਿਣ ਲੱਗੀ—'ਮੇਰੇ ਸਵਾਲ ਦਾ ਉੱਤਰ ਦਿਓ?'

ਮਗਨ ਜੀ ਨੇ ਕਿਹਾ—'ਮੈਂ ਮੰਦਰ ਜਾਂਦਾ ਹਾਂ, ਜਦ ਘੰਟਾ ਖੜਕੇ ਤੁਸੀਂ ਆ ਜਾਣਾ ਉੱਤਰ ਮਿਲ ਜਾਵੇਗਾ।'

'ਪ੍ਰੰਤੂ ਮੰਦਰ ਦੇ ਦਰਵਾਜ਼ੇ ਤਾਂ ਬੰਦ ਹੋ ਚੁਕੇ ਹਨ।' ਮੋਤੀ ਬਾਈ ਨੇ ਕਿਹਾ।

'ਰਾਮ ਜੀ ਦੇ ਭਗਤਾਂ ਲਈ ਮੰਦਰ ਦੇ ਦਰਵਾਜ਼ੇ ਕਦੇ ਬੰਦ ਨਹੀਂ ਹੋ ਸਕਦੇ' ਮਗਨ ਜੀ ਨੇ ਉੱਤਰ ਦਿੱਤਾ ਤੇ ਮੰਦਰ ਵਲ ਚੱਲਿਆ ਗਿਆ।

ਥੋੜ੍ਹੀ ਦੇਰ ਪਿਛੋਂ ਘੰਟਾ ਖੜਕਣ ਦੀ ਅਵਾਜ਼ ਸੁਣ ਕੇ ਮੋਤੀ ਬਾਈ ਅੰਦਰ ਗਈ ਤਾਂ ਘੰਟੇ ਨਾਲ ਮਗਨ ਜੀ ਦੀ ਲਾਸ਼ ਲਟਕ ਰਹੀ ਉਸ ਨੂੰ ਆਪਣੇ

ਸਵਾਲ ਦਾ ਉੱਤਰ ਮਿਲ ਗਿਆ। ਇਹ ਕਿ ਮਗਨ ਲਾਲ ਉਸ ਨੂੰ ਚਾਹੁੰਦਾ ਸੀ, ਪ੍ਰੰਤੂ ਕਬੀਰ ਜੀ ਦੀ ਬਾਣੀ ਦੇ ਪ੍ਰਭਾਵ ਕਾਰਨ ਇਸ ਜਨਮ ਵਿਚ ਸਾਥ ਸੰਭਵ ਨਹੀਂ ਸੀ ਸਮਝਦਾ, ਲਾਸ਼ ਬੋਲਦੀ ਹੋਈ ਸੁਣਾਈ ਦਿੱਤੀ—ਮੋਤੀ ਬਾਈ ਅਗਲੇ ਜਨਮ ਵਿਚ ਮਿਲਾਂਗੇ ਤੇ ਮੋਤੀ ਬਾਈ ਤੋਂ ਹੋਰ ਸਹਾਰਾ ਨਾ ਹੋ ਸਕਿਆ ਉਸ ਨੇ ਸਾੜ੍ਹੀ ਦੇ ਪੱਲੇ ਹੇਠੋਂ ਇਕ ਚਮਕਦੀ ਹੋਈ ਕਟਾਰ ਕੱਢੀ ਅਤੇ ਆਖਣ ਲੱਗੀ—'ਪ੍ਰਭੂ ਇਸ ਪਾਪੀ ਸਰੀਰ ਦਾ ਖਾਤਮਾ ਕਰਦੀ ਹਾਂ, ਸੱਚਮੁਚ ਹੀ ਇਹ ਤੁਹਾਡੇ ਯੋਗ ਨਹੀਂ ਸੀ। ਅਗਲੇ ਜਨਮ ਵਿਚ ਅਛੋਹ ਤੇ ਪਵਿੱਤਰ ਸਰੀਰ ਨਾਲ ਦਾਸੀ ਬਣਾਂਗੀ। ਇਸ ਤਰ੍ਹਾਂ ਕਬੀਰ ਜੀ ਦੀ ਬਾਣੀ ਦੇ ਪ੍ਰਭਾਵ ਨਾਲ ਮਗਨ ਜੀ ਦੇ ਨਾਲ ਮੋਤੀ ਬਾਈ ਦੀ ਭੀ ਕਲਿਆਣ ਹੋ ਗਈ। ਉਹ ਕਟਾਰ ਨੂੰ ਛਾਤੀ ਵਿਚ ਉਤਾਰ ਕੇ ਉਸ ਘੰਟੇ ਦੇ ਹੇਠਾਂ ਸਦੀਵੀ ਸ਼ਾਂਤ ਨੀਂਦੇ ਸੌਂ ਗਈ, ਜਿਸ ਨਾਲ ਉਸ ਦੇ ਪ੍ਰੇਮੀ ਦੀ ਲਾਸ਼ ਲਟਕ ਰਹੀ ਸੀ, ਮੰਦਰ ਦਾ ਘੰਟਾ ਬਰਾਬਰ ਖੜਕ ਰਿਹਾ ਸੀ ਤੇ ਉਸ ਦੀ ਪੀਂਘ ਨਾਲ ਹੁਲਾਰੇ ਲੈ ਰਹੀ ਸੀ ਮਗਨ ਜੀ ਦੀ ਪਾਕ ਪਵਿੱਤਰ ਲਾਸ਼। ਇਸ ਸਬੰਧ ਵਿਚ ਇਕ ਸਾਖੀ ਇਹ ਵੀ ਪ੍ਰਚੱਲਤ ਹੈ ਕਿ ਮੋਤੀ ਬਾਈ ਨੇ ਆਤਮਘਾਤ ਨਹੀਂ ਕੀਤਾ। ਉਹ ਆਤਮਘਾਤ ਕਰਨ ਹੀ ਵਾਲੀ ਸੀ ਕਿ ਕਬੀਰ ਜੀ ਪ੍ਰਗਟ ਹੋਏ ਅਤੇ ਉਸ ਨੂੰ ਗੁਰੂ ਦੀਖਸ਼ਾ ਦੇ ਦਿੱਤੀ, ਜਿਸ ਪਰ ਉਸ ਨੇ ਨੀਚ ਪੇਸ਼ਾ ਛਡ ਕੇ ਪਾਕ ਪਵਿੱਤਰ ਜੀਵਨ ਗੁਜ਼ਾਰਨਾ ਸ਼ੁਰੂ ਕਰ ਦਿਤਾ ਅਤੇ ਕਬੀਰ ਜੀ ਦੀ ਸੰਗਤ ਵਿਚ ਸ਼ਾਮਲ ਹੋ ਕੇ ਭਗਤੀ ਤੇ ਸੇਵਾ ਵਿਚ ਤਨ ਮਨ ਤੇ ਧਨ ਲਾ ਦਿੱਤਾ।

## ਕਬੀਰ ਪੰਥ ਦੀ ਸਥਾਪਨਾ

ਕਬੀਰ ਜੀ ਇਕ ਉੱਚੀ ਸੁਰਤੀ ਵਾਲੇ ਮਹਾਂ ਪੁਰਖ ਸਨ। ਜਿਹਾ ਕੁ ਪਹਿਲਾਂ ਦੱਸ ਆਏ ਹਨ, ਉਹ ਨਾ ਹਿੰਦੂ ਸਨ ਤੇ ਨਾ ਹੀ ਮੁਸਲਮਾਨ, ਸਗੋਂ ਉਹਨਾਂ ਦਾ ਧਰਮ ਅਜੇਹਾ ਸੀ ਕਿ ਜਿਸ ਦੇ ਸਾਹਮਣੇ ਹਿੰਦੂ ਮੁਸਲਮਾਨ ਤੇ ਹੋਰ ਸਾਰੇ ਧਰਮਾਂ ਦੇ ਲੋਕ ਸਿਰ ਝੁਕਾਉਂਦੇ ਸਨ। ਇਹ ਧਰਮ ਪਿਛੋਂ ਜਾ ਕੇ 'ਕਬੀਰ

ਪੰਥ' ਦੇ ਨਾਮ ਨਾਲ ਪ੍ਰਸਿੱਧ ਹੋਇਆ ਅਤੇ ਬਰਾਬਰ ਚਲਿਆ ਆ ਰਿਹਾ ਹੈ। ਕਬੀਰ ਜੋਗ ਵਿਚ ਕਬੀਰ ਪੰਥ ਦੀ ਸਥਾਪਨਾ ਬਾਰੇ ਜੇਹੜਾ ਚਾਨਣਾ ਪਾਇਆ ਗਿਆ ਹੈ ਉਸ ਨੂੰ ਵੇਖਣ ਤੋਂ ਪਤਾ ਲੱਗਦਾ ਹੈ ਕਿ ਇਸ ਪੰਥ ਦੀ ਸਥਾਪਨਾ ਕਬੀਰ ਜੀ ਨੇ ਆਪ ਨਹੀਂ ਕੀਤੀ, ਸਗੋਂ ਉਹਨਾਂ ਦੇ ਮਿਸ਼ਨ ਅਨੁਸਾਰ ਉਹਨਾਂ ਦੇ ਇਕ ਮੁਖੀ ਸਿੱਖ ਸ੍ਰੀ ਧਰਮ ਦਾਸ ਜੀ ਧਨੀ ਨੇ ਕੀਤੀ ਅਤੇ ਇਸ ਤਰ੍ਹਾਂ ਉਹੋ ਹੀ ਨਵੇਂ ਪੰਥ ਦੇ ਅਚਾਰੀਆ ਹੋਏ। ਸ੍ਰੀ ਧਰਮ ਦਾਸ ਜੀ ਧਨੀ ਲੱਖਾਂ ਪਤੀ ਵਪਾਰੀ ਸਨ। ਉਹ ਪਹਿਲਾਂ ਕਬੀਰ ਜੀ ਦੇ ਦਰਸ਼ਨਾਂ ਲਈ ਬਨਾਰਸ ਵਿਚ ਉਸ ਸਮੇਂ ਆਏ ਕਿ ਜਦ ਕਬੀਰ ਜੀ ਦੀ ਪੰਡਿਤ ਸਰਬਾਜੀਤ ਨਾਲ ਪਹਿਲੀ ਗਿਆਨ ਚਰਚਾ ਹੋ ਰਹੀ ਸੀ, ਪ੍ਰਭਾਵਤ ਹੋ ਕੇ ਉਹਨਾਂ ਨੇ ਕਬੀਰ ਜੀ ਪਾਸ ਸਿੱਖ ਬਨਾਉਣ ਲਈ ਬੇਨਤੀ ਕੀਤੀ, ਪ੍ਰੰਤੂ ਭਗਤ ਕਬੀਰ ਜੀ ਨੇ ਧਰਮ ਦਾਸ ਜੀ ਨੂੰ ਮਨ ਦੀ ਸੁਧੀ ਕਰਨ ਦਾ ਉਪਦੇਸ਼ ਦੇ ਕੇ ਟਾਲ ਦਿਤਾ। ਦੂਜੀ ਵਾਰ ਉਨ੍ਹਾਂ ਕਬੀਰ ਜੀ ਨੂੰ ਮਥਰਾ ਵਿਚ ਮਿਲ ਕੇ ਆਪਣੀ ਇਸ ਬੇਨਤੀ ਨੂੰ ਦੁਹਰਾਇਆ, ਪ੍ਰੰਤੂ ਫੇਰ ਵੀ ਇਹ ਪਰਵਾਨ ਨਾ ਹੋ ਸਕੀ। ਤੀਜੀ ਵਾਰ ਇਹੋ ਬੇਨਤੀ ਲੈ ਕੇ ਉਹ ਬਾਦੂੰਗੜ੍ਹ ਵਿਚ ਪਰਵਾਰ ਸਮੇਤ ਕਬੀਰ ਜੀ ਨੂੰ ਮਿਲੇ, ਜਦ ਕਿ ਪਹਿਲਾਂ ਉਹਨਾਂ ਦੀ ਪਤਨੀ ਆਮਨ ਦੇਵੀ ਤੇ ਲੜਕੇ ਨੂੰ ਗੁਰੂ ਦੀਖਸ਼ਾ ਮਿਲੀ ਤੇ ਫੇਰ ਉਹਨਾਂ ਨੂੰ ਵੀ ਮਿਲ ਗਈ। ਇਹ ਗੁਰੂ ਦੀਖਸ਼ਾ ਪ੍ਰਾਪਤ ਕਰਨ ਪਿਛੋਂ ਕਬੀਰ ਜੀ ਦੀ ਸੰਗਤ ਵਿਚ ਸ੍ਰੀ ਧਰਮ ਦਾਸ ਜੀ ਨੂੰ ਸ਼ਰੋਮਣੀ ਸਿੱਖ ਦੀ ਪੁਜ਼ੀਸ਼ਨ ਪ੍ਰਾਪਤ ਹੋ ਗਈ ਅਤੇ ਇਸ ਪੁਜ਼ੀਸ਼ਨ ਤੋਂ ਹੀ ਉਹਨਾਂ ਨੇ ਆਪਣੇ ਗੁਰੂ ਦੇਵ ਦੇ ਮਿਸ਼ਨ ਦੀ ਪੂਰਤੀ ਲਈ ਕਬੀਰ ਪੰਥ ਚਲਾਇਆ। ਕਬੀਰ ਜੋਗ ਵਿਚ ਇਸ ਗੱਲ ਨੂੰ ਸਪਸ਼ਟ ਕੀਤਾ ਗਿਆ ਹੈ ਕਿ ਕਬੀਰ ਸਾਹਿਬ ਨੇ ਇਸ ਪੰਥ ਦੀ ਬੁਨਿਆਦ ਆਪ ਨਹੀਂ ਰੱਖੀ ਸਗੋਂ ਵਰਤਮਾਨ ਕਬੀਰ ਪੰਥ ਸ੍ਰੀ ਧਰਮ ਦਾਸ ਜੀ ਦੀ ਸਾਜਨਾ ਹੈ। ਸ੍ਰੀ ਧਰਮ ਦਾਸ ਜੀ ਕਬੀਰ ਪੰਥ ਦੇ ਪਹਿਲੇ ਅਚਾਰੀਆ ਦਸੇ ਗਏ ਹਨ। ਕਬੀਰ ਜੋਗ ਵਿਚ ਲਿਖਿਆ ਹੈ ਕਿ ਕਬੀਰ ਸਾਹਿਬ ਦੀ ਆਪਣੀ ਪੁਜ਼ੀਸ਼ਨ ਤਾਂ ਅਚਾਰੀਆ ਤੋਂ ਲੱਖਾਂ ਦਰਜੇ ਉੱਚੀ

ਸੀ । ਅਚਾਰੀਆ ਸ੍ਰੀ ਧਰਮ ਦਾਸ ਤਾਂ ਉਹਨਾਂ ਦਾ ਇਕ ਸਿਖ ਸੀ, ਜਿਸ ਦਾ ਪ੍ਰੇਮ ਤੇ ਸ਼ਰਧਾ ਵੇਖਕੇ ਕਬੀਰ ਜੀ ਨੇ ਉਹਨਾਂ ਨੂੰ ਇਹ 'ਅਚਾਰੀਆ' ਹੋਣ ਦਾ ਮਾਣ ਬਖਸ਼ਿਆ । ਹਾਲਾਂ ਭੀ ਧਰਮ ਦਾਸ ਜੀ ਦਾ ਮੰਤਰ ਹੀ ਕਬੀਰ ਪੰਥ ਵਿਚ ਸਿੱਖ ਬਨਣ ਵਾਲਿਆਂ ਨੂੰ ਦਿੱਤਾ ਜਾਂਦਾ ਹੈ, ਉਸ ਨੂੰ ਕੁੰਜੀ ਕਹਿੰਦੇ ਹਨ ਤੇ ਉਹ ਇਸ ਪ੍ਰਕਾਰ ਹੈ—

## ਕੁੰਜੀ

*ਆਦ ਨਾਮ ਅਜਰ ਨਾਮ ॥ ਈ ਨਾਮ ਅਦਣੀ ਅਕਾਸ ਨਾਮ ॥*
*ਪਾਤਾਲ ਸਿੰਧ ਨਾਮ ॥ ਜਹੀ ਨਾਮ ਹੈ ਜੀਵ ਕਾ ਕਾਮ ॥*
*ਖੁਲ੍ਹੀ ਕੁੰਜੀ ਖੁਲ੍ਹਾ ਕਪਾਟ ॥ ਪਾਂਜੀ ਨਿਰਖੀ ਸੁਰਤ ਕੇ ਘਾਟ ॥*
*ਭਰਮ ਭੂਤ ਕਾ ਬਾਧਾ ਗੌਲਾ ॥ ਜਿਹੀ ਅਰਜ ਧਰਮ ਦਾਸ ਬੋਲਾ ॥*
*ਕਹੋ ਕਬੀਰ ਬਚਨ ਪ੍ਰਮਾਨ ॥ ਯਾਂਹੀ ਸ਼ਬਦ ਸੇ ਹੰਸਾ ਲੋਕ ਸਮਾਨ ॥*

ਸ੍ਰੀ ਧਰਮਦਾਸ ਧਨੀ ਨੂੰ ਕਬੀਰ ਪੰਥ ਦੇ ਪਹਿਲੇ ਅਚਾਰੀਆ ਬਨਾਉਣ ਦੀ ਗੱਲ ਸ੍ਰੀ ਕਬੀਰ ਜੀ ਮਹਾਰਾਜ ਨੇ ਬੜੀ ਖੁਲ੍ਹ-ਦਿਲੀ ਨਾਲ ਕੀਤੀ । ਭਾਵੇਂ ਇਹ ਗੱਲ ਬਹੁਤ ਹੱਦ ਤਕ ਪਹਿਲਾਂ ਗੁਪਤ ਹੀ ਰੱਖੀ ਗਈ । ਪ੍ਰੰਤੂ ਜਦੋਂ ਕਬੀਰ ਪੰਥ ਦੀ ਸਾਜਨਾ ਹੋ ਗਈ ਅਤੇ ਉਹ ਸਫਲਤਾ ਨਾਲ ਚੱਲਣ ਲਗ ਪਿਆ ਤਾਂ ਕਬੀਰ ਜੀ ਨੇ ਆਪਣੀ ਬਾਣੀ ਵਿਚ ਸ੍ਰੀ ਧਰਮ ਦਾਸ ਜੀ ਨੂੰ ਇਸ ਸਫਲਤਾ ਪਰ ਇਹਨਾਂ ਸ਼ਬਦਾਂ ਵਿਚ ਵਧਾਈ ਦਿਤੀ ਅਤੇ ਤਾਕੀਦ ਕੀਤੀ ਕਿ ਇਹ ਭੇਦ ਘਰ ਵਿਚ ਹੀ ਰਹੇ ਅਤੇ ਬਾਹਰ ਨਾ ਜਾਵੇ । ਕਬੀਰ ਜੀ ਨੇ ਫੁਰਮਾਇਆ—

*ਧਰਮ ਦਾਸ ਤੇ ਹੀ ਲਾਖ ਵਧਾਈ ॥*
*ਸਾਰੇ ਭੇਦ ਬਾਹਰ ਨਹੀ ਜਾਈ ॥*

'ਕਬੀਰ ਜੋਗ' ਵਿਚ ਲਿਖਿਆ ਹੈ ਕਿ ਇਸੇ ਕਾਰਨ ਕਰਕੇ ਸਾਰਾ ਭੇਦ ਹਮੇਸ਼ਾਂ ਲਈ ਗੁਪਤ ਰਿਹਾ ਹੈ ਅਤੇ ਗੁਪਤ ਹੁੰਦੇ ਹੁੰਦੇ ਉਹ ਬਿਲਕੁਲ ਹੀ ਗੁਪਤ

ਹੋ ਗਿਆ। ਕਹਿੰਦੇ ਹਨ ਕਿ ਸ੍ਰੀ ਧਰਮ ਦਾਸ ਜੀ ਨੂੰ ਪਹਿਲਾਂ ਕਬੀਰ ਜੀ ਨੇ ਆਪਣੇ ਚਰਨਾਂ ਵਿਚ ਲਾਇਆ। ਫੇਰ ਰਸਮ ਅਦਾ ਕਰਨ ਪਿਛੋਂ ਉਹਨਾਂ ਨੂੰ ਸਤਸੰਗ ਕਰਾਇਆ ਅਤੇ ਫੇਰ ਸਤਸੰਗ ਦਾ ਮੁਖੀ ਬਣਾ ਕੇ ਕਬੀਰ ਪੰਥ ਦਾ ਮੁਖੀ ਬਨਣ ਦਾ ਮਾਣ ਬਖਸ਼ਿਆ। ਸ੍ਰੀ ਧਰਮ ਦਾਸ ਜੀ ਇਹ ਪੰਥ ਚਲਾਉਂਦੇ ਹੋਏ ਆਪਣੇ ਆਪ ਕੁਝ ਨਹੀਂ ਕੀਤਾ। ਸਗੋਂ ਸਾਰੀ ਦੀ ਸਾਰੀ ਅਗਵਾਈ ਆਪਣੇ ਗੁਰਦੇਵ ਕਬੀਰ ਸਾਹਿਬ ਤੋਂ ਲਈ। ਕਬੀਰ ਜੋਗ ਵਿਚ ਇਸ ਦਾ ਵਰਣਨ ਬਹੁਤ ਵਿਸਥਾਰ ਨਾਲ ਕੀਤਾ ਗਿਆ ਹੈ ਤੇ ਉਹ ਸਾਰਾ ਵਿਚਾਰ ਵਟਾਂਦਰਾ ਲਿੱਖ ਦਿੱਤਾ ਗਿਆ ਹੈ ਕਿ ਜੋ ਇਸ ਸਬੰਧ ਵਿਚ ਗੁਰਦੇਵ ਕਬੀਰ ਅਤੇ ਉਹਨਾਂ ਦਾ ਸਿੱਖ ਸ੍ਰੀ ਧਰਮ ਦਾਸ ਵਿਚਾਲੇ ਹੁੰਦਾ ਰਿਹਾ ਹੈ। ਕਬੀਰ ਪੰਥ ਇਕ ਰੂਹਾਨੀ ਅਤੇ ਵਿਸ਼ਾਲ ਪੰਥ ਹੈ। ਉੱਤਰ ਪ੍ਰਦੇਸ ਵਿਚ ਇਸ ਦਾ ਦਾਇਰਾ ਖੁੱਲ੍ਹਾ ਹੈ। ਪ੍ਰੰਤੂ ਇਥੇ ਪੰਜਾਬ ਵਿਚ ਕੇਵਲ ਜੁਲਾਹੇ ਹੀ ਇਸ ਲਈ ਆਪਣੇ ਆਪ ਨੂੰ ਕਬੀਰ ਪੰਥੀ ਕਹਿੰਦੇ ਹਨ ਕਿਉਂਕਿ ਕਬੀਰ ਸਾਹਿਬ ਜੀ ਜੁਲਾਹੇ ਸਨ।

## ਬਿਨੁ ਸਤਿਗੁਰ ਨਰ ਫਿਰਤ ਭੁਲਾਨਾ

ਸ੍ਰੀ ਧਰਮ ਦਾਸ ਜੀ ਨੂੰ ਕਬੀਰ ਪੰਥ ਦਾ ਅਚਾਰੀਆ ਬਨਣ ਜੋਗ ਬਨਾਉਣ ਲਈ ਰੂਹਾਨੀ ਗਿਆਨ ਦੇ ਕੇ ਨਿਹਾਲ ਕਰ ਦਿੱਤਾ ਸੀ। ਉਹਨਾਂ ਦੇ ਸਾਰੇ ਭਰਮ ਭੁਲੇਖੇ ਦੂਰ ਕਰਕੇ ਮਨ ਵਿਚ ਗਿਆਨ ਦਾ ਤੱਤ ਇਹ ਸੀ ਕਿ ਪ੍ਰਮਾਤਮਾ ਇਨਸਾਨ ਦੀ ਆਤਮਾ ਵਿਚ ਹੀ ਨਿਵਾਸ ਰੱਖਦਾ ਹੈ। ਉਸ ਨੂੰ ਪਾਉਣ ਲਈ ਕੇਵਲ ਅੰਦਰਲੀ ਸੋਝੀ ਦੀ ਲੋੜ ਹੈ। ਜੋ ਕੇਵਲ ਗੁਰੂ ਦੀ ਪ੍ਰਾਪਤੀ ਨਾਲ ਹੀ ਹੁੰਦੀ ਹੈ। ਕਬੀਰ ਜੀ ਮਹਾਰਾਜ ਜਨਮ ਤੋਂ ਹੀ ਭਗਤੀ ਦੇ ਰੰਗ ਵਿਚ ਰੰਗੇ ਹੋਏ ਸਨ। ਉਹਨਾਂ ਨੂੰ ਵਾਸਤਵ ਵਿਚ ਗੁਰੂ ਦੀ ਕੋਈ ਲੋੜ ਨਹੀਂ ਸੀ। ਫੇਰ ਵੀ ਉਹਨਾਂ ਨੇ ਸ੍ਰੀ ਰਾਮਾਨੰਦ ਜੀ ਨੂੰ ਗੁਰੂ ਧਾਰਿਆ। ਇਸ ਲਈ ਕਿ ਮੰਜ਼ਲ ਸਾਹਮਣੇ ਹੋਣ ਪਰ ਭੀ ਇਨਸਾਨ ਖਿੜਕ ਕੇ ਕੁਰਾਹੇ ਪੈ ਜਾਂਦਾ ਹੈ।

ਜੇਕਰ ਰਹਿਨੁਮਾ ਅਰਥਾਤ ਰਾਹ ਦੱਸਣ ਵਾਲਾ ਕੋਈ ਨਾ ਹੋਵੇ। ਸ੍ਰੀ ਧਰਮਦਾਸ ਜੀ ਨੂੰ ਗਿਆਨ ਅੰਮ੍ਰਿਤ ਦਿੰਦੇ ਹੋਏ ਕਬੀਰ ਜੀ ਨੇ ਇਹ ਸਲੋਕ ਉਚਾਰਨ ਕੀਤੇ ਹਨ—

*'ਇਹ ਕਿਹਰੀ ਸਤ ਲਾਇਓ ਗਡੇਰੀਆ, ਪਾਲ ਪੋਸਕੇ ਕੀਓ ਸਿਆਨਾ॥ ਰਹਿਤ ਉਚੇਤ ਫਿਰਤ ਅਜੀਟਣ ਸੰਗ, ਅਪਨਾ ਹਾਲ ਕਛੂ ਨਾ ਜਾਨਾ॥ ਏਕ ਕਿਹਰੀ ਸੁਤ ਆਏ ਜੰਗਲ ਸੇ, ਦੇਖਤ ਨਾਹੀ ਬਹੁਤ ਸੁਜਾਨਾ॥ ਪਕੜਨ ਭੇਦੂ ਤੁਰਤ ਉਨ ਦੀਨਾ, ਆਮਨੁ ਦਸਾ ਦੇਖ ਮੁਸਕਾਨਾ॥'*

ਕਬੀਰ ਸਾਹਿਬ ਨੇ ਇਸ ਸਲੋਕ ਦਵਾਰਾ ਇਹ ਦੱਸਿਆ ਹੈ ਕਿ ਆਪਣੇ ਆਪ ਨੂੰ ਸ਼ੇਰ ਭੀ ਆਪਾ ਨਹੀਂ ਸਮਝ ਸਕਦਾ ਕਿ ਜਦ ਤਕ ਉਸ ਦੀ ਸੁੱਤੀ ਹੋਈ ਸੁਰਤੀ ਜਗਾਉਣ ਵਾਲਾ ਕੋਈ ਨਾ ਹੋਵੇ। ਉਹ ਦੱਸਦੇ ਹਨ ਕਿ ਇੱਕ ਵਾਰ ਇੱਕ ਗਡਰੀਏ ਦਾ ਮੁੰਡਾ ਸ਼ੇਰਨੀ ਦਾ ਇਕ ਬੱਚਾ ਫੜ ਲਿਆਇਆ ਅਤੇ ਉਸ ਨੂੰ ਬੱਕਰੀਆਂ ਵਿਚ ਰੱਖ ਕੇ ਪਾਲ ਲਿਆ। ਸ਼ੇਰਾਂ ਤੋਂ ਦੂਰ ਬੱਕਰੀਆਂ ਦੀ ਸੰਗਤ ਕਾਰਨ ਸ਼ੇਰ ਦਾ ਬੱਚਾ ਆਪਣਾ ਆਪ ਭੁੱਲ ਗਿਆ। ਫੇਰ ਇਕ ਦਿਨ ਇਤਫਾਕ ਇਸ ਤਰ੍ਹਾਂ ਦਾ ਹੋਇਆ ਕਿ ਸ਼ੇਰ ਦਾ ਇਕ ਹੋਰ ਬੱਚਾ ਉਥੇ ਆਣ ਪੁਜਿਆ ਅਤੇ ਆਪਣੇ ਸ਼ੇਰ ਭਰਾ ਦੀ ਇਹ ਦੀਨ ਦਸ਼ਾ ਵੇਖ ਕੇ ਉਸ ਨੇ ਪਾਣੀ ਵਿਚ ਉਸ ਦੇ ਨਾਲ ਆਪਣੀ ਸ਼ਕਲ ਵਿਖਾਲ ਕੇ ਉਸ ਦੇ ਸ਼ੇਰ ਹੋਣ ਦਾ ਗਿਆਨ ਕਰਾਇਆ ਅਤੇ ਫੇਰ ਉਹ ਭਬਕ ਮਾਰ ਕੇ ਆਪਣੇ ਸ਼ੇਰ ਭਰਾ ਨਾਲ ਜੰਗਲ ਨੂੰ ਚਲਿਆ ਗਿਆ।

ਭਗਤ ਕਬੀਰ ਜੀ ਕਹਿੰਦੇ ਹਨ—ਭਗਤ ਧਰਮ ਦਾਸ ਜੀ ਏਸੇ ਤਰ੍ਹਾਂ ਮਨੁਖ ਮਾਇਆ ਅਤੇ ਮੋਹ ਦੇ ਜਾਲ ਵਿਚ ਫਸ ਕੇ ਆਪਣਾ ਆਪ ਭੁਲ ਜਾਂਦਾ ਏ ਅਤੇ ਜਦੋਂ ਕੋਈ ਪੂਰਨ ਪੁਰਖ ਆ ਕੇ ਉਸ ਦੇ ਕੰਨ ਖਿਚਦਾ ਹੈ ਤਾਂ ਜਾ ਕੇ ਕਿਤੇ ਉਸ ਨੂੰ ਆਪਣੀ ਆਤਮਾ ਦਾ ਗਿਆਨ ਹੁੰਦਾ ਹੈ ਅਤੇ ਆਤਮਾ ਗਿਆਨ ਦੇ ਨਾਲ ਹੀ ਪ੍ਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਕਬੀਰ ਜੀ ਨੇ ਇਸ ਗੱਲ

ਨੂੰ ਹੋਰ ਸਪਸ਼ਟ ਕਰਨ ਲਈ ਇਸ ਤੋਂ ਅਗੇ ਇਸ ਤਰ੍ਹਾਂ ਫੁਰਮਾਇਆ—

*ਮਿਰਗ ਨਾਭੀ ਬਸ ਕਸਤੂਰੀ, ਉਹ ਮੂਰਖੁ ਢੂੰਢਤ ਫਿਰੇ ਚੁਗਾਨਾ। ਕਰਦੁ ਸੋਚ ਪਛਤਾਤ ਮਨੁ, ਪਾਰੇ ਸੁਗੰਧੀ ਕਹਾ ਸੇ ਆਨਾ। ਇਰਦ ਉਰਦ ਬਿਚ ਡੋਰੀ ਲਾਗੀ, ਰੂਪ ਚਖਾ ਨਹੀ ਜਾਤ ਬਖਾਨਾ। ਕਹੇ ਕਬੀਰ ਸੁਣੋ ਭਾਈ ਸਾਧੋ, ਜਾਕੋ ਸੁਰ ਨਰ ਮੁਨੀ ਧਰੇ ਧਿਆਨਾ।*

ਕਬੀਰ ਜੀ ਨੇ ਪੁਛਿਆ ਕਿ ਅਗਿਆਨੀ ਪੁਰਸ਼ ਦੀ ਹਾਲਤ ਉਸ ਮ੍ਰਿਗ ਜਿਹੀ ਹੁੰਦੀ ਹੈ ਕਿ ਕਸਤੂਰੀ ਜਿਸ ਦੀ ਨਾਭੀ ਵਿਚ ਹੁੰਦੀ ਹੈ ਅਤੇ ਉਹ ਇਹ ਸਮਝ ਕੇ ਕਿ ਉਹ ਕਿਤੇ ਬਾਹਰ ਹੈ। ਉਸ ਦੀ ਭਾਲ ਅਰਥਾਤ ਪ੍ਰਾਪਤੀ ਲਈ ਭੱਜਾ ਫਿਰਦਾ ਹੈ। ਕਬੀਰ ਜੀ ਕਹਿੰਦੇ ਹਨ ਕਿ ਧਰਤੀ ਅਤੇ ਅਕਾਸ਼ ਦੇ ਵਿਚਕਾਰ ਇਹ ਜੋ ਪ੍ਰਕਾਸ਼ ਅਰਥਾਤ ਚਾਨਣਾ ਹੈ ਇਹ ਇਸਦਾ ਆਪਣਾ ਹੀ ਹੈ। ਇਸ ਦਾ ਧਿਆਨ ਮਨੁਖ ਤੇ ਇਸ ਦਾ ਦੇਉਤੇ ਕਰਦੇ ਹਨ। ਪ੍ਰੰਤੂ ਗਿਆਨ ਤਦੋਂ ਹੀ ਹੁੰਦਾ ਹੈ ਕਿ ਜਦ ਗੁਰੂ ਸਿਖ ਦੀ ਸੁਰਤੀ ਨੂੰ ਗਿਆਨ ਦੀ ਡੋਰੀ ਪਾ ਕੇ ਉਸ ਪ੍ਰਕਾਸ਼-ਮਈ ਮੰਡਲ ਵਿਚ ਲੈ ਜਾਂਦਾ ਹੈ। ਭਾਵ ਇਹ ਕਿ ਜਦ ਤਕ ਗੁਰੂ ਨਾ ਹੋਵੇ ਤਦ ਤਕ ਮਨੁਖੀ ਮਨ ਭਟਕਣਾ ਵਿਚ ਲੱਗਾ ਰਹਿੰਦਾ ਹੈ ਅਤੇ ਉਸ ਨੂੰ ਆਪਣੇ ਆਪ ਦੀ ਪਛਾਣ ਨਹੀਂ ਹੁੰਦੀ। ਕਬੀਰ ਜੀ ਨੇ ਫੁਰਮਾਇਆ—ਭਗਤ ਧਰਮ ਦਾਸ ਜਿਸ ਤਰ੍ਹਾਂ ਗੁਰੂ ਤੋਂ ਗਿਆਨ ਦੀ ਪ੍ਰਾਪਤੀ ਪਿਛੋਂ ਭਗਤ ਉਸ ਦੀਆਂ ਉੱਪਰਲੀਆਂ ਪੌੜੀਆਂ ਚੜ੍ਹਨ ਦਾ ਅਭਿਆਸ ਕਰਦਾ ਹੈ। ਰੱਬੀ ਰੰਗਣ ਦੀ ਮਸਤੀ ਵਧਦੀ ਜਾਂਦੀ ਹੈ ਅਤੇ ਆਖਰ ਰੱਬ ਨਾਲ ਅਭੇਦ ਕਰ ਦਿੰਦੀ ਹੈ। ਪ੍ਰੰਤੂ ਜਦ ਭੁਲਾ ਕੇ ਇਨਸਾਨ ਹੇਠਲੇ ਡੰਡੇ ਉਤਰਨੇ ਸ਼ੁਰੂ ਕਰ ਦਿੰਦਾ ਹੈ ਤਾਂ ਸਭ ਕੁਝ ਗਵਾਈ ਜਾਂਦਾ ਹੈ। ਇਸ ਤਰ੍ਹਾਂ ਦੀ ਗਿਰਾਪਣ ਤੋਂ ਫੇਰ ਭਗਤ ਨੂੰ ਭਗਵਾਨ ਅਰਥਾਤ ਗੁਰੂ ਹੀ ਬਚਾ ਸਕਦਾ ਹੈ।

# ਕਬੀਰ ਜੀ ਦੀ ਚੇਲੀ ਆਮਨ

ਆਮਨ ਦੇਵੀ ਸ੍ਰੀ ਧਰਮ ਦਾਸ ਦੀ ਸਿਆਣੀ ਸੂਝ-ਬੂਝ ਵਾਲੀ ਪਤਨੀ ਸੀ। ਜਦੋਂ ਉਸ ਨੇ ਆਪਣੇ ਪਤੀ ਜੀ ਨੂੰ ਕਬੀਰ ਜੀ ਦੇ ਭਗਤੀ ਰੰਗ ਵਿਚ ਰੰਗੀਦਾ ਡਿੱਠਾ ਤਾਂ ਉਸ ਦਾ ਹਿਰਦਾ ਭੀ ਗਿਆਨ ਦਾ ਅੰਮ੍ਰਿਤ ਪੀਣ ਲਈ ਉਤਾਵਲਾ ਹੋ ਉਠਿਆ । ਪ੍ਰੰਤੂ ਇਸ ਲਈ ਸੰਗਤ ਵਿਚ ਉਸ ਦੀ ਜ਼ਬਾਨ ਨਹੀਂ ਸੀ ਖੁਲ੍ਹਦੀ। ਔਰਤ ਨੂੰ ਇਸ ਦੇਸ ਵਿਚ ਅਰੰਭ ਕਾਲ ਤੋਂ ਇਹ ਸਮਝਾਇਆ ਜਾ ਰਿਹਾ ਹੈ ਕਿ ਉਹ ਕਮਜ਼ੋਰ ਹੈ, ਅਪਵਿੱਤਰ ਹੈ ਅਤੇ ਇਸ ਲਈ ਇਸ ਨੂੰ ਮਰਦਾਂ ਵਾਂਗ ਪ੍ਰਭੂ ਦੀ ਭਗਤੀ ਦਾ ਭੀ ਅਧਿਕਾਰ ਨਹੀਂ ਹੈ। ਇਹੋ ਸ਼ੰਕੇ ਆਮਨ ਦੇਵੀ ਦੇ ਹਿਰਦੇ ਵਿਚ ਭੀ ਬੈਠੇ ਹੋਏ ਸਨ । ਪ੍ਰੰਤੂ ਕਬੀਰ ਜੀ ਨੇ ਉਸ ਨੂੰ ਪ੍ਰਸ਼ਨ ਪੁੱਛਣ ਦਾ ਸਮਾਂ ਦਿੱਤਾ ਅਤੇ ਉਸ ਨਾਲ ਉਸ ਦੇ ਸਾਰੇ ਸ਼ੰਕਿਆਂ ਦੀ ਨਵਿਰਤੀ ਕਰ ਦਿਤੀ। ਉਸ ਨੂੰ ਸਮਝਾਇਆ ਕਿ ਆਦਮੀ ਅਤੇ ਔਰਤ ਦੀ ਆਤਮਾ ਇਕੋ ਜਿਹੀ ਹੈ । ਜਿਤਨੀ ਸੁਰਤੀ ਆਦਮੀ ਦੀ ਉੱਚੀ ਜਾਂਦੀ ਹੈ । ਔਰਤ ਦੀ ਉਸ ਤੋਂ ਭੀ ਉੱਚੀ ਜਾ ਸਕਦੀ ਹੈ । ਲੋੜ ਹੈ ਉਸ ਦੇ ਹਿਰਦੇ ਵਿੱਚ ਗਿਆਨ ਦੀ ਸ਼ਮ੍ਹਾਂ ਜਗਾਉਣ ਦੀ ਅਰਥਾਤ ਹੰਕਾਰ ਨਿਕਲ ਕੇ ਸੇਵਾ ਭਾਵ ਆਉਣ ਦੀ ।

ਜਿਹਾ ਕਿ ਉੱਪਰ ਦੱਸ ਆਏ ਹਾਂ । ਆਮਨ ਦੇਵੀ ਇਕ ਧਨੀ ਪੁਰਖ ਸ੍ਰੀ ਧਰਮ ਦਾਸ ਜੀ ਦੀ ਪਤਨੀ ਸੀ । ਅਮੀਰੀ ਕਾਰਨ ਉਸ ਦੇ ਹਿਰਦੇ ਵਿਚ ਸੇਵਾ ਭਾਵ ਦਾ ਘਾਟਾ ਸੀ । ਪ੍ਰੰਤੂ ਕਬੀਰ ਜੀ ਮਹਾਰਾਜ ਦੀ ਸੰਗਤ ਵਿਚ ਬੈਠਣ ਨਾਲ ਉਸ ਦੇ ਹਿਰਦੇ ਵਿਚ ਸੇਵਾ ਅਤੇ ਨਿਮਰਤਾ ਦਾ ਭੰਡਾਰਾ ਭਰਪੂਰ ਹੋ ਗਿਆ । ਇਕ ਦਿਨ ਜਦ ਕਬੀਰ ਜੀ ਨੇ ਉਸ ਨੂੰ ਰਾਮ ਜੀ ਦਾ ਨਾਮ ਜਪਦਿਆਂ ਸੰਗਤ ਦੇ ਜੂਠੇ ਭਾਂਡੇ ਮਾਂਜਦਿਆਂ ਵੇਖਿਆ ਤਾਂ ਅਨੁਭਵ ਕਰ ਲਿਆ ਕਿ ਇਸ ਦੀ ਆਤਮਾ ਆਪਣੀ ਪਛਾਣ ਕਰਨ ਅਤੇ ਪ੍ਰਮਾਤਮਾ ਨਾਲ ਅਭੇਦ ਹੋਣ ਲਈ ਉਤਾਵਲੀ ਹੋ ਰਹੀ ਹੈ । ਇਹ ਵੇਖਕੇ ਉਹਨਾਂ ਨੇ ਗੁਰੂ ਦੀਖਸ਼ਾ ਦਿਤੀ ਅਤੇ ਚੇਲੀ ਬਣਾ ਲਿਆ । ਕਿਹਾ ਜਾਂਦਾ ਹੈ ਕਿ ਆਮਨ ਦੇਵੀ ਕਬੀਰ

# ਕਬੀਰ ਜੀ ਦੀ ਚੇਲੀ ਆਮਨ

ਆਮਨ ਦੇਵੀ ਸ੍ਰੀ ਧਰਮ ਦਾਸ ਦੀ ਸਿਆਣੀ ਸੂਝ-ਬੂਝ ਵਾਲੀ ਪਤਨੀ ਸੀ। ਜਦੋਂ ਉਸ ਨੇ ਆਪਣੇ ਪਤੀ ਜੀ ਨੂੰ ਕਬੀਰ ਜੀ ਦੇ ਭਗਤੀ ਰੰਗ ਵਿਚ ਰੰਗੀਦਾ ਡਿੱਠਾ ਤਾਂ ਉਸ ਦਾ ਹਿਰਦਾ ਭੀ ਗਿਆਨ ਦਾ ਅੰਮ੍ਰਿਤ ਪੀਣ ਲਈ ਉਤਾਵਲਾ ਹੋ ਉਠਿਆ । ਪ੍ਰੰਤੂ ਇਸ ਲਈ ਸੰਗਤ ਵਿਚ ਉਸ ਦੀ ਜ਼ਬਾਨ ਨਹੀਂ ਸੀ ਖੁਲ੍ਹਦੀ। ਔਰਤ ਨੂੰ ਇਸ ਦੇਸ ਵਿਚ ਅਰੰਭ ਕਾਲ ਤੋਂ ਇਹ ਸਮਝਾਇਆ ਜਾ ਰਿਹਾ ਹੈ ਕਿ ਉਹ ਕਮਜ਼ੋਰ ਹੈ, ਅਪਵਿੱਤਰ ਹੈ ਅਤੇ ਇਸ ਲਈ ਇਸ ਨੂੰ ਮਰਦਾਂ ਵਾਂਗ ਪ੍ਰਭੂ ਦੀ ਭਗਤੀ ਦਾ ਭੀ ਅਧਿਕਾਰ ਨਹੀਂ ਹੈ। ਇਹੋ ਸ਼ੰਕੇ ਆਮਨ ਦੇਵੀ ਦੇ ਹਿਰਦੇ ਵਿਚ ਭੀ ਬੈਠੇ ਹੋਏ ਸਨ । ਪ੍ਰੰਤੂ ਕਬੀਰ ਜੀ ਨੇ ਉਸ ਨੂੰ ਪ੍ਰਸ਼ਨ ਪੁੱਛਣ ਦਾ ਸਮਾਂ ਦਿੱਤਾ ਅਤੇ ਉਸ ਨਾਲ ਉਸ ਦੇ ਸਾਰੇ ਸ਼ੰਕਿਆਂ ਦੀ ਨਵਿਰਤੀ ਕਰ ਦਿਤੀ। ਉਸ ਨੂੰ ਸਮਝਾਇਆ ਕਿ ਆਦਮੀ ਅਤੇ ਔਰਤ ਦੀ ਆਤਮਾ ਇਕੋ ਜਿਹੀ ਹੈ । ਜਿਤਨੀ ਸੁਰਤੀ ਆਦਮੀ ਦੀ ਉੱਚੀ ਜਾਂਦੀ ਹੈ । ਔਰਤ ਦੀ ਉਸ ਤੋਂ ਭੀ ਉੱਚੀ ਜਾ ਸਕਦੀ ਹੈ । ਲੋੜ ਹੈ ਉਸ ਦੇ ਹਿਰਦੇ ਵਿੱਚ ਗਿਆਨ ਦੀ ਸ਼ਮ੍ਹਾਂ ਜਗਾਉਣ ਦੀ ਅਰਥਾਤ ਹੰਕਾਰ ਨਿਕਲ ਕੇ ਸੇਵਾ ਭਾਵ ਆਉਣ ਦੀ ।

ਜਿਹਾ ਕਿ ਉੱਪਰ ਦੱਸ ਆਏ ਹਾਂ। ਆਮਨ ਦੇਵੀ ਇਕ ਧਨੀ ਪੁਰਖ ਸ੍ਰੀ ਧਰਮ ਦਾਸ ਜੀ ਦੀ ਪਤਨੀ ਸੀ । ਅਮੀਰੀ ਕਾਰਨ ਉਸ ਦੇ ਹਿਰਦੇ ਵਿਚ ਸੇਵਾ ਭਾਵ ਦਾ ਘਾਟਾ ਸੀ । ਪ੍ਰੰਤੂ ਕਬੀਰ ਜੀ ਮਹਾਰਾਜ ਦੀ ਸੰਗਤ ਵਿਚ ਬੈਠਣ ਨਾਲ ਉਸ ਦੇ ਹਿਰਦੇ ਵਿਚ ਸੇਵਾ ਅਤੇ ਨਿਮਰਤਾ ਦਾ ਭੰਡਾਰਾ ਭਰਪੂਰ ਹੋ ਗਿਆ । ਇਕ ਦਿਨ ਜਦ ਕਬੀਰ ਜੀ ਨੇ ਉਸ ਨੂੰ ਰਾਮ ਜੀ ਦਾ ਨਾਮ ਜਪਦਿਆਂ ਸੰਗਤ ਦੇ ਜੂਠੇ ਭਾਂਡੇ ਮਾਂਜਦਿਆਂ ਵੇਖਿਆ ਤਾਂ ਅਨੁਭਵ ਕਰ ਲਿਆ ਕਿ ਇਸ ਦੀ ਆਤਮਾ ਆਪਣੀ ਪਛਾਣ ਕਰਨ ਅਤੇ ਪ੍ਰਮਾਤਮਾ ਨਾਲ ਅਭੇਦ ਹੋਣ ਲਈ ਉਤਾਵਲੀ ਹੋ ਰਹੀ ਹੈ । ਇਹ ਵੇਖਕੇ ਉਹਨਾਂ ਨੇ ਗੁਰੂ ਦੀਖਸ਼ਾ ਦਿਤੀ ਅਤੇ ਚੇਲੀ ਬਣਾ ਲਿਆ । ਕਿਹਾ ਜਾਂਦਾ ਹੈ ਕਿ ਆਮਨ ਦੇਵੀ ਕਬੀਰ

ਜੀ ਦੀ ਪਹਿਲੀ ਚੇਲੀ ਸੀ। ਪ੍ਰੰਤੂ ਕਈਆਂ ਗ੍ਰੰਥਾਂ ਵਿਚ ਇਹ ਭੀ ਲਿਖਿਆ ਹੈ ਕਿ ਕਬੀਰ ਜੀ ਦੀ ਪਹਿਲੀ ਚੇਲੀ ਉਹਨਾਂ ਦੀ ਪਤਨੀ ਲੋਈ ਜੀ ਤੇ ਆਮਨਾ ਦੇਵੀ ਦਾ ਨੰਬਰ ਦੂਸਰਾ ਆਉਂਦਾ ਹੈ।

ਕਬੀਰ ਜੀ ਨੇ ਆਮਨ ਦੇਵੀ ਨੂੰ ਕਿਹਾ—ਆਮਨ ਦੇਵੀ! ਜੋ ਕੁਝ ਪ੍ਰਾਪਤ ਕਰਨ ਦਾ ਹੱਕ ਇਸ ਗਿਆਨ ਸਰੀਰ ਵਿਚੋਂ ਮਰਦ ਨੂੰ ਹੈ। ਉਹ ਔਰਤ ਨੂੰ ਭੀ ਹੈ। ਪ੍ਰੰਤੂ ਪ੍ਰਾਪਤੀ ਦੇ ਯਤਨਾਂ ਬਿਨਾਂ ਕੁਝ ਨਹੀਂ ਮਿਲਦਾ। ਜਦ ਬੱਚੇ ਦੀ ਦੁੱਧ ਪੀਣ ਦੀ ਇੱਛਾ ਹੁੰਦੀ ਹੈ ਤਾਂ ਉਹ ਰੋ ਕੇ ਆਪਣੀ ਮਾਤਾ ਨੂੰ ਆਪਣੀ ਇਸ ਲੋੜ ਦਾ ਗਿਆਨ ਕਰਾਉਂਦਾ ਹੈ ਤੇ ਮਾਂ ਆਪਣੀ ਛਾਤੀ ਉਸ ਦੇ ਬੁਲ੍ਹਾਂ ਨੂੰ ਲਾ ਦਿੰਦੀ ਹੈ ਬਸ ਇਹੋ ਗੱਲ ਹੀ ਵਿਦਿਆ ਅਤੇ ਧਿਆਨ ਸਬੰਧੀ ਹੈ। ਜਦ ਹਿਰਦੇ ਵਿਚ ਪ੍ਰਾਪਤੀ ਦੀ ਇਛਿਆ ਪੈਦਾ ਨਹੀਂ ਹੋਵੇਗੀ ਤਾਂ ਪ੍ਰਾਪਤੀ ਲਈ ਯਤਨ ਨਹੀਂ ਹੋਵੇਗਾ। ਇਸ ਸ਼ੁਭ ਸੰਗਤ ਨਾਲ ਜਦ ਤੇਰੇ ਹਿਰਦੇ ਵਿਚ ਰਾਮ ਨਾਮ ਦੀ ਪ੍ਰਾਪਤੀ ਦਾ ਜਜ਼ਬਾ ਪੈਦਾ ਹੋਇਆ ਹੈ ਅਤੇ ਤੂੰ ਇਸ ਲਈ ਯਤਨ ਕੀਤਾ ਹੈ ਤਾਂ ਪ੍ਰਾਪਤੀ ਅਵੱਸ਼ ਹੋਵੇਗੀ। ਜਿਸ ਪ੍ਰਾਣੀ ਦੇ ਹਿਰਦੇ ਵਿਚ ਭੀ ਇਹ ਜਜ਼ਬਾ ਪੈਦਾ ਹੋਵੇਗਾ। ਸੰਤਾਂ ਵਲੋਂ ਉਹਨਾਂ ਦੀ ਸੱਧਰ ਜ਼ਰੂਰ ਪੂਰੀ ਕੀਤੀ ਜਾਵੇਗੀ।

ਜੋ ਸਰਧਾ ਕਰਿ ਆਂਵਦਾ, ਸੰਤ ਦੁਆਰੇ ਕੋਇ॥
ਸੁਧ ਹਿਰਦਾ ਜੇ ਹੋਇਗਾ, ਸਧਰ ਪੂਰੀ ਹੋਇ॥

# ਮੁਕਤਾ ਮੁਨੀ ਜੀ

ਜਦੋਂ ਮੁਕਤਾ ਮੁਨੀ ਜੀ ਦੇ ਮਾਤਾ ਪਿਤਾ ਆ ਕੇ ਕਬੀਰ ਜੀ ਦੇ ਚੇਲੇ ਬਣੇ। ਉਹਨਾਂ ਦੀ ਉਮਰ ਬਹੁਤ ਹੀ ਛੋਟੀ ਸੀ। ਬਹੁਤ ਹੀ ਛੋਟੀ ਖਿਡੌਣਿਆਂ ਨਾਲ ਖੇਡਣ ਦੀ ਉਮਰ ਫੇਰ ਵੀ ਉਹ ਉਹੋ ਕੁਝ ਕਰਦੇ ਕਿ ਜੋ ਮਾਤਾ ਪਿਤਾ ਅਤੇ ਹੋਰ ਸੰਗਤ ਨੂੰ ਕਰਦਿਆਂ ਵੇਖਦੇ। ਹੋਰਨਾਂ ਦੀ ਵੇਖਾ ਵੇਖੀ ਇਕ ਦਿਨ ਉਹਨਾਂ ਭੀ ਕਬੀਰ ਜੀ ਦੇ ਚਰਨ ਫੜ ਲਏ। ਕਬੀਰ ਜੀ ਨੇ ਨਿਹਾਲ ਹੋ ਕੇ ਪੁਛਿਆ—

'ਪਿਆਰਾ ਬੱਚਾ ਕੀ ਮੰਗਦਾ ਹੈ? ਦੱਸ ਭਈ ਮੈਂ ਤੈਨੂੰ ਕੀ ਦੇਵਾਂ ਕਾਕਾ।'

ਮੁਕਤਾ ਮੁਨੀ ਕਬੀਰ ਜੀ ਦੀ ਇਹ ਗੱਲ ਸੁਣ ਕੇ ਬੜਾ ਖੁਸ਼ ਹੋਇਆ। ਪ੍ਰੰਤੂ ਉਸ ਦੇ ਬਾਲ ਹਿਰਦੇ ਨੂੰ ਇਹ ਸਮਝ ਨਾ ਆਵੇ ਕਿ ਉਹ ਮੰਗੇ ਤਾਂ ਕੀ ਮੰਗੇ। ਖਾਣ ਪੀਣ ਅਤੇ ਖੇਡਣ ਲਈ ਤਾਂ ਮਾਤਾ ਪਿਤਾ ਪਾਸੋਂ ਸਭ ਕੁਝ ਮਿਲ ਹੀ ਜਾਂਦਾ ਹੈ। ਫੇਰ ਉਹਨਾਂ ਵਿਚੋਂ ਕੁਝ ਕਿਉਂ ਮੰਗਿਆ ਜਾਵੇ। ਨੰਨਾ ਜਿਹਾ ਮੁਕਤੀ ਮੁਨੀ ਇਹਨਾਂ ਸੋਚਾਂ ਦੇ ਸਾਗਰ ਵਿਚ ਡੁੱਬ ਗਿਆ।

ਕਬੀਰ ਜੀ ਨੇ ਫੇਰ ਕਿਹਾ—'ਦੱਸ ਭਈ ਕਾਕਾ! ਤੈਨੂੰ ਕੀ ਦਈਏ?'

ਸੋਚ ਸੋਚ ਕੇ ਮੁਕਤਾ ਮੁਨੀ ਆਖਣ ਲੱਗਾ—'ਮੈਨੂੰ ਨਹੀਂ ਪਤਾ ਕਿ ਕੀ ਮੰਗਾਂ। ਤੁਸੀਂ ਆਪ ਹੀ ਮੈਨੂੰ ਅਜੇਹੀ ਚੀਜ਼ ਦੇ ਦਿਓ ਕਿ ਜੋ ਸਭ ਨਾਲੋਂ ਚੰਗੀ ਹੋਵੇ।'

ਹੁਣ ਕਬੀਰ ਜੀ ਦੀ ਸੋਚਣ ਦੀ ਵਾਰੀ ਸੀ। ਉਹ ਸੋਚਣ ਲਗੇ ਕਿ ਉਹ ਸਭ ਤੋਂ ਚੰਗੀ ਚੀਜ਼ ਕਿਹੜੀ ਹੋ ਸਕਦੀ ਹੈ ਕਿ ਜੋ ਮੁਕਤਾ ਮੁਨੀ ਜੀ ਨੂੰ ਦਿੱਤੀ ਜਾਵੇ। ਉਹਨਾਂ ਦਾ ਫੈਸਲਾ ਇਹ ਸੀ ਕਿ ਪਿਆਰ ਸੰਸਾਰ ਦੀ ਸਭ ਤੋਂ ਚੰਗੀ ਵਸਤੂ ਹੈ ਅਤੇ ਜਦ ਇਹ ਪਿਆਰ ਗੁਰੂ ਦਾ ਹੋਵੇ ਤਾਂ ਉਸ ਨਾਲੋਂ ਚੰਗੀ ਚੀਜ਼ ਹੋਰ ਕੀ ਹੋ ਸਕਦੀ ਹੈ। ਕਬੀਰ ਜੀ ਦੀ ਮੁਕਤਾ ਮੁਨੀ ਨਾਲ ਨਜ਼ਰ ਮਿਲੀ। ਉਹ ਨਜ਼ਰ ਕਿ ਜਿਸ ਵਿਚ ਪਿਆਰਾਂ ਦਾ ਭੰਡਾਰਾ ਭਰਪੂਰ ਸੀ। ਮੁਕਤਾ ਮੁਨੀ ਜੀ ਦਾ ਦਿਲ ਬਾਗ ਬਾਗ ਹੋ ਗਿਆ। ਉਹ ਨਿਹਾਲ ਹੋ ਗਿਆ। ਗੁਰੂ ਉਸ ਦੇ ਹਿਰਦੇ ਵਿਚ ਵਸ ਚੁੱਕਿਆ ਸੀ। ਕਬੀਰ ਜੀ ਫੁਰਮਾਉਂਦੇ ਹਨ—

*'ਜਾ ਕੇ ਮਨ ਮੇਂ ਗੁਰੂ ਬਸੇ ਵਡਭਾਗੀ ਜਾਉ ॥'*

ਇਹਨਾਂ ਸ਼ਬਦਾਂ ਤੇ ਇਸ ਦੇ ਨਾਲ ਹੀ ਗੁਰੂ ਦੀਆਂ ਨਿਗਾਹਾਂ ਵਿਚ ਇਕ ਜਾਦੂ ਸੀ। ਜਿਸ ਤਰ੍ਹਾਂ ਸੁੱਕੀ ਖੇਤੀ ਪਾਣੀ ਦੀ ਪ੍ਰਾਪਤੀ ਨਾਲ ਹਰਿਆਵਲ ਰੂਪ ਵਿਚ ਖਿੜ ਉਠਦੀ ਹੈ। ਇਹ ਹਾਲਤ ਮੁਕਤਾ ਮੁਨੀ ਦੀ ਸੀ। ਇਹ ਪਿਆਰ ਦੀ ਪ੍ਰਾਪਤੀ ਕਰਕੇ ਹੋਈ ਖੁਸ਼ੀ ਨਾਲ ਉਹ ਨੱਚ ਉਠਿਆ।

ਕਬੀਰ ਜੀ ਨੇ ਫੁਰਮਾਇਆ—'ਬਹੁਤ ਚੰਗਾ ਤੇਰੀ ਮੁਰਾਦ ਪੂਰੀ ਹੋਵੇਗੀ।

ਤੈਨੂੰ ਉਹ ਚੀਜ਼ ਮਿਲ ਜਾਵੇਗੀ। ਜੋ ਸਭ ਨਾਲੋਂ ਚੰਗੀ ਹੈ ਤੇ ਜੋ ਕੇਵਲ ਰਿਸ਼ੀਆਂ ਨੂੰ ਹੀ ਪ੍ਰਾਪਤ ਹੁੰਦੀ ਹੈ। ਬੇਪਰਵਾਹੀ, ਨਿਡਰਤਾ ਤੇ ਪੂਰਨ ਸ਼ਾਂਤੀ ਕਿਉਂ ਹੁਣ ਖੁਸ਼ ਏ ਨਾ ? ਜਾਹ ਹੁਣ ਖੇਡ ਮੱਲ ।'

ਮੁਕਤਾ ਮੁਨੀ ਖੁਸ਼ੀ ਨਾਲ ਨੱਚ ਉਠਿਆ। ਉਸ ਨੇ ਫੇਰ ਕਬੀਰ ਜੀ ਦੇ ਚਰਨਾਂ ਵਿਚ ਸੀਸ ਝੁਕਾਇਆ ਅਤੇ ਖੇਡਣ ਮੱਲਣ ਲਈ ਭੱਜ ਗਿਆ।

ਸ੍ਰੀ ਧਰਮ ਦਾਸ ਜੀ ਹੈਰਾਨ ਹੋ ਗਏ। ਮੁਕਤਾ ਮੁਨੀ ਦੇ ਜਾਣ ਦੇ ਪਿਛੋਂ ਬੋਲੇ—'ਮਹਾਰਾਜ ! ਇਹ ਬਾਲਕ ਤਾਂ ਵੱਡਾ ਵਡਭਾਗੀ ਨਿਕਲਿਆ ਹੈ। ਜੋ ਬਿਨਾਂ ਕੁਝ ਕਰਨ ਕਰਾਉਣ ਦੇ ਤੁਹਾਡੀਆਂ ਮਿਹਰਾਂ ਦਾ ਪਾਤਰ ਬਣ ਗਿਆ ਹੈ ।'

ਕਬੀਰ ਜੀ ਨੇ ਫੁਰਮਾਇਆ—'ਭਗਤ ਜੀ ! ਕਰਮ ਧਰਮ ਨਾਲ ਜੋ ਚੀਜ਼ ਮਿਲਦੀ ਹੈ। ਉਸ ਵਿਚ ਠਹਿਰਾਓ ਕਿਥੇ ਹੁੰਦਾ ਹੈ। ਉਹ ਤਾਂ ਮਜ਼ਦੂਰੀ ਹੁੰਦੀ ਹੈ ਅਤੇ ਮਜ਼ਦੂਰੀ ਦੀ ਰਕਮ ਹਮੇਸ਼ਾਂ ਤਾਂ ਪਾਸ ਨਹੀਂ ਰਹਿੰਦੀ। ਖਰਚੀ ਜਾਂਦੀ ਹੈ, ਮੁਕ ਜਾਂਦੀ ਹੈ। ਅਸਲ ਚੀਜ਼ ਸ਼ਰਧਾ ਅਤੇ ਪ੍ਰੇਮ ਦੀ ਕਮਾਈ ਹੈ, ਜੋ ਸਦਾ ਰਹਿੰਦੀ ਹੈ, ਜਿਸ ਵਿਚ ਠਹਿਰਾਉ ਹੁੰਦਾ ਹੈ ।'

ਇਹ ਸੁਣ ਕੇ ਸ੍ਰੀ ਧਰਮ ਦਾਸ ਜੀ ਨੇ ਕਿਹਾ—'ਗੁਰਦੇਵ ਕੀ ਇਹ ਬੱਚਾ ਇਹਨਾਂ ਗੱਲਾਂ ਨੂੰ ਸਮਝ ਸਕਦਾ ਹੈ। ਇਸ ਲਈ ਤਾਂ ਇਹ ਬਹੁਤੀਆਂ ਔਖੀਆਂ ਹਨ ।'

ਕਬੀਰ ਜੀ ਹੱਸ ਪਏ—'ਬੱਚਾ ਹੀ ਤਾਂ ਸਭ ਕੁਝ ਹੈ, ਉਹ ਸਭ ਕਾਸੇ ਦਾ ਹੌਲੀ ਹੌਲੀ ਵਿਕਾਸ ਹੋ ਕੇ ਪੂਰਨਤਾ ਆਉਂਦੀ ਜਾਂਦੀ ਹੈ। ਜੇਕਰ ਇਸ ਬੱਚੇ ਦੇ ਹਿਰਦੇ ਵਿਚ ਇਹ ਸਭ ਕੁਛ ਨਾ ਹੁੰਦਾ ਤਾਂ ਉਹ ਇਸ ਤਰ੍ਹਾਂ ਆ ਕੇ ਸਭ ਤੋਂ ਚੰਗੀ ਚੀਜ਼ ਕਿਉਂ ਮੰਗਦਾ ? ਉਸ ਦੀ ਮੰਗ ਤਾਂ ਉਸ ਹਾਲਤ ਵਿਚ ਖਿਡੌਣਿਆਂ ਅਤੇ ਮਠਿਆਈ ਤੋਂ ਅਗੇ ਨਾ ਵਧ ਸਕਦੀ, ਉਸ ਵਿਚ ਇਹ ਸਭ ਕੁਛ ਹੈ ਅਤੇ ਅਭਿਆਸ ਉਸ ਸਭ ਕਾਸੇ ਨੂੰ ਉਜਾਗਰ ਕਰਕੇ ਪੂਰਨਤਾ ਵਲ ਲੈ ਜਾਵੇਗਾ। ਉਸ ਨੂੰ ਇਸ ਲਈ ਬੜਾ ਮੌਕਾ ਮਿਲੇਗਾ ।'

ਧਰਮ ਦਾਸ ਨੇ ਕਿਹਾ—'ਮਹਾਰਾਜ ਤਦ ਤਾਂ ਇਹ ਵਿਚਾਰਾ ਮੁਹਤਾਜ ਹੀ ਰਿਹਾ। ਕਿਉਂਕਿ ਅਭਿਆਸ ਤੇ ਮੌਕੇ ਦੀ ਪ੍ਰਾਪਤੀ ਬਿਨਾਂ ਉਹ ਉੱਨਤੀ ਨਹੀਂ ਕਰ ਸਕੇਗਾ। ਇਹ ਗੱਲ ਤਾਂ ਮਹਾਰਾਜ ਨੇ ਆਪ ਹੀ ਮੰਨੀ ਹੈ। ਇਹ ਤਾਂ ਨੁਕਸ ਵਾਲੀ ਗੱਲ ਹੋਈ।'

ਕਬੀਰ ਜੀ ਨੇ ਹੱਸ ਕੇ ਕਿਹਾ—'ਇਸ ਤਰ੍ਹਾਂ ਦੀ ਗੱਲ ਨਹੀਂ ਹੋਵੇਗੀ। ਇਸ ਬੱਚੇ ਤੋਂ ਕੰਮ ਨਹੀਂ ਲਿਆ ਗਿਆ, ਇਸ ਨੂੰ ਮੌਕਾ ਨਹੀਂ ਦਿੱਤਾ ਗਿਆ, ਇਸ ਦਾ ਤਾਂ ਕੰਮ ਬਣ ਗਿਆ ਹੈ।

ਸ੍ਰੀ ਧਰਮ ਦਾਸ ਨੇ ਇਸ ਰਮਜ਼ ਨੂੰ ਸਮਝ ਕੇ ਸਿਰ ਨਿਵਾ ਲਿਆ ਕਬੀਰ ਨੇ ਫੇਰ ਫੁਰਮਾਇਆ—'ਸਮਝਾਉਣਾ ਬੁਝਾਉਣਾ ਵੱਡਿਆਂ ਨੂੰ ਹੁੰਦਾ ਹੈ। ਬੱਚਿਆਂ ਨੂੰ ਸਮਝਾਇਆ ਨਹੀਂ ਜਾਂਦਾ, ਸਗੋਂ ਇਹ ਇਸ਼ਾਰੇ ਪਰ ਚਲਾਏ ਜਾਂਦੇ ਹਨ। ਇਹਨਾਂ ਦੇ ਹਿਰਦੇ ਵਿਚ ਸ਼ਰਧਾ ਹੁੰਦੀ ਹੈ ਕਿ ਜੋ ਆਤਮਾ ਦਾ ਕਲਿਆਣ ਕਰ ਦਿੰਦੀ ਹੈ।' ਕਬੀਰ ਜੀ ਨੇ ਸ੍ਰੀ ਧਰਮ ਦਾਸ ਨੂੰ ਸਮਝਾਉਂਦੇ ਹੋਏ ਇਸ ਗੱਲ ਤੇ ਜ਼ੋਰ ਦਿਤਾ ਹੈ ਕਿ ਜਦ ਤੱਕ ਬੱਚਿਆਂ ਜਿਹਾ ਸਰਲ ਸੁਭਾਅ ਨਹੀਂ ਆਵੇਗਾ ਤਦ ਤਕ ਤੁਹਾਡੇ ਲਈ ਭੀ ਸੱਤ ਦੀ ਪ੍ਰਾਪਤੀ ਕਠਨ ਹੋਵੇਗੀ। ਇਸ ਲਈ ਤੁਹਾਨੂੰ ਫੇਰ ਬੱਚਾ ਬਣਾਇਆ ਜਾਵੇਗਾ ਤੇ ਬਨਣਾ ਪਵੇਗਾ। ਤੁਸੀਂ ਚਾਹੁੰਦੇ ਹੋ ਕਿ ਮੁਕਤਾ ਮੁਨੀ ਨੂੰ ਬਾਲਗ ਬਣਾ ਕੇ ਪ੍ਰਮਾਰਥ ਵਿਚ ਲਗਾਇਆ ਜਾਵੇ, ਪ੍ਰੰਤੂ ਮੈਂ ਆਪਣੀ ਖਾਸ ਤਰਕੀਬ ਨਾਲ ਤੁਹਾਨੂੰ ਬੱਚਾ ਬਣਾ ਕੇ ਮੁਕਤੀ ਮੁਨੀ ਦੇ ਦਰਜੇ ਤੇ ਲਿਆ ਕੇ ਕੁਝ ਕਰਾਂਗਾ ਵੇਖੋ ਤੁਹਾਡੀ ਅਤੇ ਮੇਰੀ ਸੋਚ ਦੇ ਨੁਕਤੇ ਵਿਚ ਜ਼ਮੀਨ ਅਤੇ ਅਸਮਾਨ ਦਾ ਫਰਕ ਹੈ ਕਿ ਨਹੀਂ ? ਫੇਰ ਹੱਸ ਕੇ ਫੁਰਮਾਉਣ ਲਗੇ—ਮਾਲੂਮ ਹੁੰਦਾ ਹੈ ਕਿ ਤੁਸੀਂ ਹੁਣ ਸਭ ਕੁਛ ਸਮਝ ਗਏ ਹੋ। ਮੁਕਤਾ ਮੁਨੀ ਦਾ ਕੰਮ ਬਣ ਗਿਆ ਹੈ ਉਸ ਦਾ ਬੇੜਾ ਬੰਨੇ ਲੱਗ ਗਿਆ ਹੈ, ਉਸ ਦਾ ਕਲਿਆਣ ਹੋ ਗਿਆ ਹੈ।

ਉਸ ਦਿਨ ਤੋਂ ਮੁਕਤਾ ਮੁਨੀ ਜੀ ਕਬੀਰ ਜੀ ਦੀ ਸੰਗਤ ਵਿਚ ਬਹਿ ਕੇ ਅੰਮ੍ਰਿਤ ਰਸ ਪੀਣ ਲਗੇ। ਉਹਨਾਂ ਦੀ ਆਤਮਕ ਉੱਨਤੀ ਇਸ ਤੇਜ਼ੀ ਨਾਲ

ਹੋਣ ਲੱਗੀ ਕਿ ਧਰਮ ਦਾਸ ਜੀ ਨੂੰ ਭੀ ਉਸ ਅਗੇ ਸਿਰ ਨਿਵਾਉਣਾ ਪਿਆ। ਆਮਨ ਦੇਵੀ ਦਾ ਮੁਕਤਾ ਮੁਨੀ ਨਾਲ ਬਹੁਤ ਸਨੇਹ ਹੋ ਗਿਆ। ਇਕ ਦਿਨ ਉਸ ਨੇ ਬਾਲ ਮੁਕਤਾ ਮੁਨੀ ਨੂੰ ਕਿਹਾ—'ਜੋ ਸਲੂਕ ਮਾਤਾ ਆਪਣੇ ਬੱਚਿਆਂ ਨਾਲ ਕਰਦੀ ਹੈ। ਉਹ ਕਬੀਰ ਜੀ ਆਪਣੇ ਚੇਲਿਆਂ ਨਾਲ ਕਰਦੇ ਹਨ।' ਮੁਕਤਾ ਮੁਨੀ ਜੀ ਇਹ ਸੁਣ ਕੇ ਬੜੇ ਖੁਸ਼ ਹੋਏ ਅਤੇ ਕਬੀਰ ਜੀ ਪਾਸ ਬੇਨਤੀ ਕੀਤੀ ਕਿ 'ਮਹਾਰਾਜ! ਮੇਰੀ ਕਲਿਆਣ ਲਈ ਕੁਛ ਉਪਦੇਸ਼ ਕੀਤਾ ਕਰੋ।' ਕਬੀਰ ਜੀ ਨੇ ਫੁਰਮਾਇਆ—'ਬੇਟਾ! ਹਿਰਦੇ ਵਿਚ ਰਾਮ ਨਾਮ ਵਸਾਓ ਅਤੇ ਨੇਕੀ ਦੇ ਰਸਤੇ ਤੇ ਚਲੋ ਤਾਂ ਕਿਸੇ ਹੋਰ ਉਪਦੇਸ਼ ਦੀ ਲੋੜ ਹੀ ਕੋਈ ਨਹੀਂ ਰਹਿ ਜਾਂਦੀ। ਕਬੀਰ ਜੀ ਨੇ ਉਸ ਦੀ ਆਤਮਕ ਸ਼ੁਧੀ ਤੇ ਸ਼ਾਂਤੀ ਲਈ ਕੁਛ ਸ਼ਬਦਾਂ ਦਾ ਉਚਾਰਨ ਭੀ ਕੀਤਾ ਹੈ। ਫੁਰਮਾਉਂਦੇ ਹਨ—

ਸੰਤ ਸਰਨ ਚਿਤ ਜਗ ਹਿਤਕਾਰੀ॥
ਸੰਤ ਦਯਾ ਮਏ ਜਗਤ ਭਿਖਾਰੀ॥
ਤਰਲ ਸੁਭਾਉ ਸੰਤ ਜਨ ਰੰਜਨ॥
ਦੁਖ ਖੰਜਨ ਤਿਰੇ ਦੋਸ ਵਿਭੰਜਨ॥
ਗੁਰਵੇ ਗੁਰੂ ਕੀ ਆਸਾ ਰਾਖੋ॥
ਗੁਰੂ ਕਾ ਨਾਮ ਨਿਰੰਤਰ ਭਾਖੋ॥
ਗੁਰੂ ਕਾ ਨਾਮ ਗੁਰੂ ਕਾ ਰੂਪ॥
ਜੋ ਕੋਈ ਲਏ ਸੋ ਪਰਮ ਅਨੂਪ॥
ਜਾ ਪਰ ਕ੍ਰਿਪਾ ਦ੍ਰਿਸਟੀ ਗੁਰ ਕਰੇ॥
ਛਿਨ ਮੇਂ ਜਗਤ ਦੋਸ ਸਭ ਹਰੇ॥
ਮਨ ਮਲੀਨ ਮੁਕਤੀ ਦਿਲਾਵੇ॥
ਜੀਉ ਨਿਰਮਲ ਸਤ ਪਦ ਪੁਚਾਵੇ॥
ਜੀਉ ਹਿਰਦੇ ਜਬ ਆਨ ਬਰਾਜੇ॥
ਅਨਹਦ ਧੁਨੀ ਮਨ ਅੰਤਰ ਗਾਜੇ॥

# ਨੇਕੀ ਦਾ ਬਦਲਾ ਨੇਕੀ

ਇਕ ਦਿਨ ਕਬੀਰ ਜੀ ਦੀ ਸੰਗਤ ਵਿਚ ਨੇਕੀ ਦੀ ਚਰਚਾ ਚਲ ਰਹੀ ਸੀ। ਸ੍ਰੀ ਧਰਮ ਦਾਸ ਨੇ ਕਿਹਾ—'ਮਹਾਰਾਜ ! ਤੁਸੀਂ ਫੁਰਮਾਉਂਦੇ ਹੋ ਕਿ ਗੈਰਾਂ ਨਾਲ ਨੇਕੀ ਕਰਨਾ ਆਪਣੇ ਨਾਲ ਨੇਕੀ ਕਰਨਾ ਹੈ। ਕੀ ਇਹੋ ਕਰਮ ਜੋਗ ਦਾ ਆਦਰਸ਼ ਹੈ।'

ਕਬੀਰ ਜੀ ਨੇ ਕਿਹਾ—'ਬੇਸ਼ਕ ਇਹ ਆਦਰਸ਼ ਜੋਗ ਹੈ। ਨੇਕੀ ਦਾ ਫਲ ਹਮੇਸ਼ਾਂ ਨੇਕੀ ਦੇ ਰੂਪ ਵਿਚ ਹੀ ਮਿਲਦਾ ਹੈ।'

ਇਸ ਪਰ ਮੁਕਤਾ ਮੁਨੀ ਨੇ ਬੇਨਤੀ ਕੀਤੀ ਕਿ ਮਹਾਰਾਜ ਇਸ ਸੱਚਾਈ ਨੂੰ ਕੋਈ ਮਿਸਾਲ ਦੇ ਕੇ ਸਮਝਾਉ। ਕਬੀਰ ਜੀ ਨੇ ਫੁਰਮਾਇਆ—'ਹੱਛਾ ਸੁਣੋ ! ਇਹ ਅਫਰੀਕਾ ਦੀ ਗੱਲ ਹੈ। ਜਿਸ ਦੇ ਜੰਗਲਾਂ ਵਿਚ ਸ਼ੇਰ ਭਾਰੀ ਗਿਣਤੀ ਵਿਚ ਹੁੰਦੇ ਹਨ। ਜਦੋਂ ਦੀ ਗੱਲ ਹੈ, ਉਦੋਂ ਉਸ ਦੇਸ ਵਿਚ ਅਮੀਰ ਆਦਮੀਆਂ ਪਾਸ ਬਹੁਤ ਸਾਰੇ ਗੁਲਾਮ ਹੁੰਦੇ ਸਨ। ਇਕ ਪਾਸ ੧੦-੧੦, ੨੦-੨੦ ਤੇ ਇਸ ਤੋਂ ਭੀ ਵਧ। ਇਹਨਾਂ ਗੁਲਾਮਾਂ ਦੀ ਹਾਲਤ ਡੰਗਰਾਂ ਨਾਲੋਂ ਕਿਸੇ ਤਰ੍ਹਾਂ ਭੀ ਚੰਗੀ ਨਹੀਂ ਸੀ ਹੁੰਦੀ। ਡੰਗਰਾਂ ਵਾਂਗ ਹੀ ਉਹਨਾਂ ਤੋਂ ਕੰਮ ਲਿਆ ਜਾਂਦਾ ਸੀ ਤੇ ਡੰਗਰਾਂ ਵਾਂਗ ਹੀ ਖਾਣ ਨੂੰ ਦਿੱਤਾ ਜਾਂਦਾ ਸੀ। ਰਤਾ ਕੁ ਗਲਤੀ ਬਦਲੇ ਮਾਲਕ ਉਹਨਾਂ ਦੇ ਚਮੜੇ ਉਧੇੜ ਦਿੱਤਾ ਕਰਦਾ ਸੀ। ਦੁਖੀ ਹੋ ਕੇ ਜੇਕਰ ਕੋਈ ਗੁਲਾਮ ਭੱਜ ਨਿਕਲਦਾ ਅਤੇ ਫੇਰ ਫੜਿਆ ਜਾਂਦਾ ਤਾਂ ਉਸ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਜਾਂਦਾ ਸੀ। ਉਸ ਨੂੰ ਜੰਗਲ ਵਿਚ ਬੰਨ੍ਹ ਕੇ ਸੁੱਟ ਦਿਤਾ ਜਾਂਦਾ ਅਤੇ ਸ਼ੇਰ ਆ ਕੇ ਉਸ ਨੂੰ ਖਾ ਜਾਇਆ ਕਰਦਾ ਸੀ। ਕਦੇ ਵੀ ਕੋਈ ਗੁਲਾਮ, ਜੋ ਇਸ ਤਰ੍ਹਾਂ ਦੀ ਸਜ਼ਾ ਦੇ ਕੇ ਜੰਗਲ ਵਿਚ ਸੁਟਿਆ ਜਾਂਦਾ। ਇਸ ਤਰ੍ਹਾਂ ਨਾਲ ਸ਼ੇਰ ਦਾ ਖਾਜਾ ਬਨਣ ਤੋਂ ਨਹੀਂ ਸੀ ਬਚਿਆ।

ਇਕ ਵਾਰ ਦੀ ਗੱਲ ਹੈ ਕਿ ਗੇਰੋ ਨਾਂ ਦਾ ਇਕ ਗੁਲਾਮ ਆਪਣੇ ਮਾਲਕ ਦੇ ਅਤਿਆਚਾਰਾਂ ਤੋਂ ਛੁਟਕਾਰਾ ਹਾਸਲ ਕਰਨ ਲਈ ਭੱਜ ਨਿਕਲਿਆ ਅਤੇ

ਦੂਜੇ ਰਾਜ ਵਲ ਦੌੜਿਆ। ਰਸਤੇ ਵਿਚ ਇਕ ਭਿਆਨਕ ਜੰਗਲ ਪੈਂਦਾ ਸੀ। ਜਦ ਉਹ ਉਸ ਜੰਗਲ ਵਿਚ ਦੀ ਲੰਘ ਰਿਹਾ ਸੀ ਤਾਂ ਉਸ ਨੇ ਇਕ ਸ਼ੇਰ ਨੂੰ ਇਕ ਰੁਖ ਹੇਠਾਂ ਪਏ ਤੜਪਦੇ ਦੇਖਿਆ। ਗੋਰੋ ਨੂੰ ਉਸ ਪਰ ਤਰਸ ਆ ਗਿਆ। ਸ਼ੇਰ ਉਸ ਵੱਲ ਇਸ ਤਰ੍ਹਾਂ ਦੇਖ ਰਿਹਾ ਸੀ ਕਿ ਜਿਸ ਤਰ੍ਹਾਂ ਬਿੱਲੀ ਬਣ ਕੇ ਰਹਿਮ ਦੀ ਭਿਖਿਆ ਮੰਗ ਰਿਹਾ ਹੋਵੇ। ਗੋਰੋ ਨਿਧੜਕ ਹੋ ਕੇ ਉਸ ਦੇ ਕੋਲ ਚਲਿਆ ਗਿਆ। ਉਸ ਨੇ ਵੇਖਿਆ ਸ਼ੇਰ ਦੇ ਅਗਲੇ ਦੋਹਾਂ ਪੰਜਿਆਂ ਵਿਚ ਵਡੇ ਵਡੇ ਕੰਡੇ ਖੁਭੇ ਹੋਏ ਸਨ, ਜਿਨ੍ਹਾਂ ਕਰਕੇ ਉਹ ਤੁਰਨ ਯੋਗ ਨਹੀਂ ਸੀ ਰਿਹਾ ਤੇ ਪੀੜ ਨਾਲ ਉਸਦੀ ਜਾਨ ਨਿਕਲ ਰਹੀ ਸੀ, ਗੋਰੋ ਨੇ ਆਪਣੇ ਸਿਰ ਦੀ ਪਗੜੀ ਲਾਹ ਕੇ ਓਸ ਨਾਲ ਸ਼ੇਰ ਦੇ ਪੰਜੇ ਸਾਫ ਕੀਤੇ ਅਤੇ ਫੇਰ ਵਾਰੀ ਵਾਰੀ ਦੋਹਾਂ ਹੀ ਪੰਜਿਆਂ ਵਿਚੋਂ ਸਾਰੇ ਕੰਡੇ ਕੱਢ ਦਿਤੇ। ਕੰਡੇ ਨਿਕਲਣ ਨਾਲ ਨਾ-ਕੇਵਲ ਸ਼ੇਰ ਦੀ ਪੀੜ ਹੀ ਹਟ ਗਈ ਸਗੋਂ ਉਹ ਤੁਰਨ ਜੋਗਾ ਭੀ ਹੋ ਗਿਆ। ਉਸਨੇ ਗੋਰੋ ਵੱਲ ਧੰਨਵਾਦ ਭਰੀਆਂ ਨਜ਼ਰਾਂ ਨਾਲ ਦੇਖਿਆ ਅਤੇ ਜੰਗਲ ਵਿਚ ਇਕ ਪਾਸੇ ਵੱਲ ਚਲਿਆ ਗਿਆ।

ਗੋਰੋ ਸ਼ੇਰ ਨਾਲ ਨੇਕੀ ਕਰਕੇ ਜੰਗਲ ਪਾਰ ਕਰਕੇ ਦੂਜੇ ਰਾਜ ਵਲ ਤੁਰ ਪਿਆ। ਪ੍ਰਭੂ ਮਾਲਕ ਬਹੁਤ ਸਾਰੇ ਗੁਲਾਮਾਂ ਨੂੰ ਨਾਲ ਲੈ ਕੇ ਉਸ ਦਾ ਪਿੱਛਾ ਕਰਦਾ ਹੋਇਆ। ਉਥੇ ਪੁਜ ਗਿਆ ਅਤੇ ਉਸ ਨੂੰ ਫੜ ਲਿਆ। ਥੋੜ੍ਹੀ ਜਿਹੀ ਪੁੱਛ ਪ੍ਰਤੀਤ ਦੇ ਪਿਛੋਂ ਉਸ ਨੂੰ ਮੌਤ ਦੀ ਸਜ਼ਾ ਦੇ ਕੇ ਉਸ ਥਾਂ ਹੀ ਸੁੱਟ ਦਿਤਾ ਗਿਆ ਕਿ ਜਿਥੇ ਸ਼ੇਰ ਦੇ ਖਾਣ ਲਈ ਇਸ ਤਰ੍ਹਾਂ ਦੇ ਹੋਰ ਬਦਨਸੀਬ ਲੋਕਾਂ ਨੂੰ ਸੁਟਿਆ ਜਾਂਦਾ ਸੀ। ਉਸ ਨੂੰ ਸੁਟਣ ਪਿਛੋਂ ਉਸ ਦਾ ਮਾਲਕ ਹੋਰ ਗੁਲਾਮਾਂ ਨੂੰ ਲੈ ਕੇ ਪਿਛੇ ਮੁੜ ਗਿਆ। ਕਿਉਂਕਿ ਉਸ ਨੂੰ ਸੁਪਨੇ ਵਿਚ ਭੀ ਖਿਆਲ ਨਹੀਂ ਸੀ ਕਿ ਇਹ ਹੁਣ ਸ਼ੇਰ ਦਾ ਸ਼ਿਕਾਰ ਹੋਣੋਂ ਬੱਚ ਸਕਦਾ ਹੈ। ਕਿਉਂਕਿ ਪਹਿਲਾਂ ਇਸ ਤਰ੍ਹਾਂ ਕਦੇ ਬੱਚਿਆ ਕੋਈ ਨਹੀਂ ਸੀ।

ਉਹੋ ਸ਼ੇਰ ਜਿਸ ਦੇ ਪੈਰਾਂ ਵਿਚੋਂ ਗੋਰੋ ਨੇ ਕੰਡੇ ਕੱਢੇ ਸਨ। ਗਰਜਦਾ ਹੋਇਆ ਉਥੇ ਪੁੱਜ ਗਿਆ। ਕੰਡਿਆਂ ਦੇ ਕਾਰਨ ਉਹ ਪਿਛਲੇ ਦੋ ਦਿਨਾਂ ਤੋਂ ਕੋਈ

ਸ਼ਿਕਾਰ ਨਹੀਂ ਸੀ ਕਰ ਸਕਿਆ ਅਤੇ ਭੁੱਖ ਨਾਲ ਉਸ ਦੀ ਜਾਨ ਨਿਕਲ ਰਹੀ ਸੀ। ਉਹ ਕਾਹਲੀ ਨਾਲ ਗੋਰੋ ਦਾ ਸ਼ਿਕਾਰ ਕਰਨ ਲਈ ਅਗੇ ਵਧਿਆ। ਪ੍ਰੰਤੂ ਉਸ ਦੇ ਉਹ ਪੰਜੇ ਉਸ ਆਦਮੀ ਪਰ ਵਾਰ ਕਿਸ ਤਰ੍ਹਾਂ ਕਰ ਸਕਦੇ ਸਨ ਕਿ ਜਿਨ੍ਹਾਂ ਵਿਚੋਂ ਉਹ ਕੁਝ ਹੀ ਸਮਾਂ ਪਹਿਲਾਂ ਕੰਡੇ ਕੱਢ ਕੇ ਗਿਆ ਸੀ। ਸ਼ੇਰ ਨੇ ਜਿਉਂ ਹੀ ਉਪਕਾਰ ਕਰਨ ਵਾਲੇ ਆਦਮੀ ਨੂੰ ਪਛਾਣਿਆ। ਮਰਨ ਵਾਲੇ ਦੀ ਥਾਂ ਜਿਵਾਉਣ ਵਾਲੇ ਦਾ ਕੰਮ ਸ਼ੁਰੂ ਕਰ ਰਿਹਾ ਸੀ। ਵਿਚਾਰਾ ਗੋਰੋ ਰੱਸੀਆਂ ਨਾਲ ਬੱਝਾ ਬੇ-ਵੱਸ ਪਿਆ ਮੌਤ ਦੀ ਉਡੀਕ ਕਰ ਰਿਹਾ ਸੀ। ਪ੍ਰੰਤੂ ਉਸ ਦਾ ਇਹ ਮਿੱਤ੍ਰ ਸ਼ੇਰ ਉਸ ਲਈ ਨਵੀਂ ਜ਼ਿੰਦਗੀ ਦਾ ਸੁਨੇਹਾ ਲੈ ਕੇ ਆਇਆ। ਉਸ ਨੇ ਆਪਣੇ ਦੰਦਾਂ ਤੇ ਪੰਜਿਆਂ ਦੀ ਸਹਾਇਤਾ ਨਾਲ ਉਹ ਰੱਸੀਆਂ ਕੱਟ ਦਿਤੀਆਂ ਕਿ ਜਿਨ੍ਹਾਂ ਵਿਚ ਉਸ ਦਾ ਉਪਕਾਰੀ ਜਕੜਿਆ ਹੋਇਆ ਸੀ। ਗੋਰੋ ਜਦ ਇਹਨਾਂ ਬੰਧਨਾਂ ਤੋਂ ਅਜ਼ਾਦ ਹੋ ਗਿਆ ਤਾਂ ਸ਼ੇਰ ਇਸ ਤਰ੍ਹਾਂ ਆਪਣਾ ਸਿਰ ਉਸ ਦੀ ਗੋਦੀ ਵਿਚ ਰੱਖ ਕੇ ਬੈਠ ਗਿਆ ਕਿ ਜਿਸ ਤਰ੍ਹਾਂ ਅਤੀ ਨਿਕਟਵਰਤੀ ਸਨੇਹੀ ਦਾ ਜੱਫੀ ਪਾ ਕੇ ਸਵਾਗਤ ਕਰੀਦਾ ਹੈ। ਗੋਰੋ ਨੇ ਭੀ ਪਛਾਣ ਲਿਆ ਕਿ ਇਹ ਸ਼ੇਰ ਉਹੋ ਹੀ ਹੈ ਕਿ ਜਿਸ ਦੇ ਪੈਰਾਂ ਦੇ ਕੰਡੇ ਕੱਢ ਕੇ ਉਹ ਗਿਆ ਸੀ। ਉਸ ਨੇ ਸਮਝ ਲਿਆ ਇਹ ਦੁਸ਼ਮਣ ਨਹੀਂ ਦੋਸਤ ਹੈ ਅਤੇ ਉਸ ਨੂੰ ਪਿਆਰ ਕਰਨ ਲੱਗ ਪਿਆ। ਫੇਰ ਸ਼ੇਰ ਉੱਠ ਖੜਾ ਹੋਇਆ ਅਤੇ ਗੋਰੋ ਦੇ ਚੋਲੇ ਦਾ ਪੱਲਾ ਫੜ ਕੇ ਉਸ ਨੂੰ ਉਠਾਇਆ ਅਤੇ ਬੈਠ ਕੇ ਆਪਣੀ ਪਿੱਠ ਪਰ ਬੈਠਣ ਲਈ ਖਿਚਿਆ। ਰਮਜ਼ ਸਮਝ ਕੇ ਗੋਰੋ ਭੀ ਪਿੱਠ ਪਰ ਬੈਠ ਗਿਆ ਅਤੇ ਉਹ ਉਸ ਨੂੰ ਜੰਗਲ ਦੇ ਪਾਰ ਲੈ ਗਿਆ ਅਤੇ ਉਸ ਰਾਜ ਦੀਆਂ ਹੱਦਾਂ ਟਪਾ ਆਇਆ ਕਿ ਜਿਸ ਵਿਚ ਉਸ ਗਰੀਬ ਦਾ ਅਤਿਆਚਾਰੀ ਮਾਲਕ ਰਹਿੰਦਾ ਸੀ।

ਕਬੀਰ ਜੀ ਨੇ ਮੁਕਤਾ ਮੁਨੀ ਨੂੰ ਇਹ ਸਾਖੀ ਸੁਣਾ ਕੇ ਫੁਰਮਾਇਆ— 'ਭਗਤ ਜਨਾ! ਵੇਖ ਨੇਕੀ ਨੂੰ ਖੂੰ-ਖਾਰ ਜਾਨਵਰ ਵੀ ਨਹੀਂ ਭੁੱਲਦੇ ਅਤੇ ਉਸ ਦਾ ਬਦਲਾ ਜ਼ਰੂਰ ਦਿੰਦੇ ਹਨ। ਇਸ ਲਈ ਇਹ ਸਮਝ ਲਓ ਕਿ ਕਿਸੇ ਨਾਲ

ਭੀ ਨੇਕੀ ਕਦੇ ਅਕਾਰਥ ਨਹੀਂ ਜਾਂਦੀ ਅਤੇ ਓਹਦਾ ਫਲ ਜ਼ਰੂਰ ਮਿਲ ਹੀ ਜਾਂਦਾ ਹੈ। ਕਦੇ ਨੇੜੇ ਅਤੇ ਕਦੇ ਦੂਰ। ਕੀਤੀ ਹੋਈ ਨੇਕੀ ਮਨੁੱਖ ਨੂੰ ਬਿਪਤਾ ਵੇਲੇ ਬਹੁੜਦੀ ਹੈ ਅਤੇ ਬਿਪਤਾ ਦੇ ਸਾਰੇ ਸੰਗਲ ਕੱਟ ਦਿੰਦੀ ਹੈ।'

*ਨੇਕੀ ਕੀਤੀ ਕਭੀ ਭੀ, ਨਹੀਂ ਅਕਾਰਥ ਜਾਇ ॥*
*ਕਰ ਕਬੀਰਾ ਨੇਕੀਆਂ ਤੇ ਮਿਠਾ ਫਲ ਖਾਇ ॥*

ਇਹ ਸਾਖੀ ਕਬੀਰ ਜੀ ਨੇ ਮੁਕਤਾ ਮੁਨੀ ਅਤੇ ਉਸ ਦੇ ਨਾਲ ਹੋਰ ਸਾਰੀ ਸੰਗਤ ਤੇ ਨੇਕੀ ਦਾ ਪ੍ਰਭਾਵ ਪਾਉਣ ਲਈ ਸੁਣਾਈ ਸੀ। ਜਿਸਦਾ ਬੜਾ ਅਸਰ ਪਿਆ ਅਤੇ ਮੁਕਤਾ ਮੁਨੀ ਤੇ ਹੋਰ ਭਗਤ ਜਨ ਨੇਕੀ ਦੀਆਂ ਮੂਰਤੀਆਂ ਬਣੀਆਂ ਹੋਈਆਂ ਨਜ਼ਰ ਆਉਣ ਲੱਗੀਆਂ।

ਸ੍ਰੀ ਧਰਮ ਦਾਸ ਜੀ ਨੇ ਕਿਹਾ—'ਮਹਾਰਾਜ! ਤੁਸਾਂ ਨੇਕੀ ਅਤੇ ਉਸ ਦੇ ਫਲ ਦੀ ਬੜੀ ਸੁੰਦਰ ਮਿਸਾਲ ਦਿਤੀ ਹੈ। ਕ੍ਰਿਪਾ ਕਰਕੇ ਇਸ ਤਰ੍ਹਾਂ ਦੀ ਕੋਈ ਹੋਰ ਮਿਸਾਲ ਭੀ ਦਿਓ! ਕੋਈ ਹੋਰ ਸਾਖੀ ਇਸੇ ਤਰ੍ਹਾਂ ਦੀ ਸੁਣਾਓ। ਜਿਸ ਨਾਲ ਆਤਮਾ ਨੂੰ ਸ਼ਾਂਤੀ ਮਿਲੇ ਅਤੇ ਨੇਕੀ ਤੇ ਪਰਉਪਕਾਰ ਲਈ ਹੋਰ ਰੋਸ਼ਨੀ ਪ੍ਰਾਪਤ ਹੋਵੇ।' ਕਬੀਰ ਜੀ ਨੇ ਫੁਰਮਾਇਆ—'ਲਓ ਫੇਰ ਮੈਂ ਤੁਹਾਨੂੰ ਇਕ ਆਪ ਬੀਤੀ ਹੀ ਸੁਣਾ ਦਿੰਦਾ ਹਾਂ। ਰਤਾ ਧਿਆਨ ਨਾਲ ਸੁਣੋ ਅਤੇ ਸਮਝ ਲਓ ਕਿ ਨੇਕੀ ਦਾ ਇਕ ਕਿਣਕਾ ਮਾਤਰ ਵੀ ਖਾਲੀ ਨਹੀਂ ਜਾਂਦਾ।'

## ਸੰਤਾਂ ਨੂੰ ਭੋਜਨ ਤੇ ਉਸ ਦਾ ਫਲ

ਸੁਣੋ ਭਗਤ ਜਨੋ—ਇਹ ਉਸ ਸਮੇਂ ਦੀ ਗੱਲ ਹੈ ਕਿ ਜਦੋਂ ਹਾਲਾਂ ਮੇਰਾ ਵਿਆਹ ਨਹੀਂ ਸੀ ਹੋਇਆ ਅਤੇ ਮੈਂ ਤੇ ਪਿਤਾ ਜੀ ਰਲ ਕੇ ਖੱਡੀ ਦਾ ਕੰਮ ਕਰਿਆ ਕਰਦੇ ਸਾਂ। ਅਸੀਂ ਬੜੀ ਮਿਹਨਤ ਨਾਲ ਰੇਸ਼ਮ ਦੇ ਧਾਗਿਆਂ ਨਾਲ ਕਪੜੇ ਦਾ ਇਕ ਸੁੰਦਰ ਥਾਨ ਉਣਿਆ। ਉਸ ਦਿਨ ਘਰ ਵਿੱਚ ਆਟਾ ਵਾਟਾ ਸਭ ਕੁਝ ਮੁਕਿਆ ਹੋਇਆ ਸੀ। ਮਾਤਾ ਜੀ ਨੇ ਆ ਕੇ ਕਿਹਾ—'ਇਹ ਥਾਨ ਬਜ਼ਾਰ ਲੈ ਜਾਓ ਤੇ ਰੁਪੈ ਵੱਟ ਕੇ ਘਰ ਦੀ ਵਰਤੋਂ ਦੀਆਂ ਕੁਝ ਹੋਰ ਚੀਜ਼ਾਂ

ਤੇ ਆਟਾ ਦਾਲਾਂ ਤੇ ਘਿਉ ਆਦਿ ਲੈ ਆਓ ।'

ਕਬੀਰ ਜੀ ਨੇ ਦੱਸਿਆ ਕਿ ਮਾਤਾ ਪਿਤਾ ਦੇ ਹੁਕਮ ਦੀ ਪਾਲਣਾ ਕਰਦਾ ਹੋਇਆ ਮੈਂ ਥਾਨ ਲੈ ਕੇ ਬਾਜ਼ਾਰ ਗਿਆ । ਕਪੜਾ ਇਕ ਸੇਠ ਨੂੰ ਬੜਾ ਪਸੰਦ ਆਇਆ ਤੇ ਉਸ ਨੇ ਉਸੇ ਵੇਲੇ ਵੀਹ ਰੁਪੈ ਦੇ ਕੇ ਖਰੀਦ ਲਿਆ । ਰੁਪੈ ਮੇਰੀ ਆਸ ਤੋਂ ਵੱਧ ਵੱਟੇ ਗਏ ਸਨ, ਇਸ ਲਈ ਮੈਂ ਬੜਾ ਖੁਸ਼ ਹੋਇਆ ਤੇ ਆਟਾ, ਦਾਲਾਂ, ਘਿਉ ਤੇ ਕੁਛ ਹੋਰ ਲਟਾ-ਪਟਾ ਖਰੀਦ ਕੇ ਇਕ ਰੇਹੜੀ ਕਿਰਾਏ ਪਰ ਲੈ ਕੇ ਉਸ ਪਰ ਰਖਿਆ ਤੇ ਘਰ ਵੱਲ ਤੁਰ ਪਿਆ । ਹਾਲਾਂ ਮੈਂ ਬਾਜ਼ਾਰ ਵਿਚੋਂ ਨਿਕਲਿਆ ਹੀ ਸਾਂ ਕਿ ਕਈ ਸੰਤ ਬੋਹੜ ਦੇ ਇਕ ਦਰਖਤ ਹੇਠਾਂ ਉਦਾਸ ਉਦਾਸ ਬੈਠੇ ਹੋਏ ਨਜ਼ਰ ਆਏ । ਮੈਂ ਉਹਨਾਂ ਦੇ ਪਾਸ ਪੁੱਜ ਕੇ ਉਹਨਾਂ ਦੀ ਉਦਾਸੀ ਦਾ ਕਾਰਨ ਪੁਛਿਆ ਤਾਂ ਉਹਨਾਂ ਵਿਚੋਂ ਇਕ ਨੂਰਾਨੀ ਚੇਹਰੇ ਤੇ ਚਿੱਟੀ ਦੁਧ ਦਾਹੜੀ ਵਾਲਾ ਸੰਤ ਬੋਲਿਆ—'ਭਗਤਾ ! ਸੰਤਾਂ ਦੀ ਇਹ ਸੰਗਤ ਦੋ ਦਿਨਾਂ ਤੋਂ ਭੁੱਖੀ ਹੈ ।'

ਕਬੀਰ ਜੀ ਨੇ ਦੱਸਿਆ—'ਉਸ ਨੂਰਾਨੀ ਚੇਹਰੇ ਵਾਲੇ ਮਹਾਤਮਾ ਦੀ ਇਹ ਗੱਲ ਸੁਣ ਕੇ ਮੈਂ ਸੋਚਾਂ ਵਿਚ ਪੈ ਗਿਆ, ਪ੍ਰੰਤੂ ਝੱਟ ਹੀ ਇਹ ਸਮਝ ਲਿਆ ਕਿ ਇਸ ਤੋਂ ਚੰਗਾ ਸੌਦਾ ਹੋਰ ਕੀ ਹੋ ਸਕਦਾ ਹੈ ? ਮੈਂ ਰੇਹੜੀ ਦਾ ਸਾਰਾ ਸਾਮਾਨ ਉਥੇ ਹੀ ਉਤਾਰ ਲਿਆ ਤੇ ਰੇਹੜੀ ਵਾਲੇ ਦੇ ਪੈਸੇ ਦੇ ਕੇ ਉਸ ਨੂੰ ਤੋਰ ਕੇ ਸੰਤਾਂ ਦੀ ਸੇਵਾ ਵਿਚ ਰੁਝ ਗਿਆ । ਲੰਗਰ ਤਿਆਰ ਹੋਇਆ ਅਤੇ ਸੰਤਾਂ ਨੇ ਬੜੇ ਪ੍ਰੇਮ ਨਾਲ ਛਕਿਆ । ਬਾਕੀ ਦਾ ਰਾਸ਼ਨ ਪਾਣੀ ਉਹਨਾਂ ਨੇ ਦੂਸਰੇ ਦਿਨ ਵਾਸਤੇ ਰੱਖ ਲਿਆ । ਮੈਂ ਇਸ ਸਮੇਂ ਪ੍ਰੇਮ ਦੇ ਨਸ਼ੇ ਵਿਚ ਇਤਨਾ ਗੜੂੰਦ ਹੋਇਆ ਸਾਂ ਕਿ ਜਿਤਨੇ ਪੈਸੇ ਬਾਕੀ ਬਚੇ ਸਨ ਉਹ ਵੀ ਸੰਤਾਂ ਨੂੰ ਦਿਤੇ ਤੇ ਆਪ ਤੁਰ ਪਿਆ ।'

ਕਬੀਰ ਜੀ ਇਥੇ ਪੁੱਜ ਕੇ ਥੋੜ੍ਹਾ ਜਿਹਾ ਹੱਸੇ ਅਤੇ ਫੇਰ ਉਹਨਾਂ ਨੇ ਇਸ ਤੋਂ ਅੱਗੇ ਦਾ ਹਾਲ ਇਸ ਤਰ੍ਹਾਂ ਸੁਨਾਉਣਾ ਸ਼ੁਰੂ ਕੀਤਾ—

'ਮੈਂ ਇਹ ਸਭ ਕੁਝ ਸੰਤਾਂ ਦੀ ਭੇਟ ਕਰਕੇ ਫੁਲਿਆ ਨਹੀਂ ਸਾਂ ਸਮਾਉਂਦਾ

ਪ੍ਰੰਤੂ ਘਰ ਦੀ ਯਾਦ ਨੇ ਮੇਰੀ ਇਹ ਸਾਰੀ ਖੁਸ਼ੀ ਕਿਰਕਿਰੀ ਕਰ ਦਿੱਤੀ। ਮੈਂ ਸੋਚਿਆ ਹੁਣ ਕੀ ਲੈ ਕੇ ਘਰ ਜਾਵਾਂ ਤੇ ਕਿਸ ਤਰ੍ਹਾਂ ਜਾਵਾਂ। ਰਾਤ ਅੱਧੀ ਦੇ ਲਗਪਗ ਜਾ ਚੁੱਕੀ ਸੀ। ਮੈਂ ਕੁਝ ਦੂਰ ਆ ਕੇ ਇਕ ਪਿੱਪਲ ਦੇ ਥੜ੍ਹੇ ਪਰ ਬੈਠ ਗਿਆ ਤੇ ਸੋਚਣ ਲੱਗਾ ਕਿ ਹੁਣ ਕੀ ਕਰਾਂ? ਆਖਰ ਇਹ ਹੀ ਫੈਸਲਾ ਆਪਣੇ ਮਨ ਨਾਲ ਕੀਤਾ ਕਿ ਰਾਤ ਘਰ ਨਹੀਂ ਜਾਣਾ ਚਾਹੀਦਾ ਅਤੇ ਏਥੇ ਹੀ ਸੌਂ ਰਹਿਣਾ ਚਾਹੀਦਾ ਹੈ ਮਨ ਦੇ ਇਸ ਫੈਸਲੇ ਅਨੁਸਾਰ ਮੈਂ ਚਾਦਰ ਥੜ੍ਹੇ ਤੇ ਵਿਛਾ ਕੇ ਉਥੇ ਹੀ ਸੌਂ ਗਿਆ ਤੇ ਸੌਂਦਿਆਂ ਹੀ ਮੈਨੂੰ ਗਹਿਰੀ ਨੀਂਦ ਆ ਗਈ।'

ਇਥੇ ਪੁੱਜ ਕੇ ਕਬੀਰ ਜੀ ਕੁਝ ਰੁਕ ਗਏ। ਮੁਕਤਾ ਮੁਨੀ ਜੀ ਸਵਾਦ ਵਿਚ ਗੜੂੰਦ ਹੋਏ ਹੋਏ ਸਨ। ਉਹਨਾਂ ਉਤਾਵਲੇ ਜਿਹੇ ਹੋ ਕੇ ਪੁਛਿਆ—'ਫੇਰ ਕੀ ਹੋਇਆ ਗੁਰਦੇਵ ?'

ਤੇ ਕਬੀਰ ਜੀ ਨੇ ਇਸ ਤੋਂ ਅਗੇ ਇਸ ਤਰ੍ਹਾਂ ਦੱਸਣਾ ਸ਼ੁਰੂ ਕੀਤਾ, ਫੁਰਮਾਇਆ—

'ਨੀਂਦਰ ਵਿਚ ਮੈਂ ਬੜੇ ਬੜੇ ਸੁਖਦਾਇਕ ਸੁਪਨੇ ਵੇਖ ਰਿਹਾ ਸੀ ਕਿ ਅਚਾਨਕ ਕਿਸੇ ਨੇ ਮੈਨੂੰ ਹਲੂਣ ਕੇ ਜਗਾ ਦਿਤਾ ਮੈਂ ਅੱਖਾਂ ਖੋਲ੍ਹ ਕੇ ਵੇਖਿਆ—ਮੇਰਾ ਪਿਤਾ ਮੈਨੂੰ ਉਠਾਲ ਕੇ ਬਿਠਾਉਂਦਾ ਹੋਇਆ ਹੱਸ ਰਿਹਾ ਸੀ। ਮੈਂ ਕੁਝ ਵੀ ਬੋਲ ਨਹੀਂ ਸਕਿਆ। ਸੋਚ ਰਿਹਾ ਸਾਂ ਕਿ ਜਵਾਬ ਦੇਵਾਂ ਉਹਨਾਂ ਨੂੰ, ਪ੍ਰੰਤੂ ਉਹ ਬੋਲੇ—'ਕਬੀਰ ਇਤਨਾ ਵਧੇਰੇ ਸਾਮਾਨ ਲੈ ਕੇ ਕਿਥੋਂ ਭੇਜ ਦਿਤਾ ਹੈ ?'

ਮੈਂ ਸਮਝਿਆ ਕਿ ਪਿਤਾ ਜੀ ਗੁੱਸੇ ਵਿਚ ਇਸ ਤਰ੍ਹਾਂ ਆਖ ਰਹੇ ਹਨ ਪ੍ਰੰਤੂ ਉਹਨਾਂ ਦੇ ਮੂੰਹ ਤੇ ਕੁਝ ਇਸ ਤਰ੍ਹਾਂ ਦਾ ਖੇੜਾ ਸੀ ਕਿ ਗੁੱਸੇ ਦਾ ਨਾਮ ਨਿਸ਼ਾਨ ਵੀ ਉਸ ਵਿਚ ਨਹੀਂ ਸੀ ਹੋ ਸਕਦਾ। ਉਹ ਆਖਣ ਲੱਗੇ—'ਕਾਕਾ ਕਬੀਰ! ਗੱਡੀ ਵਾਲਾ ਤਾਂ ਆਟਾ, ਘਿਉ, ਦਾਲਾਂ ਤੇ ਕਿਤਨਾ ਹੀ ਕੁਝ ਹੋਰ ਉਤਾਰ ਕੇ ਆਥਣ ਵੇਲੇ ਹੀ ਚਲਿਆ ਗਿਆ ਸੀ ਤੇ ਕਹਿ ਗਿਆ ਸੀ ਕਿ ਸੇਠ ਜੀ ਨੇ ਤੈਨੂੰ ਰੋਕ ਲਿਆ ਹੈ ਤੇ ਛੇਤੀ ਹੀ ਆ ਜਾਵੇਗਾ ਪਰ ਤੂੰ ਏਥੇ ਆ ਕੇ ਕਿਉਂ

ਸੌਂ ਗਿਆ ਏਂ ?'

ਪਿਤਾ ਜੀ ਦੀਆਂ ਇਹਨਾਂ ਗੱਲਾਂ ਦਾ ਉੱਤਰ ਕੁਝ ਵੀ ਨਾ ਦੇ ਕੇ ਮੈਂ ਕਿਹਾ— 'ਨੀਂਦ ਆ ਗਈ ਸੀ, ਚਲੋ ਚੱਲਦੇ ਹਾਂ।' ਇਹ ਕਹਿ ਕੇ ਮੈਂ ਪਿਤਾ ਜੀ ਦੇ ਨਾਲ ਘਰ ਵਲ ਤੁਰ ਪਿਆ। ਮੈਂ ਇਸ ਸਮੇਂ ਇਹ ਸੋਚ ਰਿਹਾ ਸਾਂ ਕਿ ਆਖਰ ਇਹ ਗੱਲ ਕੀ ਹੈ, ਘਰ ਇਹ ਸਾਮਾਨ ਕਿਸ ਨੇ ਭੇਜ ਦਿੱਤਾ ? ਘਰ ਜਾ ਕੇ ਇਹ ਵੇਖ ਕੇ ਤਾਂ ਮੇਰੀ ਹੈਰਾਨੀ ਦੀ ਕੋਈ ਵੀ ਹੱਦ ਨਹੀਂ ਰਹਿ ਗਈ ਕਿ ਜਿਤਨਾ ਰਾਸ਼ਨ ਮੈਂ ਸੰਤਾਂ ਦੀ ਸੇਵਾ ਵਿਚ ਦੇ ਕੇ ਆਇਆ ਸਾਂ, ਉਸ ਨਾਲੋਂ ਚਾਰ ਗੁਣਾਂ ਤੋਂ ਭੀ ਵੱਧ ਘਰ ਪੁੱਜ ਚੁਕਿਆ ਸੀ। ਮੇਰਾ ਸਿਰ ਮੇਰੇ ਰਾਮ ਜੀ ਦੇ ਚਰਨਾਂ ਦਾ ਧਿਆਨ ਧਰ ਕੇ ਉਹਨਾਂ ਪਰ ਆਪਣੇ ਆਪ ਝੁਕ ਗਿਆ। ਮੇਰਾ ਇਸ ਗੱਲ ਪਰ ਨਿਸਚਾ ਪੱਕਾ ਹੋ ਗਿਆ ਕਿ ਨੇਕੀ ਦਾ ਮਿੱਠਾ ਫਲ ਜ਼ਰੂਰ ਮਿਲਦਾ ਹੈ ਅਤੇ ਇਹ ਫਲ ਦੇਣ ਲਈ ਕਈ ਵਾਰ ਮੇਰੇ ਰਾਮ ਜੀ ਨੂੰ ਆਪ ਆਉਣਾ ਪੈਂਦਾ ਹੈ।

ਕਬੀਰ ਜੀ ਤੋਂ ਇਹ ਭੇਦ ਦੀ ਗੱਲ ਸੁਣ ਕੇ ਸ੍ਰੀ ਧਰਮ ਦਾਸ ਜੀ, ਮੁਕਤਾ ਮੁਨੀ ਜੀ ਤੇ ਹੋਰ ਸੰਗਤ ਹੈਰਾਨ ਰਹਿ ਗਈ। ਕਿਉਂਕਿ ਇਹ ਭੇਦ ਕਬੀਰ ਜੀ ਨੇ ਪਹਿਲੀ ਵਾਰ ਹੀ ਖੋਹਲਿਆ ਸੀ।

ਮੁਕਤਾ ਮੁਨੀ ਕਿਹਾ—'ਮਹਾਰਾਜ ! ਤੁਸੀਂ ਧੰਨ ਹੋ, ਤੁਹਾਡੀਆਂ ਗੱਲਾਂ ਵਿਚ ਦਿਲ ਬੜਾ ਲਗਦਾ ਹੈ। ਕੀ ਇਸ ਨੇਕੀ ਸਬੰਧੀ ਕੋਈ ਹੋਰ ਗੱਲ ਸੁਣਾ ਕੇ ਨਿਹਾਲ ਨਹੀਂ ਕਰੋਗੇ ?' ਕਬੀਰ ਜੀ ਨੇ ਹੱਸ ਕੇ ਫੁਰਮਾਇਆ—'ਕਿਉਂ ਨਹੀਂ ਮੈਂ ਤੁਹਾਨੂੰ ਅੱਜ ਰਾਜਸਥਾਨ ਦੇ ਇਕ ਰਾਜੇ ਦੀ ਨੇਕੀ ਤੇ ਉਸ ਦੇ ਫਲ ਦੀ ਸਾਖੀ ਵੀ ਸੁਣਾਉਂਦਾ ਹਾਂ' ਉਹਨਾਂ ਨੇ ਉਹ ਸਾਖੀ ਇਸ ਤਰ੍ਹਾਂ ਸੁਣਾਉਣੀ ਸ਼ੁਰੂ ਕਰ ਦਿਤੀ।

# ਰਾਜਾ ਮੇਘ ਸਿੰਘ ਦੀ ਸਾਖੀ

'ਮੇਘ ਸਿੰਘ ਰਾਜਾ ਨੇ ਪਾਇਆ ਏਕ ਗਵਾਚਾ ਬਾਲਾ।
ਪ੍ਰੇਮ ਸਾਥ ਖੂਬ ਥਾ ਉਸਨੇ, ਉਸ ਬਾਲਕ ਕੋ ਪਾਲਾ।
ਕੁਛ ਗੜਬੜ ਹੋਈ ਬਾਲਕ ਬਾਲਗ ਹੋ ਕੇ ਵਹਾਂ ਸੇ ਭਾਗਾ।
ਕਹੇ ਕਬੀਰ ਨੇਕੀ ਸੇ ਆਖਰ, ਰਾਜ ਭਾਗ ਥਾ ਜਾਗਾ।'

ਕਬੀਰ ਜੀ ਨੇ ਦਸਿਆ ਮਾਰਵਾੜ ਦੇ ਲਾਗੇ ਮੇਘਪੁਰੀ ਨਾਮ ਦੀ ਇੱਕ ਛੋਟੀ ਜਿਹੀ ਰਿਆਸਤ ਤੇ ਮੇਘ ਸਿੰਘ ਨਾਂ ਦਾ ਰਾਜਾ ਰਾਜ ਕਰਦਾ ਸੀ। ਇੱਕ ਦਿਨ ਉਹ ਸ਼ਿਕਾਰ ਨੂੰ ਗਿਆ ਤਾਂ ਝਾੜੀਆਂ ਵਿਚ ਇਕ ਥੋੜ੍ਹੇ ਜਿਹੇ ਮਹੀਨਿਆਂ ਦਾ ਇਕ ਬਾਲ ਰੋਂਦਾ ਵੇਖਿਆ। ਬੱਚੇ ਦੀ ਪੁਸ਼ਾਕ ਬੜੀ ਸੁੰਦਰ ਸੀ ਅਤੇ ਉਸ ਦੇ ਗਲ ਵਿਚ ਸੋਨੇ ਦਾ ਇਕ ਵੱਡਾ ਸਾਰਾ ਤਵੀਤ ਪਿਆ ਹੋਇਆ ਸੀ। ਰਾਜਾ ਮੇਘ ਸਿੰਘ ਉਸ ਬੱਚੇ ਨੂੰ ਚੁੱਕ ਕੇ ਆਪਣੇ ਮਹੱਲਾਂ ਵਿਚ ਲੈ ਗਿਆ ਅਤੇ ਰਾਜਕੁਮਾਰਾਂ ਵਾਂਗ ਉਸ ਦੀ ਪਾਲਣਾ ਹੋਣ ਲੱਗੀ। ਦੋ ਸਾਲ ਮਗਰੋਂ ਉਸ ਰਾਜੇ ਦੇ ਘਰ ਇਕ ਰਾਜਕੁਮਾਰੀ ਨੇ ਜਨਮ ਲਿਆ। ਉਹ ਚੰਦ ਵਰਗੀ ਸੋਹਣੀ ਸੀ। ਫੇਰ ਦੋਹਾਂ ਬੱਚਿਆਂ ਦੀ ਇਕੱਠੀ ਪਾਲਣਾ ਹੋਣ ਲੱਗੀ। ਦੋਹਾਂ ਦੀ ਪੜ੍ਹਾਈ ਲਿਖਾਈ ਦਾ ਕੰਮ ਵੀ ਇਕੱਠਾ ਹੀ ਹੋਣ ਲੱਗਾ। ਰਾਜਕੁਮਾਰੀ ਦਾ ਨਾਮ ਸਰੂਪ ਕੁਮਾਰੀ ਸੀ ਅਤੇ ਉਸ ਮੁੰਡੇ ਦਾ ਨਾਮ ਰਾਜੇ ਤੇ ਰਾਣੀ ਨੇ ਬਹਾਦੁਰ ਸਿੰਘ ਰਖ ਦਿਤਾ ਸੀ। ਸੋਲ੍ਹਾਂ ਸਾਲ ਬੀਤ ਗਏ। ਬਹਾਦੁਰ ਸਿੰਘ ਅਤੇ ਸਰੂਪ ਕੁਮਾਰੀ ਦਾ ਆਪਸ ਵਿਚ ਬੜਾ ਪਿਆਰ ਹੋ ਗਿਆ। ਰਾਣੀ ਚਾਹੁੰਦੀ ਸੀ ਕਿ ਦੋਹਾਂ ਦਾ ਆਪਸ ਵਿਚ ਵਿਆਹ ਕਰ ਦਿਤਾ ਜਾਵੇ, ਪ੍ਰੰਤੂ ਰਾਜੇ ਨੇ ਇਕ ਗਵਾਂਢੀ ਰਿਆਸਤ ਦੇ ਰਾਜੇ ਨਾਲ ਸਰੂਪ ਕੁਮਾਰੀ ਦਾ ਵਿਆਹ ਕਰਨ ਦਾ ਵਚਨ ਦਿੱਤਾ ਹੋਇਆ ਸੀ ਇਸ ਗੱਲ ਦਾ ਰਾਜੇ ਤੋਂ ਬਿਨਾਂ ਕਿਸੇ ਨੂੰ ਭੀ ਪਤਾ ਨਹੀਂ ਸੀ। ਫੇਰ ਜਦੋਂ ਰਾਜੇ ਨੂੰ ਬਹਾਦੁਰ ਸਿੰਘ ਅਤੇ ਸਰੂਪ ਕੁਮਾਰੀ ਦੇ ਪ੍ਰੇਮ ਦਾ ਪਤਾ ਲੱਗਾ ਤਾਂ ਉਸਨੇ ਬਹਾਦੁਰ ਸਿੰਘ ਨੂੰ ਸੱਦ ਕੇ ਕਿਹਾ— 'ਬੇਟਾ! ਸਰੂਪ ਕੁਮਾਰੀ ਤੇਰੀ ਭੈਣ ਹੈ ਉਸ ਨੂੰ ਭਰਾਵਾਂ ਜਿਹਾ ਪਿਆਰ ਦਿਆ

ਕਰ । ਉਸ ਦਾ ਵਿਆਹ ਮੈਂ ਇਕ ਹੋਰ ਥਾਂ ਕਰ ਰਿਹਾ ਹਾਂ ।'

ਸੁਣ ਕੇ ਬਹਾਦੁਰ ਸਿੰਘ ਉਦਾਸ ਹੋ ਗਿਆ ਉਸਨੇ ਕਿਹਾ—'ਪਿਤਾ ਜੀ ! ਮੈਂ ਸਰੂਪ ਕੁਮਾਰੀ ਨੂੰ ਹੋਰ ਤਰ੍ਹਾਂ ਦਾ ਪਿਆਰ ਕਰਦਾ ਹਾਂ, ਪ੍ਰੰਤੂ ਤੁਹਾਡੇ ਹੁਕਮ ਦੀ ਪਾਲਣਾ ਭੀ ਜ਼ਰੂਰੀ ਹੈ । ਇਸ ਲਈ ਤੁਸੀਂ ਹੁਣ ਮੈਨੂੰ ਇਥੋਂ ਜਾਣ ਦੀ ਹੀ ਆਗਿਆ ਦਿਓ ।'

ਰਾਜੇ ਨੇ ਸੋਚਿਆ ਕਿ ਬਹਾਦੁਰ ਸਿੰਘ ਦੀ ਗੱਲ ਗਲਤ ਨਹੀਂ ਹੈ । ਫੇਰ ਹੁਣ ਇਹ ਜਵਾਨ ਭੀ ਹੈ । ਇਸ ਲਈ ਇਸ ਨੂੰ ਦੁਨੀਆਂ ਦੀ ਹਵਾ ਭੀ ਲਗਣੀ ਚਾਹੀਦੀ ਹੈ । ਉਸ ਨੇ ਉਸ ਨੂੰ ਜਾਣ ਦੀ ਆਗਿਆ ਦੇ ਦਿੱਤੀ ਅਤੇ ਜਾਣ ਤੋਂ ਪਹਿਲਾਂ ਖਰਚ ਲਈ ਇਕ ਸੌ ਮੋਹਰਾਂ ਅਤੇ ਉਹ ਤਵੀਤ ਭੀ ਦੇ ਦਿੱਤਾ ਕਿ ਜੋ ਜੰਗਲ ਵਿਚ ਉਸ ਦੇ ਮਿਲਣ ਸਮੇਂ ਗਲ ਵਿਚ ਪਿਆ ਹੋਇਆ ਸੀ। ਰਾਜਾ ਮੇਘ ਸਿੰਘ ਦਾ ਪਿਤਾ ਜੇਹਾ ਵਰਤਾਵਾ ਵੇਖ ਕੇ ਬਹਾਦੁਰ ਸਿੰਘ ਨੂੰ ਹੋਰ ਭੀ ਖੁਸ਼ੀ ਹੋਈ ਅਤੇ ਉਹ ਰਾਣੀ ਅਤੇ ਰਾਜਕੁਮਾਰੀ ਸਰੂਪ ਕੁਮਾਰੀ ਨੂੰ ਮਿਲੇ ਬਿਨਾਂ ਹੀ ਉਸ ਸ਼ਹਿਰ ਤੇ ਰਾਜ ਵਿਚੋਂ ਨਿਕਲ ਗਿਆ ।

ਬਹਾਦੁਰ ਸਿੰਘ ਦੇ ਚਲੇ ਜਾਣ ਦੇ ਛੇਤੀ ਹੀ ਪਿਛੋਂ ਰਾਜਾ ਮੇਘ ਸਿੰਘ ਦੇ ਬੁਰੇ ਦਿਨ ਆ ਗਏ । ਇਕ ਵੱਡੀ ਰਿਆਸਤ ਭੀਮ ਗੜ੍ਹ ਦੇ ਰਾਜੇ ਨੇ ਮੇਘ ਸਿੰਘ ਪੁਰ ਚੜ੍ਹਾਈ ਕਰ ਦਿੱਤੀ ਅਤੇ ਉਹ ਰਾਜਾ ਭੀ ਹਮਲਾਵਰ ਨਾਲ ਮਿਲ ਗਿਆ ਕਿ ਜਿਸ ਨਾਲ ਰਾਜਾ ਮੇਘ ਸਿੰਘ ਨੇ ਆਪਣੀ ਲਾਡਲੀ ਰਾਜਕੁਮਾਰੀ ਦਾ ਵਿਆਹ ਕਰਨ ਦਾ ਵਚਨ ਦਿਤਾ ਹੋਇਆ ਸੀ। ਮੇਘ ਸਿੰਘ ਨੇ ਹਮਲਾਵਰ ਦਾ ਬੜੀ ਬਹਾਦੁਰੀ ਨਾਲ ਮੁਕਾਬਲਾ ਕੀਤਾ ਅਤੇ ਰਾਜਕੁਮਾਰੀ ਦੇ ਉਸ ਮੰਗੇਤਰ ਦੀ ਬੇ-ਵਫਾਈ ਤੇ ਵਿਸਾਹਘਾਤ ਦੀ ਸਜ਼ਾ ਦੇਣ ਲਈ ਪਹਿਲੀ ਹੀ ਝੜਪ ਵਿਚ ਉਸ ਦਾ ਸਿਰ ਉਤਾਰ ਲਿਆ, ਪ੍ਰੰਤੂ ਵੈਰੀ ਦੀ ਤਾਕਤ ਬਹੁਤ ਵਧੇਰੇ ਹੋਣ ਕਰਕੇ ਆਖਰਕਾਰ ਉਹ ਲੜਾਈ ਹਾਰ ਗਿਆ ਤੇ ਰਾਣੀ ਤੇ ਰਾਜਕੁਮਾਰੀ ਸਮੇਤ ਕੈਦੀ ਬਣ ਗਿਆ । ਰਾਜਾ ਭੀਮ ਸਿੰਘ ਉਹਨਾਂ ਤਿੰਨਾਂ ਨੂੰ ਕੈਦ ਕਰਕੇ ਭੀਮ ਗੜ੍ਹ ਲੈ ਗਿਆ । ਕੁਝ ਦਿਨ ਕਿਲ੍ਹੇ ਵਿਚ ਕੈਦ ਰਖਿਆ ਅਤੇ ਫੇਰ ਤਿੰਨਾਂ

ਨੂੰ ਕਤਲ ਕਰਨ ਦਾ ਹੁਕਮ ਦੇ ਦਿੱਤਾ ।

ਰਾਜਾ ਭੀਮ ਸਿੰਘ ਉਸ ਦੀ ਰਾਣੀ ਤੇ ਰਾਜਕੁਮਾਰੀ ਨੂੰ ਕਿਲ੍ਹੇ ਵਿਚੋਂ ਕੱਢ ਕੇ ਕਤਲਗਾਹ ਵਿਚ ਲਿਆਂਦਾ ਗਿਆ। ਜਲਾਦ ਤਿੰਨਾਂ ਦੇ ਸਿਰ ਉਤਾਰਨ ਲਈ ਤਲਵਾਰਾਂ ਸੂਤ ਕੇ ਖੜੇ ਹੋ ਗਏ। ਹੁਣ ਆਖਰੀ ਹੁਕਮ ਪ੍ਰਾਪਤ ਕਰਨ ਲਈ ਰਾਜਾ ਭੀਮ ਸਿੰਘ ਦੀ ਉਡੀਕ ਕੀਤੀ ਜਾਣ ਲੱਗੀ ਸੀ । ਰਾਜੇ ਦਾ ਹਾਥੀ ਕਤਲਗਾਹ ਦੇ ਪਾਸ ਆ ਕੇ ਬੈਠਿਆ ਅਤੇ ਰਾਜਾ ਆਪਣੇ ਰਾਜਕੁਮਾਰ ਸਮੇਤ ਕਤਲਗਾਹ ਵਿਚ ਆਣ ਪੁਜਿਆ ਇਸ ਸਮੇਂ ਕੁਦਰਤ ਦਾ ਇਕ ਚਮਤਕਾਰਾ ਵੇਖਿਆ ਗਿਆ । ਰਾਜਾ ਭੀਮ ਸਿੰਘ ਜਲਾਦਾਂ ਨੂੰ ਤਲਵਾਰ ਚਲਾਉਣ ਲਈ ਇਸ਼ਾਰਾ ਕਰਨ ਹੀ ਵਾਲਾ ਸੀ ਕਿ ਰਾਜਕੁਮਾਰ ਨੇ 'ਇਹ ਕਤਲ ਨਹੀਂ ਹੋ ਸਕਦੇ ਪਿਤਾ ਜੀ' ਕਹਿ ਕੇ ਉਸ ਦਾ ਹੱਥ ਫੜ ਲਿਆ 'ਇਹੋ ਹੀ ਤਾਂ ਹਨ ਮੇਰੇ ਪ੍ਰਾਣ ਦਾਤਾ।' ਉਸ ਨੇ ਜ਼ੋਰ ਨਾਲ ਚੀਕ ਕੇ ਰਾਜਾ ਭੀਮ ਸਿੰਘ ਨੂੰ ਕਿਹਾ।

ਰਾਜਾ ਭੀਮ ਸਿੰਘ ਰੁਕ ਗਿਆ । ਰਾਜਕੁਮਾਰ ਨੇ ਦੌੜ ਕੇ ਕੈਦੀ ਰਾਜਾ ਮੇਘ ਸਿੰਘ ਨੂੰ ਜੱਫੀ ਪਾਈ ਅਤੇ ਵੇਖਦੇ ਹੀ ਵੇਖਦੇ ਉਸ ਦੀਆਂ ਹੱਥ ਕੜੀਆਂ ਤੇ ਬੇੜੀਆਂ ਆਪਣੇ ਹੱਥਾਂ ਨਾਲ ਖੋਲ੍ਹ ਦਿਤੀਆਂ । ਫੇਰ ਉਸ ਨੇ ਰਾਣੀ ਨੂੰ ਮੁਕਤ ਕੀਤਾ ਅਤੇ ਫੇਰ ਰਾਜਕੁਮਾਰੀ ਸਰੂਪ ਕੁਮਾਰੀ ਨੂੰ। ਉਹ ਆਪਣੇ ਮੁਕਤੀ ਦਾਤੇ ਦੇ ਰੂਪ ਵਿਚ ਉਸ ਬਹਾਦੁਰ ਸਿੰਘ ਨੂੰ ਵੇਖ ਕੇ ਬੇਹੱਦ ਹੈਰਾਨ ਅਤੇ ਉਸ ਤੋਂ ਭੀ ਵੱਧ ਖੁਸ਼ ਹੋਏ ।

ਜਲਾਦ ਇਸ਼ਾਰਾ ਪਾ ਕੇ ਚਲੇ ਗਏ । ਬਹਾਦੁਰ ਸਿੰਘ ਨੇ ਆਪਣੇ ਪਿਤਾ ਭੀਮ ਸਿੰਘ ਨੂੰ ਰਾਜਾ ਮੇਘ ਸਿੰਘ ਅਤੇ ਉਸ ਦੇ ਪ੍ਵਾਰ ਦੀ ਨੇਕੀ ਦੀ ਸਾਰੀ ਕਹਾਣੀ ਸੁਣਾਈ ਕਿ ਕਿਸ ਤਰ੍ਹਾਂ ਉਹਨਾਂ ਨੇ ਉਸ ਦੀ ਪਾਲਣਾ ਕੀਤੀ ਅਤੇ ਫਿਰ ਕਿਸ ਤਰ੍ਹਾਂ ਮੋਹਰਾਂ ਦੇ ਕੇ ਵਿਦਾ ਕੀਤਾ ।

ਫੇਰ ਰਾਜਾ ਮੇਘ ਸਿੰਘ ਨੂੰ ਦਸਿਆ ਕਿ ਉਸ ਤਵੀਤ ਵਿਚੋਂ ਇਕ ਚਿੱਠੀ ਨਿਕਲੀ ਸੀ, ਜਿਸ ਨੂੰ ਪੜ੍ਹ ਕੇ ਉਸ ਨੂੰ ਆਪਣੇ ਭੀਮ ਗੜ੍ਹ ਦੇ ਰਾਜ ਕੁਮਾਰ ਹੋਣ ਦਾ ਪਤਾ ਲੱਗਾ । ਪਿਤਾ ਜੀ ਮੈਨੂੰ ਜੋਤਸ਼ੀਆਂ ਦੇ ਕਹਿਣ ਤੇ ਜੰਗਲ

ਵਿਚ ਛੱਡ ਆਏ ਸਨ, ਜਿਨ੍ਹਾਂ ਦੱਸਿਆ ਕਿ ਪਿਤਾ-ਪੁੱਤਰ ਦਾ ਮਿਲਾਪ ੧੬ ਸਾਲਾਂ ਪਿਛੋਂ ਹੋਵੇਗਾ। ਜਦ ਮੈਂ ਇਥੇ ਪੁਜਿਆ ਤਾਂ ਮੇਰਾ ਸ਼ਾਨਦਾਰ ਸਵਾਗਤ ਹੋਇਆ ਅਤੇ ਪਿਤਾ ਜੀ ਨੇ ਮੈਨੂੰ ਛਾਤੀ ਨਾਲ ਲਾ ਕੇ ਪਿਆਰ ਕੀਤਾ। ਇਹ ਭੇਦ ਖੁਲ੍ਹਣ ਪਰ ਸਾਰਿਆਂ ਨੂੰ ਖੁਸ਼ੀ ਹੋਈ। ਰਾਜੇ ਭੀਮ ਸਿੰਘ ਨੇ ਰਾਜਾ ਮੇਘ ਸਿੰਘ ਤੇ ਉਸ ਦੇ ਪ੍ਰਵਾਰ ਨੂੰ ਨਾ-ਕੇਵਲ ਅਜ਼ਾਦ ਹੀ ਕਰ ਦਿਤਾ ਸਗੋਂ ਉਹਨਾਂ ਦਾ ਰਾਜ-ਭਾਗ ਭੀ ਵਾਪਸ ਮੋੜ ਦਿਤਾ। ਕੁਝ ਦਿਨ ਉਹਨਾਂ ਨੂੰ ਆਪਣੇ ਮਹੱਲਾਂ ਵਿਚ ਰਖ ਕੇ ਰੱਜ ਕੇ ਟਹਿਲ ਸੇਵਾ ਕੀਤੀ ਅਤੇ ਫੇਰ ਬਹੁਤ ਸਾਰਾ ਧਨ ਦੌਲਤ, ਹਾਥੀ, ਘੋੜੇ ਅਤੇ ਨੌਕਰ ਚਾਕਰ ਦੇ ਕੇ ਵਿਦਾ ਕੀਤਾ।

ਇਹ ਸੀ ਨੇਕੀ ਦਾ ਫਲ ਜੋ ਰਾਜਾ ਮੇਘ ਸਿੰਘ ਨੂੰ ਮਿਲਿਆ। ਜੇਕਰ ਉਸ ਨੇ ਇਹ ਨੇਕੀ ਨਾ ਕੀਤੀ ਹੁੰਦੀ ਤਾਂ ਜ਼ਰੂਰ ਆਪਣੀ ਰਾਣੀ ਅਤੇ ਰਾਜਕੁਮਾਰੀ ਸਮੇਤ ਕਤਲ ਹੋ ਜਾਂਦਾ।

ਕਬੀਰ ਜੀ ਨੇ ਇਹ ਸਾਖੀ ਸੁਣਾ ਕੇ ਫੁਰਮਾਇਆ—'ਜਿਸ ਤਰ੍ਹਾਂ ਰਾਜਾ ਮੇਘ ਸਿੰਘ ਨੂੰ ਨੇਕੀ ਦਾ ਫਲ ਮਿਲਿਆ। ਉਸੇ ਤਰ੍ਹਾਂ ਹਰ ਨੇਕੀ ਕਰਨ ਵਾਲੇ ਨੂੰ ਜ਼ਰੂਰ ਮਿਲਦਾ ਹੈ। ਇਸ ਲਈ ਮਨੁਖ ਨੂੰ ਨੇਕੀ ਕਰਨ ਦਾ ਧਿਆਨ ਹਰ ਵੇਲੇ ਰਖਣਾ ਚਾਹੀਦਾ ਹੈ ਤੇ ਬਦੀ ਤੋਂ ਬਚ ਕੇ ਰਹਿਣਾ ਚਾਹੀਦਾ ਹੈ।'

ਜਦ ਕਬੀਰ ਜੀ ਮਹਾਂਰਾਜ ਇਹ ਸਾਖੀ ਸੁਣਾ ਚੁਕੇ ਤਾਂ ਮੁਕਤਾ ਮੁਨੀ ਨੇ ਪੁਛਿਆ—'ਮਹਾਰਾਜ! ਇਹ ਠੀਕ ਹੈ ਕਿ ਰਾਜਾ ਮੇਘ ਸਿੰਘ ਨੂੰ ਉਸ ਦੀ ਨੇਕੀ ਦਾ ਮਿੱਠਾ ਫਲ ਮਿਲ ਗਿਆ। ਉਸ ਦੀ ਰਾਣੀ ਅਤੇ ਉਸ ਦੀ ਰਾਜਕੁਮਾਰੀ ਦੀ ਜਾਨ ਵੀ ਬਚ ਗਈ ਅਤੇ ਉਹਨਾਂ ਨੂੰ ਉਹਨਾਂ ਦਾ ਖੋਹਿਆ ਹੋਇਆ ਰਾਜ-ਭਾਗ ਵੀ ਵਾਪਿਸ ਮਿਲ ਗਿਆ। ਇਹ ਆਪ ਜੀ ਨੇ ਠੀਕ ਫੁਰਮਾਇਆ ਹੈ, ਪ੍ਰੰਤੂ ਕ੍ਰਿਪਾ ਕਰਕੇ ਇਹ ਭੀ ਤਾਂ ਦਸੋ ਕਿ ਨੇਕੀ ਦੇ ਬਦਲੇ ਉਸ ਤੋਂ ਭੀ ਜਿਹੜੀ ਵੱਡੀ ਨੇਕੀ ਰਾਜ ਕੁਮਾਰ ਬਹਾਦੁਰ ਸਿੰਘ ਨੇ ਰਾਜਾ ਮੇਘ ਸਿੰਘ ਨਾਲ ਕੀਤੀ ਉਸ ਦਾ ਫਲ ਉਸ ਨੂੰ ਕੀ ਮਿਲਿਆ?'

ਕਬੀਰ ਜੀ ਇਹ ਪ੍ਰਸ਼ਨ ਸੁਣ ਕੇ ਹੱਸ ਪਏ। ਫੁਰਮਾਉਣ ਲਗੇ—'ਠੀਕ

ਹੈ ਭਗਤ ਮੁਕਤਾ ਮੁਨੀ ਇਹ ਦਸਣ ਬਿਨਾਂ ਇਹ ਸਾਖੀ ਅਪੂਰਨ ਹੈ। ਸੋ ਇਹ ਭੀ ਮੈਂ ਦੱਸ ਦਿੰਦਾ ਹਾਂ—ਇਸ ਤੋਂ ਪਹਿਲਾਂ ਇਹ ਤਾਂ ਦਸਿਆ ਹੀ ਜਾ ਚੁਕਿਆ ਹੈ ਕਿ ਬਹਾਦੁਰ ਸਿੰਘ ਰਾਜ ਕੁਮਾਰੀ ਸਰੂਪ ਕੁਮਾਰੀ ਨੂੰ ਪਿਆਰ ਕਰਦਾ ਸੀ ਅਤੇ ਉਸ ਨਾਲ ਵਿਆਹ ਕਰਾਉਣਾ ਚਾਹੁੰਦਾ ਸੀ, ਇਹ ਭੀ ਦਸਿਆ ਗਿਆ ਹੈ ਕਿ ਰਾਣੀ ਇਸ ਵਿਆਹ ਦੇ ਹੱਕ ਵਿਚ ਸੀ ਅਤੇ ਰਾਜਾ ਇਸ ਲਈ ਹੱਕ ਵਿਚ ਨਹੀਂ ਸੀ ਇਕ ਉਹ ਇਕ ਗਵਾਂਢੀ ਰਾਜੇ ਨਾਲ ਸਰੂਪ ਕੁਮਾਰੀ ਦਾ ਵਿਆਹ ਕਰਨ ਦਾ ਬਚਨ ਦੇ ਚੁਕਿਆ ਸੀ।

'ਹਾਂ ਮਹਾਰਾਜ' ਮੁਕਤਾ ਮੁਨੀ ਨੇ ਉੱਤਰ ਦਿਤਾ।

ਕਬੀਰ ਜੀ ਨੇ ਫੁਰਮਾਇਆ—'ਇਹ ਭੀ ਸੁਣ ਚੁਕੇ ਹੋ ਕਿ ਸਰੂਪ ਕੁਮਾਰੀ ਦਾ ਮੰਗੇਤਰ ਲੜਾਈ ਵਿਚ ਰਾਜਾ ਮੇਘ ਸਿੰਘ ਦੇ ਹਥੋਂ ਮਾਰਿਆ ਗਿਆ ਸੀ।'

'ਹਾਂ ਗੁਰਦੇਵ!' ਮੁਕਤਾ ਮੁਨੀ ਜੀ ਨੇ ਉੱਤਰ ਦਿੱਤਾ।

ਕਬੀਰ ਜੀ ਨੇ ਫੁਰਮਾਇਆ—ਬੱਸ ਹੁਣ ਰਾਜਾ ਮੇਘ ਸਿੰਘ ਆਪਣੇ ਵਚਨ ਤੋਂ ਅਜ਼ਾਦ ਸੀ। ਉਸ ਨੇ ਭੀਮ ਗੜ੍ਹ ਤੋਂ ਵਾਪਸ ਮੇਘ ਪੁਰੀ ਪੁਜਦੇ ਹੀ ਸਭ ਤੋਂ ਪਹਿਲਾਂ ਜਿਹੜਾ ਕੰਮ ਆਪਣੀ ਰਾਣੀ ਦੀ ਸਲਾਹ ਨਾਲ ਕੀਤਾ, ਉਹ ਇਹ ਸੀ ਕਿ ਪਰੋਹਤ ਨੂੰ ਸੱਦ ਕੇ ਉਸ ਦੇ ਹੱਥ ਰਾਜ ਕੁਮਾਰ ਬਹਾਦੁਰ ਸਿੰਘ ਲਈ ਰਾਜ ਕੁਮਾਰੀ ਸਰੂਪ ਕੁਮਾਰੀ ਦਾ ਸ਼ਗਨ ਭੇਜ ਦਿੱਤਾ। ਇਸ ਤੋਂ ਇਕ ਮਹੀਨਾ ਪਿਛੋਂ ਬਰਾਤ ਧੂਮ ਧਾਮ ਨਾਲ ਭੀਮ ਗੜ੍ਹ ਤੋਂ ਮੇਘ ਪੁਰੀ ਪੁਜੀ ਅਤੇ ਬਹਾਦੁਰ ਸਿੰਘ ਅਤੇ ਸਰੂਪ ਕੁਮਾਰੀ ਦਾ ਵਿਆਹ ਹੋ ਗਿਆ।

ਕਬੀਰ ਜੀ ਨੇ ਫੁਰਮਾਇਆ—'ਕਿਉਂ ਮੁਕਤਾ ਮੁਨੀ ਵੇਖਿਆ ਹੈ ਕਿ ਵੱਡੀ ਨੇਕੀ ਦਾ ਕਿਤਨਾ ਵੱਡਾ ਫਲ ਰਾਜ ਕੁਮਾਰ ਬਹਾਦੁਰ ਸਿੰਘ ਨੂੰ ਮਿਲਿਆ। ਉਹ ਜਿਸ ਰਾਜ ਕੁਮਾਰੀ ਸਰੂਪ ਕੁਮਾਰੀ ਨੂੰ ਹਿਰਦੇ ਤੋਂ ਪਿਆਰਦਾ ਸੀ, ਉਹ ਉਸ ਨੂੰ ਮਿਲ ਗਈ। ਦਸੋ ਉਸ ਲਈ ਇਸ ਤੋਂ ਵੱਡਾ ਨੇਕੀ ਦਾ ਫਲ ਹੋਰ ਕੀ ਹੋ ਸਕਦਾ ਸੀ ?'

ਮੁਕਤਾ ਮੁਨੀ ਜੀ, ਧਰਮ ਦਾਸ ਜੀ ਅਤੇ ਸਾਰੀ ਸੰਗਤ ਹੀ ਇਕ ਵਾਰ

ਹੀ ਬੋਲ ਉਠੀ—'ਠੀਕ ਹੈ ਮਹਾਰਾਜ ! ਇਸ ਤੋਂ ਚੰਗਾ ਅਤੇ ਮਿੱਠਾ ਫਲ ਹੋਰ ਉਸ ਰਾਜ ਕੁਮਾਰ ਨੂੰ ਨਹੀਂ ਸੀ ਮਿਲ ਸਕਦਾ ।'

ਕਬੀਰ ਜੀ ਨੇ ਫੁਰਮਾਇਆ—'ਏਸੇ ਤਰ੍ਹਾਂ ਹਰ ਪ੍ਰਾਣੀ ਨੂੰ ਨੇਕੀ ਦਾ ਮਨ ਇੱਛਤ ਫਲ ਮਿਲਦਾ ਹੈ । ਮਨ ਦੀ ਮੁਰਾਦ ਪੂਰੀ ਹੁੰਦੀ ਹੈ । ਲੋਕ ਸੁਧਰ ਜਾਂਦਾ ਹੈ ਅਤੇ ਨਾਲ ਹੀ ਪ੍ਰਲੋਕ ਭੀ ਸੁਧਰ ਜਾਂਦਾ ਹੈ । ਇਹ ਜੋ ਸੇਵਾ, ਭਗਤੀ ਅਤੇ ਨਿੰਮਰਤਾ ਆਦਿ ਹਨ ਇਹਨਾਂ ਸਾਰਿਆਂ ਦੀ ਮਾਂ ਨੇਕੀ ਹੈ । ਨੇਕੀ ਹਿਰਦੇ ਵਿਚ ਆ ਕੇ ਇਹਨਾਂ ਸਾਰੇ ਗੁਣਾਂ ਨੂੰ ਜਨਮ ਦਿੰਦੀ ਹੈ ਅਤੇ ਬੰਦੇ ਦਾ ਬੇੜਾ ਪਾਰ ਹੋ ਜਾਂਦਾ ਹੈ ।' ਠੀਕ—

*ਇਨਸਾਨ ਕੇ ਹਿਰਦੇ ਮੇਂ ਜਬ ਯਿਹ ਨੇਕੀ ਆਵੇ ।*
*ਸਭ ਅਵਗੁਣ ਯਿਹ ਵਹਾਂ ਸੇ ਭਗਾਵੇ ।*
*ਨੇਕੀ ਦਾ ਫਲ ਹਮੇਸ਼ਾਂ ਹੈ ਮੀਠਾ ।*
*ਕੌੜੀ ਹੋ... ਤੌਂ ਹੋਗਾ ਗੀਠਾ ।*
*ਜੋ ਜਹਿਰ ਸਾਂਪ ਕਾ ਭੀ ਉਡਾਏ ।*
*ਕਹਿ ਕਬੀਰ ਨੇਕੀ ਮਨ ਕੀ ਮੁਰਾਦ ਪਾਏ ।*

## ਅਗਿਆਨਤਾ ਵਿਚ ਖੁਸ਼ੀ

ਕਬੀਰ ਜੀ ਦੀ ਸੰਗਤ ਵਿਚ ਇੱਕ ਦਿਨ ਗਿਆਨ ਤੇ ਅਗਿਆਨਤਾ ਦੀ ਚਰਚਾ ਚਲ ਪਈ । ਸ੍ਰੀ ਧਰਮ ਦਾਸ ਜੀ ਨੇ ਕਿਹਾ—'ਮਹਾਰਾਜ ਜੀ ਕਈ ਲੋਕ ਕਹਿੰਦੇ ਹਨ ਕਿ ਗਿਆਨ ਨਾਲੋਂ ਅਗਿਆਨਤਾ ਵਿਚ ਵਧੇਰੇ ਖੁਸ਼ੀ ਹੁੰਦੀ ਹੈ ।' ਇਹ ਸੁਣ ਕੇ ਕਬੀਰ ਜੀ ਹੱਸ ਪਏ । ਫੁਰਮਾਉਣ ਲਗੇ—'ਅਗਿਆਨੀ ਪੁਰਸ਼ ਖੁਸ਼ ਹੁੰਦਾ ਹੈ ਕਿ ਉਸ ਨਾਲ ਉਸਦਾ ਸਵਾਮੀ ਰਾਮ ਜੀ ਖੁਸ਼ ਹੋ ਗਏ ਹਨ, ਪ੍ਰੰਤੂ ਵਾਸਤਵ ਵਿਚ ਉਹ ਆਪਣੇ ਰਾਮ ਜੀ ਦੀ ਸਦੀਵੀ ਕਰੋਪੀ ਸਹੇੜ ਲੈਂਦਾ ਹੈ । ਉਸ ਦੀ ਹਾਲਤ ਤਾਂ ਗਰੀਬ ਬੋਲੇ ਜਿਹੀ ਹੁੰਦੀ ਹੈ ।'

'ਕਿਸ ਬੋਲੇ ਜਿਹੀ ਮਹਾਰਾਜ?' ਮੁਕਤਾ ਮੁਨੀ ਤੇ ਆਮਨਾ ਦੇਵੀ ਨੇ ਇਕੱਠਾ

ਹੀ ਪ੍ਰਸ਼ਨ ਕਰ ਦਿਤਾ ।

ਕਬੀਰ ਜੀ ਨੇ ਫੁਰਮਾਇਆ—'ਆਓ ਅੱਜ ਤੁਹਾਨੂੰ ਉਸ ਬੋਲੇ ਦੀ ਸਾਖੀ ਭੀ ਸੁਣਾ ਦਈਏ ਜੋ ਕੇਵਲ ਨਾ ਸੁਨਣ ਦੇ ਕਾਰਨ ਹੀ ਭੁੱਲ ਕਰਕੇ ਭੀ ਖੁਸ਼ੀ ਹੁੰਦਾ ਸੀ, ਇਹ ਉਸ ਗਰੀਬ ਦੀ ਅਗਿਆਨਤਾ ਦੀ ਖੁਸ਼ੀ ਸੀ, ਜਿਸ ਦਾ ਸਦਕਾ ਉਸ ਦੇ ਮਿੱਤਰ ਉਸ ਤੇ ਗੁਸੇ ਹੋ ਕੇ ਉਸ ਦੇ ਦੁਸ਼ਮਣ ਬਣ ਜਾਂਦੇ ਸਨ ।'

'ਕਿਸ ਤਰ੍ਹਾਂ ਮਹਾਰਾਜ ?' ਆਮਨਾ ਦੇਵੀ ਨੇ ਪ੍ਰਸ਼ਨ ਕਰ ਦਿੱਤਾ ।

ਫੇਰ ਕਬੀਰ ਜੀ ਨੇ ਬੋਲੇ ਦੀ ਸਾਖੀ ਇਸ ਤਰ੍ਹਾਂ ਸੁਨਾਉਣੀ ਸ਼ੁਰੂ ਕੀਤੀ—

ਬਾਜ਼ਾਰ ਵਿਚ ਬਤਾਊਂ ਲੈ ਕੇ ਇਕ ਕੰਨਸੂ ਨਾਮ ਦਾ ਬੋਲਾ ਵਾਪਸ ਘਰ ਜਾ ਰਿਹਾ ਸੀ ਕਿ ਰਸਤੇ ਵਿਚ ਉਸ ਦਾ ਇਕ ਮਿੱਤਰ ਉਸਨੂੰ ਮਿਲ ਪਿਆ। ਬੜੇ ਪ੍ਰੇਮ ਨਾਲ ਪੁੱਛਣ ਲਗਾ—'ਰਾਜੀ ਤਾਂ ਹੋ ?'

ਬੋਲੇ ਨੇ ਹੱਸ ਕੇ ਕਿਹਾ—'ਇਹ ਬਤਾਊਂ ਲੈ ਕੇ ਆਇਆ ਹਾਂ।'

ਉਸ ਦਾ ਕੰਨਾਂ ਵਾਲਾ ਮਿੱਤਰ ਇਸ ਬੇ-ਤੁਕੇ ਜਵਾਬ ਨੂੰ ਸੁਣ ਕੇ ਬੜਾ ਪ੍ਰੇਸ਼ਾਨ ਹੋਇਆ ਅਤੇ ਫੇਰ ਪੁਛਣ ਲਗਾ—'ਕੰਨਸੂ ! ਘਰ ਬਾਲ ਬੱਚਾ ਤਾਂ ਰਾਜੀ ਹੈ ?'

ਬੋਲੇ ਨੇ ਹੱਸ ਕੇ ਕਿਹਾ—'ਇਹਨਾਂ ਦਾ ਭੜਥਾ ਬਣਾ ਕੇ ਖਾਵਾਂਗਾ।'

ਕੰਨਾਂ ਵਾਲੇ ਮਿੱਤਰ ਨੇ ਪੂਰੇ ਜ਼ੋਰ ਨਾਲ ਪੁਛਿਆ—'ਮਿੱਤਰਾ ! ਮੈਂ ਇਹ ਨਹੀਂ ਪੁੱਛਦਾ, ਸਗੋਂ ਇਹ ਪੁੱਛਦਾ ਹਾਂ ਕਿ ਘਰ ਵਿਚ ਵਹੁਟੀ ਪੁੱਤਰ ਤੇ ਧੀਆਂ ਰਾਜ਼ੀ ਹਨ ?'

ਭਾਵੇਂ ਮਿੱਤਰ ਨੇ ਇਹ ਪ੍ਰਸ਼ਨ ਬੋਲੇ ਦੇ ਕੰਨਾਂ ਪਾਸ ਮੂੰਹ ਲੈ ਜਾ ਕੇ ਬੜੀ ਉੱਚੀ ਅਵਾਜ਼ ਵਿਚ ਕੀਤਾ ਸੀ, ਪ੍ਰੰਤੂ ਗਰੀਬ ਦੇ ਪੱਲੇ ਫੇਰ ਵੀ ਕੁਝ ਨਾ ਪਿਆ। ਉਸ ਨੇ ਸਮਝਿਆ ਕਿ ਪ੍ਰਸ਼ਨ ਇਹਨਾਂ ਬਤਾਊਆਂ ਬਾਰੇ ਹੀ ਹੋਵੇਗਾ ਅਤੇ ਇਸ ਦਾ ਢੁਕਵਾਂ ਉੱਤਰ ਸੋਚ ਕੇ ਬੋਲਿਆ—'ਭਾਈ ! ਪਹਿਲਾਂ ਅੱਗ ਵਿਚ ਭੁੰਨਾਂਗਾ, ਫੇਰ ਮਿਰਚਾਂ ਤੇ ਮਸਾਲੇ ਲਵਾਂਗਾ ਅਤੇ ਘਿਉ ਵਿਚ ਤੜਕ ਕੇ ਖਾ ਜਾਵਾਂਗਾ ।'

ਕੰਨਾਂ ਵਾਲਾ ਮਿੱਤਰ ਉਸ ਦੀਆਂ ਇਹਨਾਂ ਬੇ-ਤੁਕੀਆਂ ਗੱਲਾਂ ਪਰ ਗੁੱਸੇ ਹੋ ਕੇ ਆਪਣੇ ਰਾਹ ਪਿਆ, ਪ੍ਰੰਤੂ ਅਗਿਆਨਤਾ ਦੇ ਕਾਰਨ ਗਰੀਬ ਬੋਲਾ ਇਹ ਸਮਝ ਕੇ ਸੰਤੁਸ਼ਟ ਤੇ ਖੁਸ਼ ਸੀ ਕਿ ਉਸ ਨੇ ਆਪਣੇ ਮਿੱਤਰ ਦੀਆਂ ਗੱਲਾਂ ਦੇ ਬੜੇ ਠੀਕ ਠੀਕ ਉੱਤਰ ਦਿਤੇ ਹਨ।'

ਕਬੀਰ ਜੀ ਨੇ ਕੰਨਸੂ ਬੋਲੇ ਦੀ ਇਹ ਸਾਖੀ ਸੁਣਾ ਕੇ ਫੁਰਮਾਇਆ ਕਿ ਇਸ ਗਰੀਬ ਨੇ ਏਸੇ ਅਗਿਆਨਤਾ ਦੇ ਕਾਰਨ ਆਪਣੇ ਇਕ ਹੋਰ ਮਿੱਤਰ ਨੂੰ ਆਪਣਾ ਵੈਰੀ ਬਣਾ ਲਿਆ, ਪ੍ਰੰਤੂ ਦਿਲ ਵਿਚ ਇਹੋ ਸਮਝਦਾ ਰਿਹਾ ਕਿ ਉਹ ਉਸ ਮਿੱਤਰ ਨੂੰ ਬੜਾ ਖੁਸ਼ ਕਰਕੇ ਆਇਆ ਹੈ।

'ਉਹ ਕਿਸ ਤਰ੍ਹਾਂ ਮਹਾਰਾਜ ?' ਆਮਨਾ ਦੇਵੀ ਨੇ ਪੁਛਿਆ।

ਕਬੀਰ ਜੀ ਨੇ ਫੁਰਮਾਇਆ—'ਇਸ ਵਾਰ ਇਸ ਬੋਲੇ ਕੰਨਸੂ ਦਾ ਇਕ ਮਿੱਤਰ ਭਗਤ ਦਾਸ ਬੜਾ ਬਿਮਾਰ ਹੋ ਗਿਆ ਅਤੇ ਖਬਰ ਮਿਲਣ ਪਰ ਉਹ ਉਸ ਦੀ ਖਬਰ ਲੈਣ ਲਈ ਉਸ ਦੇ ਘਰ ਪੁੱਜ ਗਿਆ। ਉਸ ਨੂੰ ਕਿਸ ਤਰ੍ਹਾਂ ਦੇ ਪ੍ਰਸ਼ਨ ਕਰਦੇ ਹਨ ਅਤੇ ਉੱਤਰ ਕੀ ਮਿਲਣੇ ਹਨ, ਇਹ ਗੱਲ ਉਸ ਨੇ ਰਸਤੇ ਵਿਚ ਹੀ ਸੋਚ ਵਿਚਾਰ ਕਰ ਲਈ ਸੀ। ਬੀਮਾਰ ਭਗਤ ਦਾਸ ਦੇ ਪਾਸ ਬੈਠਦੇ ਹੀ ਉਹ ਪੁੱਛਣ ਲਗਾ—'ਮੈਂ ਤੁਹਾਡੀ ਬੀਮਾਰੀ ਦੀ ਖਬਰ ਸੁਣਦਿਆਂ ਹੀ ਭੱਜਾ ਆਇਆ ਹਾਂ, ਦਸੋ ਹੁਣ ਕੁਝ ਰਾਜ਼ੀ ਹੋ ਨਾ ?'

ਭਗਤ ਦਾਸ ਨੇ ਹਮਦਰਦੀ ਦੀ ਇਹ ਗੱਲ ਸੁਣੀ, ਉਹ ਬੜਾ ਔਖਾ ਸੀ ਇਸ ਲਈ ਆਖਣ ਲੱਗਾ—'ਮਿੱਤਰਾ ! ਮਰ ਰਿਹਾ ਹਾਂ ! ਬਚਨ ਦੀ ਕੋਈ ਆਸ ਨਜ਼ਰ ਨਹੀਂ ਆਉਂਦੀ।'

ਬੋਲਾ ਕੰਨਸੂ ਖੁਸ਼ੀ ਪ੍ਰਗਟ ਕਰਦਾ ਹੋਇਆ ਬੋਲਿਆ—'ਚੰਗੀ ਗੱਲ ਹੈ ਰਾਮ ਐਸਾ ਹੀ ਕਰੇ।'

ਇਹ ਸੁਣ ਕੇ ਭਗਤ ਦਾਸ ਸੜ ਕੇ ਕੋਲੇ ਹੋ ਗਿਆ ਪ੍ਰੰਤੂ ਇਸ ਗੱਲ ਵੱਲ ਧਿਆਨ ਨਾ ਦੇ ਕੇ ਕੰਨਸੂ ਬੋਲੇ ਨੇ ਇਕ ਹੋਰ ਪ੍ਰਸ਼ਨ ਕਰ ਦਿਤਾ, ਜਿਹੜਾ ਉਸ ਨੇ ਪਹਿਲਾਂ ਹੀ ਸੋਚ ਰਖਿਆ ਸੀ। ਪੁੱਛਣ ਲੱਗਾ—'ਭਗਤ ਦਾਸ ਜੀ !

ਇਲਾਜ ਕਿਸ ਦਾ ਕਰਦੇ ਹੋ ?'

ਭਗਤ ਦਾਸ ਨੇ ਖਿੱਝ ਕੇ ਜਵਾਬ ਦਿਤਾ—'ਕਾਲ ਭਗਵਾਨ ਦਾ ਜਿਹੜਾ ਇਸ ਸਮੇਂ ਮੇਰੇ ਸਿਰ ਪਰ ਸਵਾਰ ਹੋਇਆ ਹੋਇਆ ਹੈ ਹੋਰ ਕਿਸ ਦਾ ਕਰਾਉਣਾ ਹੈ ?'

ਕੰਨਸੂ ਬੋਲੇ ਨੇ ਬੜੀ ਗੰਭੀਰਤਾ ਨਾਲ ਕਿਹਾ—'ਭਗਤ ਦਾਸ ਜੀ ! ਤੁਸੀਂ ਬੜੇ ਭਾਗਾਂ ਵਾਲੇ ਹੋ ਜਿਨ੍ਹਾਂ ਨੂੰ ਅਜੇਹਾ ਹਕੀਮ ਮਿਲਿਆ ਹੈ ਜੋ ਜਿਥੇ ਭੀ ਜਾਂਦਾ ਹੈ ਰੋਗ ਦਾ ਸਫਾਇਆ ਕਰ ਦਿੰਦਾ ਹੈ । ਬਸ ਤੁਸੀਂ ਏਸੇ ਦਾ ਇਲਾਜ ਜਾਰੀ ਰਖੋ ।'

ਭਗਤ ਦਾਸ ਦਾ ਹਿਰਦਾ ਇਹ ਬਕਵਾਸ ਸੁਣ ਕੇ ਕੋਲੇ ਹੋ ਗਿਆ ਅਤੇ ਉਸ ਨੇ ਮੂੰਹ ਦੂਜੇ ਪਾਸੇ ਫੇਰ ਲਿਆ ਤਾਂ ਜੋ ਇਸ ਫਜ਼ੂਲ ਬਕਵਾਸ ਤੋਂ ਛੁਟਕਾਰਾ ਪ੍ਰਾਪਤ ਹੋਵੇ ।

ਇਹ ਵੇਖ ਕੇ ਕੰਨਸੂ ਬੋਲਾ ਉਥੋਂ ਉੱਠ ਖੜਾ ਹੋਇਆ ਅਤੇ ਇਹ ਜਾਣ ਕੇ ਬੜੀ ਖੁਸ਼ੀ ਨਾਲ ਵਾਪਸ ਘਰ ਨੂੰ ਪਰਤਿਆ ਕਿ ਬੀਮਾਰ ਮਿੱਤਰ ਦੀ ਮਿਜ਼ਾਜ ਪੁਰਸੀ ਕਰਕੇ ਉਸ ਨੂੰ ਖੁਸ਼ ਕਰ ਆਇਆ ਹੈ ਦੂਜੇ ਪਾਸੇ ਭਗਤ ਦਾਸ ਨੇ ਆਪਣੇ ਪੁੱਤਰ ਨੂੰ ਸੱਦ ਕੇ ਕਹਿ ਦਿਤਾ ਕਿ ਇਸ ਬੋਲੇ ਨੂੰ ਮੁੜ ਕੇ ਕਦੇ ਘਰ ਨਾ ਵੜਨ ਦਿਤਾ ਜਾਵੇ ।

ਕਬੀਰ ਜੀ ਮਹਾਰਾਜ ਇਹ ਸਾਖੀ ਸੁਣਾ ਕੇ ਫੁਰਮਾਉਣ ਲਗੇ—'ਭਗਤ ਜਨੋ ! ਇਹ ਹੈ ਅਗਿਆਨੀ ਦੀ ਖੁਸ਼ੀ । ਜੋ ਹਨੇਰੇ ਵਿਚ ਟੱਕਰਾਂ ਮਾਰਦੇ ਹੋਏ ਇਹ ਸਮਝ ਕੇ ਖੁਸ਼ ਹੁੰਦੇ ਹਨ ਕਿ ਉਹ ਸਿਧੇ ਆਪਣੀ ਮੰਜਲ ਵਲ ਵਧ ਰਹੇ ਹਨ । ਪ੍ਰੰਤੂ ਆਖਰਕਾਰ ਇਕ ਖੱਡ ਵਿਚ ਡਿੱਗ ਕੇ ਜਾਨ ਗਵਾ ਬਹਿੰਦੇ ਹਨ ।'

ਕਬੀਰ ਜੀ ਨੇ ਫੁਰਮਾਇਆ—'ਭਗਤ ਜਨੋ ! ਇਹੋ ਹਾਲਤ ਹੋਰ ਅਗਿਆਨੀ ਪੁਰਸ਼ਾਂ ਦੀ ਹੁੰਦੀ ਹੈ । ਉਹ ਆਪਣੀ ਆਤਮਾ ਨੂੰ ਤਾਂ ਧੋ ਮਾਂਜ ਕੇ ਚਮਕਾ ਨਹੀਂ ਸਕਦੇ, ਸਗੋਂ ਪਾਪਾਂ ਨਾਲ ਹੋਰ ਗੰਦਲਾ ਕਰ ਲੈਂਦੇ ਹਨ ਅਤੇ ਗੰਗਾ ਜਾ ਕੇ ਤਨ ਨੂੰ ਮਲ ਮਲ ਕੇ ਧੋਣ ਨਾਲ ਇਹ ਸਮਝ ਲੈਂਦੇ ਹਨ ਕਿ ਇਸ

ਇਸ਼ਨਾਨ ਨਾਲ ਮੁਕਤੀ ਦੇ ਦਵਾਰ ਉਹਨਾਂ ਲਈ ਖੁਲ੍ਹ ਗਏ ਹਨ। ਇਹ ਜੋ ਅਗਿਆਨੀ ਪੁਰਸ਼ਾਂ ਪਰ ਸਾਨੂੰ ਤਰਸ ਆਉਂਦਾ ਹੈ। ਅਗਿਆਨ ਦਾ ਸੁਖ ਦੋ ਘੜੀਆਂ ਲਈ ਸ਼ਰਾਬੀ ਦੇ ਸੁਖ ਨਾਲ ਤੁਲਦਾ ਹੈ। ਜੋ ਆਪਣਾ ਲੋਕ ਪ੍ਰਲੋਕ ਗਵਾ ਕੇ ਆਪਣੇ ਆਪ ਨੂੰ ਨਸ਼ੇ ਦੀ ਹਾਲਤ ਵਿਚ ਸੁਖੀ ਸਮਝ ਕੇ ਖੁਸ਼ੀ ਅਨੁਭਵ ਕਰਦਾ ਹੈ ਅਤੇ ਨਸ਼ਾ ਉਤਰਨ ਪਿਛੋਂ ਪਛਤਾਉਂਦਾ ਹੈ। ਸ਼ਰਾਬੀ ਦਾ ਨਸ਼ਾ ਤਾਂ ਕੁਝ ਚਿਰ ਪਿਛੋਂ ਉਤਰ ਕੇ ਉਸ ਲਈ ਹੋਸ਼ ਪੈਦਾ ਕਰ ਦਿੰਦਾ ਹੈ, ਪ੍ਰੰਤੂ ਅਗਿਆਨੀ ਦੀ ਗਫਲਤ ਉਸ ਸਮੇਂ ਤਕ ਦੂਰ ਨਹੀਂ ਹੁੰਦੀ ਕਿ ਜਦ ਤਕ ਉਸ ਦੇ ਹਨੇਰੇ ਹਿਰਦੇ ਵਿਚ ਗਿਆਨ ਦਾ ਚਾਨਣਾ ਸੁਟਣ ਵਾਲਾ ਪੂਰਨ ਗੁਰੂ ਨਹੀਂ ਮਿਲ ਜਾਂਦਾ। ਇਸ ਲਈ ਸੰਤ ਜਨੋ! ਇਸ ਸਚਾਈ ਨੂੰ ਸਮਝੋ ਕਿ ਅਗਿਆਨੀ ਦੀ ਖੁਸ਼ੀ ਸਰਬ ਨਾਸ ਕਰਨ ਵਾਲੀ ਹੁੰਦੀ ਹੈ ਅਤੇ ਰਾਮ ਜੀ ਪਾਸ ਪ੍ਰਾਰਥਨਾ ਕਰੋ ਕਿ ਉਹ ਕਿਸੇ ਨੂੰ ਭੀ ਇਹ ਸਰਬਨਾਸੀ ਖੁਸ਼ੀ ਨਾ ਦੇਵੇ ਅਤੇ ਸਰਬੱਤ ਦਾ ਕਲਿਆਨ ਸਤ ਤੇ ਗਿਆਨ ਦਾ ਚਾਨਣਾ ਦੇ ਕੇ ਕਰੇ।'

## ਆਤਮਘਾਤੀ ਮਹਾਂ ਅਪਰਾਧੀ

*'ਆਤਮ ਘਾਤੀ ਮਹਾਂ ਅਪਰਾਧੀ, ਕਬਹੂੰ ਚੈਨ ਨਾ ਪਾਇ॥*
*ਮਹਾਂ ਕਾਇਰ ਔਰ ਮੂਰਖ ਹੋਵੇ, ਜੋ ਇਸ ਰਸਤੇ ਜਾਇ॥*
*ਕਹਿਤ ਕਬੀਰ ਸੁਨੋ ਭਈ ਸੰਤੋ ਸੀਧੇ ਮਾਰਗ ਜਾਉ॥*
*ਰਾਮ ਨਾਮ ਲਿਵ ਲਾਗੇ ਸਾਜਨ, ਤਹਿ ਮੁਕਤੀ ਕੋ ਪਾਉ॥'*

ਆਤਮਘਾਤ ਇਕ ਮਹਾਂ ਅਪਰਾਧ ਹੈ, ਜਿਹੜੀ ਆਤਮਾ ਵਾਹਿਗੁਰੂ ਦੀ ਬਖਸ਼ੀ ਹੋਈ ਦੇਹ ਦਾ ਆਤਮਘਾਤ ਕਰਦੀ ਹੈ ਉਸਨੂੰ ਕਦੇ ਵੀ ਸ਼ਾਂਤੀ ਨਸੀਬ ਨਹੀਂ ਹੁੰਦੀ ਅਤੇ ਭਟਕਦੀ ਰਹਿੰਦੀ ਹੈ। ਇਹ ਸਾਰੇ ਹੀ ਮਹਾਂ ਪੁਰਖ ਦੱਸਦੇ ਹਨ। ਕਬੀਰ ਜੀ ਨੇ ਭੀ ਆਤਮਘਾਤੀ ਨੂੰ ਮਹਾਂ ਅਪਰਾਧੀ ਕਰਾਰ ਦਿਤਾ ਹੈ।

ਇਕ ਦਿਨ ਉਹਨਾਂ ਦੇ ਸਪੁੱਤਰ ਸੰਤ ਕਮਾਲ ਜੀ ਨੇ ਸੰਗਤ ਨੂੰ ਇਕ ਸਾਖੀ ਆਪਣੇ ਪਿਤਾ ਜੀ ਦੇ ਸਬੰਧ ਵਿਚ ਸੁਣਾਈ। ਉਹਨਾਂ ਫੁਰਮਾਇਆ ਕਿ ਇਕ ਦਿਨ ਪਹਿਰ ਦੇ ਤੜਕੇ ਕਬੀਰ ਜੀ ਗੰਗਾ ਤੇ ਇਸ਼ਨਾਨ ਕਰਕੇ ਵਾਪਸ ਆ ਰਹੇ ਸਨ ਕਿ ਉਹਨਾਂ ਨੇ ਇਕ ਗੱਭਰੂ ਨੂੰ ਛਾਲ ਮਾਰ ਕੇ ਗੰਗਾ ਦੀਆਂ ਲਹਿਰਾਂ ਵਿਚ ਗੁੰਮ ਹੁੰਦਾ ਵੇਖਿਆ। ਉਹ ਸਮਝ ਗਏ ਕਿ ਇਸ ਬਦਬਖਤ ਨੇ ਆਤਮ ਹੱਤਿਆ ਲਈ ਇਹ ਛਾਲ ਮਾਰੀ ਹੈ ਅਤੇ ਪਾਪਾਂ ਦੇ ਇਕ ਅਜੇਹੇ ਚਕਰ ਵਿਚ ਫਸ ਰਿਹਾ ਹੈ ਕਿ ਜਿਸ ਵਿਚੋਂ ਕਦੇ ਵੀ ਨਿਕਲ ਨਹੀਂ ਸਕੇਗਾ ਪਿਤਾ ਜੀ (ਕਬੀਰ ਜੀ) ਨੇ ਰਾਮ ਜੀ ਪਾਸ ਉਹਨਾਂ ਦੀ ਰਖਿਆ ਲਈ ਅਰਦਾਸ ਕੀਤੀ ਤੇ ਬਸਤਰ ਉਤਾਰ ਕੇ ਮੁੜ ਦਰਿਆ ਵਿਚ ਉਤਰ ਗਏ ਅਤੇ ਉਸਨੂੰ ਕੱਢ ਕੇ ਬਾਹਰ ਲੈ ਆਏ। ਉਹ ਬੇਹੋਸ਼ੀ ਦੀ ਹਾਲਤ ਵਿਚ ਸੀ ਇਸ ਲਈ ਉਸ ਨੂੰ ਚੁਕ ਕੇ ਉਹ ਘਰ ਆਏ ਤੇ ਤਿਬ ਦੀ ਵਿਧੀ ਨਾਲ ਉਸਦੇ ਪੇਟ ਵਿਚ ਭਰਿਆ ਹੋਇਆ ਪਾਣੀ ਕੱਢ ਕੇ ਉਸ ਨੂੰ ਹੋਸ਼ ਵਿਚ ਲੈ ਆਂਦਾ।

ਉਸ ਦੇ ਹੋਸ਼ ਵਿਚ ਆਉਣ ਸਮੇਂ ਉਸ ਦੇ ਕਪੜੇ ਬਦਲਾਏ ਗਏ ਤੇ ਗਰਮ ਗਰਮ ਦੁਧ ਪਿਲਾਇਆ ਗਿਆ। ਜਦ ਉਸਦੀ ਹਾਲਤ ਪੂਰੀ ਤਰ੍ਹਾਂ ਖਤਰੇ ਤੋਂ ਬਾਹਰ ਹੋ ਗਈ ਤਾਂ ਕਬੀਰ ਜੀ ਨੇ ਓਸਨੂੰ ਬੜੇ ਪਿਆਰ ਨਾਲ ਅਪਣੇ ਪਾਸ ਬਿਠਾਲਿਆ ਤੇ ਪੁਛਿਆ—'ਭਗਤ ਜਨਾ! ਇਹ ਕੀ ਪਾਪ ਕਰਨ ਲੱਗਾ ਸੈਂ ?'

ਇਹ ਪ੍ਰਸ਼ਨ ਸੁਣਦਿਆਂ ਹੀ ਉਸ ਗੱਭਰੂ ਨੇ ਭੁਬੀਂ ਰੋਣਾ ਸ਼ੁਰੂ ਕਰ ਦਿੱਤਾ। ਕਬੀਰ ਜੀ ਨੇ ਉਸ ਦੇ ਸਿਰ ਪਰ ਪਿਆਰ ਨਾਲ ਹੱਥ ਫੇਰ ਕੇ ਦਿਲਾਸਾ ਦਿੱਤਾ। ਉਹਨਾਂ ਕਿਹਾ—ਭਗਤਾ! ਸੰਸਾਰ ਦਾ ਜੰਜਾਲ ਸੱਚਮੁਚ ਹੀ ਬੜਾ ਔਖਾ ਹੈ ਪ੍ਰੰਤੂ ਰਾਮ ਜੀ ਦੇ ਚਰਨਾਂ ਦਾ ਆਸਰਾ ਲੈ ਕੇ ਇਸ ਵਿਚੋਂ ਭੀ ਸੁੱਖ ਦੀ ਪ੍ਰਾਪਤੀ ਹੋ ਸਕਦੀ ਹੈ। ਸ਼ੁਭ ਸੰਗਤ ਵਿਚ ਸ਼ਾਮਿਲ ਹੋਣ ਨਾਲ ਇਹ ਕਲੇਸ਼ ਖੰਭ ਲਾ ਕੇ ਉੱਡ ਜਾਂਦੇ ਹਨ। ਭਗਤ ਜਨਾ! ਦੁਖੀ ਨਾ ਹੋ ਤੇ ਦੱਸ ਕਿਹੜੀ ਮੁਸੀਬਤ ਦੇ ਕਾਰਨ ਇਤਨਾ ਮਹਾਨ ਅਪਰਾਧ ਕਰਨ ਲੱਗਾ ਸੈਂ। ਮੇਰੇ ਰਾਮ ਦੇ ਘੜੇ

ਹੋਏ ਸੋਹਣੇ ਬੁਤ ਨੂੰ ਤੂੰ ਕਿਉਂ ਖਤਮ ਕਰਨ ਲੱਗਾ ਸੈਂ ?

ਸੰਤ ਕਮਾਲ ਜੀ ਨੇ ਸਾਖੀ ਸੁਨਾਉਣੀ ਜਾਰੀ ਰੱਖੀ । ਉਹਨਾਂ ਦੱਸਿਆ ਕਿ ਪਿਤਾ ਜੀ ਦੇ ਪ੍ਰੇਮ ਦੇ ਦਲਾਸੇ ਪਰ ਉਸ ਗੱਭਰੂ ਨੇ ਆਪਣਾ ਨਾਮ ਚੇਤਨ ਦਾਸ ਦੱਸਿਆ ਅਤੇ ਆਤਮਘਾਤ ਦੇ ਯਤਨ ਦਾ ਕਾਰਨ ਦੱਸਿਆ ਕਿ ਘਰ ਵਿਚ ਸਖਤ ਕਲੇਸ਼ ਰਹਿੰਦਾ ਹੈ । ਆਮਦਨੀ ਕੁਝ ਘੱਟ ਗਈ ਹੈ ਇਸ ਕਰਕੇ ਕੁਛ ਕਰਜ਼ਾ ਚੜ੍ਹ ਗਿਆ ਹੈ । ਪਿਛਲੇ ਸਾਲ ਮੇਰੀ ਸਰਾਫੀ ਦੀ ਹੱਟੀ ਵਿਚ ਚੋਰੀ ਹੋ ਗਈ ਸੀ ਅਤੇ ਉਦੋਂ ਤੋਂ ਹਾਲਤ ਪਤਲੀ ਤੋਂ ਪਤਲੀ ਹੁੰਦੀ ਜਾ ਰਹੀ ਹੈ । ਮਹਾਰਾਜ ਇਹ ਮੁਸੀਬਤ ਵੀ ਅਜੇਹੀ ਨਹੀਂ ਸੀ ਜਿਸ ਨੂੰ ਮੈਂ ਸਹਾਰ ਨਾ ਸਕਦਾ । ਵੱਡੀ ਦੁਖਦਾਈ ਗੱਲ ਮੇਰੇ ਲਈ ਇਹ ਹੋਈ ਕਿ ਮੇਰੀ ਪਤਨੀ ਜੋ ਪਹਿਲਾਂ ਮੇਰੇ ਨਾਲ ਬੇਹੱਦ ਪ੍ਰੇਮ ਕਰਦੀ ਸੀ, ਓਹ ਹੁਣ ਮੈਨੂੰ ਨਫਰਤ ਕਰਨ ਲਗ ਪਈ ਹੈ, ਮੰਦਾ ਬੋਲਦੀ ਹੈ ਅਤੇ ਦੁਰਕਾਰਦੀ ਰਹਿੰਦੀ ਹੈ । ਨਿਖੱਟੂ ਆਖ ਕੇ ਭੰਡਦੀ ਹੈ ਜਿਸ ਕਰਕੇ ਗਲੀ-ਗਵਾਂਢ ਤੇ ਸ਼ਹਿਰ ਦੇ ਲੋਕ ਭੀ ਮੈਨੂੰ ਨਫਰਤ ਕਰਨ ਲੱਗ ਪਏ ਹਨ, ਇਸ ਲਈ ਮੈਨੂੰ ਆਪਣੇ ਆਪ ਤੋਂ ਨਫਰਤ ਹੋ ਗਈ ਹੈ ਤੇ ਇਸ ਜੀਉਣ ਨਾਲੋਂ ਮਰਨਾ ਚੰਗਾ ਸਮਝ ਕੇ ਹੀ ਦਰਿਆ ਵਿਚ ਛਾਲ ਮਾਰ ਦਿੱਤੀ ਸੀ ।

ਚੇਤਨ ਦਾਸ ਦੀ ਇਹ ਦੁਖ-ਦਾਈ ਵਾਰਤਾ ਸੁਣ ਕੇ ਕਬੀਰ ਜੀ ਨੇ ਉਸ ਨੂੰ ਧੀਰਜ ਦਿੱਤੀ ਅਤੇ ਆਪਣੇ ਪਾਸ ਠਹਿਰਨ ਲਈ ਕਿਹਾ । ਉਹ ਉਹਨਾਂ ਪਾਸ ਰਹਿਣ ਲੱਗਾ ਤੇ ਰਾਮ ਨਾਮ ਵਲ ਪਰੇਰਿਆ ਜਾਣ ਲੱਗਾ ਕਬੀਰ ਜੀ ਨੇ ਉਸ ਨੂੰ ਵਖਰਾ ਗਿਆਨ ਦੇਣ ਦੀ ਥਾਂ ਸੰਗਤ ਵਿਚ ਬੈਠਿਆਂ ਸਭ ਲਈ ਉਪਦੇਸ਼ ਦਿੰਦਿਆਂ ਹੀ ਉਸ ਦੀ ਕਲਿਆਣ ਦਾ ਸਾਮਾਨ ਪੈਦਾ ਕਰ ਦਿੱਤਾ। ਇਕ ਦਿਨ ਫੁਰਮਾਉਣ ਲਗੇ—

*'ਮਨ ਮਾਨੇ ਲੋਗੁ ਨ ਪਤੀਜੈ ॥*
*ਨ ਪਤੀਜੈ ਤਉ ਕਿਆ ਕੀਜੈ ॥'* (ਅੰਗ ੬੫੬)

ਮਤਲਬ ਇਸ ਦਾ ਇਹ ਕਿ ਭਗਤ ਜਨੋ ਪ੍ਰੇਮੀਓ ! ਜੇਕਰ ਆਪਣਾ ਮਨ

ਮੰਨ ਜਾਵੇ ਤੇ ਲੋਕ ਨਾ ਮੰਨਣ ਤਾਂ ਲੋਕਾਂ ਦੀ ਕੋਈ ਪ੍ਰਵਾਹ ਨਹੀਂ ਕਰਨੀ ਚਾਹੀਦੀ। ਲੋਕ ਜੇਕਰ ਠੱਠਾ-ਮਖੌਲ ਕਰਦੇ ਹਨ ਤਾਂ ਉਹਨਾਂ ਵੱਲ ਧਿਆਨ ਨਾ ਦਿਓ। ਜੋ ਤੁਸੀਂ ਠੀਕ ਸਮਝ ਲਿਆ ਹੈ, ਉਹ ਰਾਮ ਜੀ ਦਾ ਨਾਮ ਲੈ ਕੇ ਕਰਦੇ ਜਾਓ। ਨਫਰਤ ਦਾ ਉਤਰ ਨਫਰਤ ਨਹੀਂ ਅਤੇ ਨਾ ਹੀ ਅੱਗ ਅੱਗ ਨਾਲ ਬੁਝ ਸਕਦੀ ਹੈ। ਘਰ ਵਿਚ ਜਦ ਕੋਈ ਤੁਹਾਡੇ ਪਰ ਗੁੱਸੇ ਹੈ ਤਾਂ ਉਸ ਦਾ ਗੁੱਸਾ ਨਰਮੀ ਨਾਲ ਠੰਢਾ ਕਰੋ। ਗੁੱਸੇ ਦਾ ਉੱਤਰ ਗੁੱਸੇ ਨਾਲ ਦੇਣ ਨਾਲ ਤੁਸੀਂ ਆਪ ਭੀ ਪਾਗਲ ਹੋ ਜਾਓਗੇ ਅਤੇ ਦੂਜੇ ਨੂੰ ਭੀ ਪਾਗਲ ਕਰ ਦਿਓਗੇ। ਘਰਾਂ ਵਿਚ ਵਧੇਰੇ ਕਲੇਸ਼ ਗੁੱਸੇ ਦੀ ਅੱਗ ਉਤੇ ਕ੍ਰੋਧ ਦਾ ਤੇਲ ਪਾਉਣ ਕਰਕੇ ਹੀ ਭੜਕਦੇ ਹਨ ਜਦ ਅੱਗ ਦੀ ਥਾਂ ਨਿਮਰਤਾ ਰੂਪੀ ਅੰਮ੍ਰਿਤ ਜਲ ਪਾਇਆ ਜਾਵੇ ਤਾਂ ਕਲੇਸ਼ ਸੁਖ ਵਿਚ ਬਦਲ ਜਾਂਦਾ ਹੈ—

*'ਕ੍ਰੋਧ ਅਗਨੀ ਸੰਸਾਰ ਮੇਂ ਸਾਰੇ ਸੁਖ ਜਲਾਇ ॥*
*ਕਹੇ ਕਬੀਰ ਪੁਰਸ਼ ਗਿਆਨੀ ਨਹੀਂ ਕਲੇਸ਼ ਬੜ੍ਹਾਇ ॥'*

ਇਹ ਉਪਦੇਸ਼ ਸੁਣ ਕੇ ਚੇਤਨ ਦਾਸ ਦੀਆਂ ਅੱਖਾਂ ਵਿਚੋਂ ਜਲ ਵਹਿ ਤੁਰਿਆ। ਉਸ ਨੂੰ ਇਸ ਸੱਚਾਈ ਦਾ ਗਿਆਨ ਇਸ ਗਿਆਨ-ਮਈ ਸ਼ਬਦ ਤੋਂ ਪਹਿਲੀ ਵਾਰ ਹੋਇਆ ਕਿ ਕਸੂਰ ਕੇਵਲ ਉਸ ਦੀ ਪਤਨੀ ਦਾ ਹੀ ਨਹੀਂ ਸੀ ਅਤੇ ਉਸ ਦਾ ਵੀ ਸੀ। ਉਹ ਗੁੱਸੇ ਹੁੰਦੀ ਸੀ ਅਤੇ ਮੈਂ ਅਗੋਂ ਉਸ ਤੋਂ ਦੂਣੇ ਗੁੱਸੇ ਅਰਥਾਤ ਕ੍ਰੋਧ ਨਾਲ ਉੱਤਰ ਦਿੰਦਾ ਸਾਂ, ਇਸ ਨਾਲ ਝਗੜਾ ਵਧਦਾ ਸੀ ਤੇ ਸਾਡੀ ਹਾਲਤ ਸੱਚਮੁਚ ਹੀ ਪਹਿਲਾਂ ਜਿਹੀ ਹੋ ਜਾਂਦੀ ਸੀ।

ਚੇਤਨ ਦਾਸ ਨੂੰ ਇਸ ਤਰ੍ਹਾਂ ਸੱਤਜ ਦੀ ਚੇਤਨਾ ਹੋ ਰਹੀ ਸੀ ਅਤੇ ਕਬੀਰ ਜੀ ਉਪਦੇਸ਼ ਦਾ ਚਾਨਣਾ ਸੁੱਟੀ ਜਾ ਰਹੇ ਹਨ। ਉਹਨਾਂ ਨੇ ਫੁਰਮਾਇਆ—

*ਜਬ ਕ੍ਰੋਧ ਕ੍ਰੋਧ ਸੇ ਆ ਕਰਕੇ ਟਕਰਾਇ ॥*
*ਸੁਜਾਨ ਪੁਰਖ ਕੀ ਚੋਟ ਸੇ, ਤਬ ਪਾਗਲ ਹੋ ਜਾਇ ॥*

ਕਬੀਰ ਜੀ ਨੇ ਦਸਿਆ ਕਿ ਆਦਮੀ ਪਾਗਲ ਕਿਸ ਤਰ੍ਹਾਂ ਹੁੰਦਾ ਹੈ ਇਹ ਪਾਗਲ ਪਨ ਝਗੜੇ ਤੇ ਕਲੇਸ਼ ਵਿਚੋਂ ਨਿਕਲਦਾ ਹੈ। ਅਗਿਆਨੀ ਪੁਰਸ਼

ਕ੍ਰੋਧ ਵਿਚ ਆ ਕੇ ਜਦ ਇਕ ਦੂਜੇ ਨੂੰ ਤਾਹਨੇ ਮੇਹਣੇ ਦਿੰਦੇ ਹਨ ਤਾਂ ਗੁੱਸੇ ਦਾ ਜੋਸ਼ ਵਧਦਾ ਜਾਂਦਾ ਹੈ। ਫੇਰ ਇਸ ਗੁੱਸੇ ਦੀ ਗਰਮੀ ਨਾਲ ਦਿਮਾਗ ਹਿੱਲ ਜਾਂਦਾ ਹੈ ਅਤੇ ਆਦਮੀ ਪਾਗਲ ਹੋ ਜਾਂਦਾ ਹੈ ਪਾਗਲ-ਪਨ ਵਿਚ ਹੀ ਮਨੁੱਖ ਮਰਨ ਲਈ ਦੌੜਦਾ ਹੈ ਜਾਂ ਦੂਜਿਆਂ ਨੂੰ ਮਾਰਨ ਲਈ ਭੱਜ ਪੈਂਦਾ ਹੈ। ਆਤਮ ਹੱਤਿਆ ਦਾ ਅਪਰਾਧੀ ਭੀ ਮਨੁੱਖ ਇਸ ਹਾਲਤ ਵਿਚ ਬਣਦਾ ਹੈ।

ਇਹ ਉਪਦੇਸ਼ ਸੁਣ ਕੇ ਚੇਤਨ ਦਾਸ ਸੰਗਤ ਵਿਚੋਂ ਆਪਣੀ ਥਾਂ ਤੋਂ ਉੱਠਿਆ ਅਤੇ ਕਬੀਰ ਜੀ ਦੇ ਚਰਨਾਂ ਪਰ ਢਹਿ ਕੇ ਬੇਨਤੀ ਕੀਤੀ—'ਮਹਾਰਾਜ ਮੈਂ ਮਹਾਂ ਅਪਰਾਧੀ ਤੇ ਪਾਪੀ ਹਾਂ ਮੈਨੂੰ ਬਖਸ਼ ਲਓ।'

ਕਬੀਰ ਜੀ ਨੇ ਉਸ ਦੇ ਸਿਰ ਤੇ ਮੇਹਰ ਦਾ ਹੱਥ ਫੇਰਿਆ ਅਤੇ ਫੁਰਮਾਇਆ—'ਭਗਤਾ ਆਪਣੇ ਘਰ ਜਾਹ ਅਤੇ ਬਾਲ ਬੱਚੇ ਦੀ ਸੰਭਾਲ ਕਰ।' ਚੇਤਨ ਦਾਸ ਬੋਲਿਆ—'ਮਹਾਰਾਜ! ਹੁਣ ਮੈਂ ਅਨੁਭਵ ਕੀਤਾ ਹੈ ਕਿ ਮੇਰੀ ਆਪਣੀ ਪਤਨੀ ਪਰ ਵਧੀਕੀ ਸੀ, ਮੈਂ ਉਸ ਤੇ ਅਤਿਆਚਾਰ ਕੀਤਾ ਹੈ, ਹੁਣ ਕਿਹੜੇ ਮੂੰਹ ਨਾਲ ਉਸ ਦੇ ਸਨਮੁਖ ਜਾਵਾਂ।'

ਸੰਤ ਕਮਾਲ ਜੀ ਨੇ ਸੰਗਤਾਂ ਨੂੰ ਦੱਸਿਆ ਕਿ ਹਾਲਾਂ ਚੇਤਨ ਦਾਸ ਨੇ ਇਤਨੇ ਹੀ ਪਸਚਾਤਾਪ ਦੇ ਸ਼ਬਦ ਕਹੇ ਸਨ ਕਿ ਮਾਤਾ ਲੋਈ ਜੀ ਇਕ ਮੁਟਿਆਰ ਦਾ ਹੱਥ ਫੜੀ ਸੰਗਤ ਵਿਚ ਆ ਗਏ। ਇਹ ਮੁਟਿਆਰ ਚੇਤਨ ਦਾਸ ਦੀ ਪਤਨੀ ਤੋਂ ਬਿਨਾਂ ਹੋਰ ਕੋਈ ਨਹੀਂ ਸੀ। ਉਸ ਨੇ ਪਹਿਲਾਂ ਆ ਕੇ ਕਬੀਰ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ ਅਤੇ ਫੇਰ ਆਪਣੇ ਪਤੀ ਦੇ ਚਰਨ ਫੜ ਕੇ ਬੇਨਤੀ ਕੀਤੀ—'ਪਤੀ ਪ੍ਰਮੇਸ਼ਰ ਜੀ! ਗਲਤੀ ਮੇਰੀ ਹੀ ਸੀ ਮੈਂ ਭੁਲਣਹਾਰ ਹਾਂ, ਮੈਨੂੰ ਬਖਸ਼ ਦਿਓ।'

ਦੋਹਾਂ ਦਾ ਪਸਚਾਤਾਪ ਸਾਹਮਣੇ ਆ ਗਿਆ। ਦੋਹਾਂ ਦੇ ਮਨ ਦੀ ਮੈਲ ਧੋਤੀ ਗਈ। ਨਫਰਤ ਦੀ ਅੱਗ ਬੁਝ ਗਈ ਅਤੇ ਪ੍ਰੇਮ ਖੇੜੇ ਵਿਚ ਆ ਗਿਆ। ਜਿਹੜਾ ਘਰ ਆਤਮਘਾਤ ਦੇ ਅਪਰਾਧ ਨਾਲ ਹਮੇਸ਼ਾਂ ਲਈ ਤਬਾਹ ਹੋਣ ਲੱਗਾ ਸੀ। ਉਸ ਵਿਚ ਇਕ ਵਾਰ ਫੇਰ ਖੇੜਾ ਲਿਆਉਣ ਵਾਲੀ ਬਹਾਰ ਦਾ ਪ੍ਰਵੇਸ਼

ਹੋਣ ਲੱਗਾ ।

ਕਬੀਰ ਸਾਹਿਬ ਨੇ ਉਪਦੇਸ਼ ਦਿੱਤਾ—'ਘਰ ਜਾਓ, ਰਾਮ ਜੀ ਨੂੰ ਹਿਰਦੇ ਵਸਾਓ ਦਸਾਂ ਨਹੁੰਆਂ ਦੀ ਕ੍ਰਿਤ ਕਰੋ ਅਤੇ ਸਬਰ ਸੰਤੋਖ ਨਾਲ ਵੰਡ ਕੇ ਛਕੋ। ਲਾਲਚ ਪਾਪਾਂ ਦਾ ਮੂਲ ਹੈ ਅਤੇ ਪਾਪ ਬਰਬਾਦੀ ਦਾ ਕਾਰਨ ਬਣ ਜਾਂਦੇ ਹਨ। ਘਰ ਗ੍ਰਿਹਸਤੀ ਲਈ ਆਦਮੀ ਪਾਪ ਕਰਦਾ ਹੈ, ਕਪਟ ਕਰਦਾ ਹੈ । ਫੇਰ ਕਿਉਂਕਿ ਕਮਾਈ ਕਪਟ ਦੀ ਹੁੰਦੀ ਹੈ ਇਸ ਲਈ ਘਰ ਵਿਚ ਭੀ ਕਲੇਸ਼ ਪੈਦਾ ਕਰ ਦਿੰਦੀ ਹੈ ।' ਇਸ ਲਈ ਭਗਤ ਜਨੋ ਸੁਣੋ—

*ਸੋਰਠਿ ॥ ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥ ਸੁਤ ਦਾਰਾ ਪਹਿ*
*ਆਨਿ ਲੁਟਾਵੈ ॥੧॥ ਮਨ ਮੇਰੇ ਭੂਲੇ ਕਪਟੁ ਨ ਕੀਜੈ ॥*
*ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥੧॥ ਰਹਾਉ ॥*
*ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ ॥ ਤਬ ਤੇਰੀ ਓਕ*
*ਕੋਈ ਪਾਨੀਓ ਨ ਪਾਵੈ ॥੨॥ ਕਹਤੁ ਕਬੀਰੁ ਕੋਈ ਨਹੀ*
*ਤੇਰਾ ॥ ਹਿਰਦੈ ਰਾਮੁ ਕੀ ਨ ਜਪਹਿ ਸਵੇਰਾ ॥੩॥ (ਅੰਗ ੬੫੬)*

ਇਸ ਦੇ ਅੰਤਰੀਵ ਭਾਵ ਇਹੋ ਹੀ ਹਨ ਕਿ 'ਹੇ ਆਦਮੀ ! ਜੇ ਤੂੰ ਕਈ ਕਪਟ ਤੇ ਪਾਪ ਕਰਕੇ ਧਨ ਲਿਆ ਕੇ ਪਤਨੀ ਤੇ ਧੀਆਂ ਪੁੱਤਰਾਂ ਤੋਂ ਲੁਟਾ ਕੇ ਖੁਸ਼ ਹੁੰਦਾ ਏਂ । ਇਹ ਮਾੜੀ ਗੱਲ ਹੈ । ਅੰਤ ਇਸ ਦਾ ਸਾਰਾ ਲੇਖਾ ਪੱਤਾ ਤੈਨੂੰ ਹੀ ਦੇਣਾ ਪੈਣਾ ਹੈ । ਉਮਰ ਬੀਤੇਗੀ ਅਤੇ ਸਰੀਰ ਨਿਰਬਲ ਹੋ ਜਾਵੇਗਾ। ਫੇਰ ਕਿਸੇ ਨੇ ਪਾਣੀ ਭੀ ਨਹੀਂ ਦੇਣਾ । ਜਦ ਮਾਰ ਪੈਣ ਲੱਗੀ ਤਾਂ ਕਿਸੇ ਨੇ ਮਦਦ ਨਹੀਂ ਕਰਨੀ ਕਿਸੇ ਤੋਂ ਛੁਡਾਉਣ ਲਈ ਬਹੁੜੀ ਨਹੀਂ ਹੋਣੀ ।'

ਮਤਲਬ ਕਬੀਰ ਜੀ ਦਾ ਇਹ ਸੀ ਕਿ ਪਾਪਾਂ ਦੀ ਕਮਾਈ ਅਰਥਾਤ ਚੋਰੀ ਠੱਗੀ ਕਦੇ ਵੀ ਨਹੀਂ ਕਰਨੀ ਚਾਹੀਦੀ ਇਸ ਨਾਲ ਆਖਰ ਵਿਚ ਨਾ ਇਥੇ ਸੁਖ ਹੁੰਦਾ ਹੈ ਅਤੇ ਨਾ ਹੀ ਪ੍ਰਲੋਕ ਸਵਰਦਾ ਹੈ ।

ਚੇਤਨ ਦਾਸ ਨੂੰ ਸੰਬੋਧਨ ਕਰਦੇ ਹੋਏ ਕਬੀਰ ਜੀ ਮਹਾਰਾਜ ਨੇ ਕਿਹਾ— 'ਭਗਤ ਜਨਾ ਮੇਰੇ ਰਾਮ ਜੀ ਦੀ ਤੇਰੇ ਤੇ ਮੇਹਰ ਹੋ ਗਈ ਹੈ, ਮੁੜ ਕੇ ਆਤਮਘਾਤ ਜਿਹਾ ਪਾਪ ਕਰਮ ਕਿਤੇ ਸੁਪਨੇ ਵਿਚ ਭੀ ਕਰਨ ਦਾ ਖਿਆਲ

ਨਹੀਂ ਕਰਨਾ। ਇਸ ਨਾਲੋਂ ਵੱਡਾ ਪਾਪ ਇਸ ਸੰਸਾਰ ਵਿਚ ਹੋਰ ਕੋਈ ਹੈ ਹੀ ਨਹੀਂ। ਪਾਪ, ਛਲ ਅਤੇ ਕਪਟ ਦੀ ਖੱਟੀ ਨਹੀਂ ਖੱਟਣੀ। ਦਸਾਂ ਨਹੁੰਆਂ ਦੀ ਕਿਰਤ ਕਰਨੀ ਰਾਮ ਜੀ ਉਸ ਵਿਚ ਹੀ ਬਰਕਤ ਪਾਉਣਗੇ।

ਸੰਤ ਕਮਾਲ ਜੀ ਨੇ ਸੰਗਤ ਨੂੰ ਦੱਸਿਆ ਕਿ ਇਸ ਤਰ੍ਹਾਂ ਮੇਰੇ ਪਿਤਾ ਜੀ (ਕਬੀਰ ਜੀ) ਨੇ ਚੇਤਨ ਦਾਸ ਨੂੰ ਆਤਮਘਾਤ ਦੇ ਮਹਾਂ ਅਪਰਾਧ ਤੋਂ ਬਚਾਇਆ ਤੇ ਉਸਦਾ ਉਜੜਿਆ ਹੋਇਆ ਖੇੜਾ ਫੇਰ ਵਸਾਇਆ। ਪਤੀ ਪਤਨੀ ਪ੍ਰੇਮ ਨਾਲ ਰਹਿਣ ਲਗ ਪਏ ਅਤੇ ਰੁਕਿਆ ਹੋਇਆ ਕਾਰੋਬਾਰ ਫੇਰ ਰੇੜ੍ਹੇ ਪੈ ਗਿਆ। ਉਪਰੋਂ ਰਾਮ ਜੀ ਦੀ ਮੇਹਰ ਇਹ ਹੋਈ ਕਿ ਚੋਰੀ ਫੜੀ ਗਈ ਅਤੇ ਗਿਆ ਹੋਇਆ ਸਾਰਾ ਮਾਲ ਵਾਪਸ ਆ ਗਿਆ। ਸੰਗਤੋ! ਸੋਚੋ, ਜੇਕਰ ਉਹ ਆਤਮਘਾਤ ਦਾ ਅਪਰਾਧ ਕਰ ਲੈਂਦਾ ਤਾਂ ਕੀ ਉਸਦੇ ਪ੍ਰਵਾਰ ਵਿਚ ਬਹਾਰ ਤੇ ਖੇੜਾ ਮੁੜ ਕੇ ਆ ਸਕਦਾ ਸੀ ? ਕਦੇ ਵੀ ਨਹੀਂ, ਪ੍ਰੰਤੂ ਹੁਣ ਉਹ ਇਕ ਵੱਡਾ ਸੇਠ ਹੈ ਅਤੇ ਸਾਰੇ ਉਸ ਨੂੰ ਭਗਤ ਚੇਤਨ ਦਾਸ ਦੇ ਸਤਿਕਾਰ ਪੂਰਬਕ ਵਿਸ਼ੇਸ਼ਣ ਨਾਲ ਬੁਲਾਂਦੇ ਹਨ। ਰਿਧੀਆਂ ਸਿਧੀਆਂ ਦਾ ਡੇਰਾ ਹੈ ਅਤੇ ਦੁਆਰੇ ਪਰ ਜਿਹੜਾ ਭੀ ਜਾਂਦਾ ਹੈ ਉਸ ਦੇ ਦਿਲ ਦੀਆਂ ਮੁਰਾਦਾਂ ਪੂਰੀਆਂ ਹੋ ਜਾਂਦੀਆਂ ਹਨ। ਪਿਤਾ ਜੀ (ਕਬੀਰ ਸਾਹਿਬ) ਨੇ ਫੁਰਮਾਇਆ ਹੈ—

*ਜੀਵਨ ਮੇਂ ਦੁਖ ਸੁਖ ਕੀ, ਕੈ ਪ੍ਰਛਾਊ ਆਇ ॥*
*ਕਿਸਮਤ ਫੂਟੇ ਉਸ ਕੀ, ਜੋ ਇਸ ਸੇ ਘਬਰਾਇ ॥*

ਸੱਜਣ ਜਨੋ! ਸੰਸਾਰ ਸਾਗਰ ਵਿਚ ਨਿਤ ਨਵੀਆਂ ਛੱਲਾਂ ਆਉਂਦੀਆਂ ਹਨ। ਦੁਖ ਸੁਖ ਪਰਛਾਵੇਂ ਵਾਂਗ ਹੈ। ਇਹ ਕਦੇ ਏਧਰ ਹੋ ਜਾਂਦਾ ਹੈ ਕਦੇ ਓਧਰ ਚਲਿਆ ਜਾਂਦਾ ਹੈ। ਦੁਖ ਦੇ ਪਰਛਾਵੇਂ ਤੋਂ ਘਬਰਾ ਕੇ ਜਿਹੜੇ ਦਿਲ ਛਡ ਕੇ ਆਤਮਘਾਤ ਕਰ ਲੈਂਦੇ ਹਨ, ਉਹ ਕਿਤੇ ਜੋਗੇ ਭੀ ਨਹੀਂ ਰਹਿੰਦੇ, ਪ੍ਰੰਤੂ ਜਿਹੜੇ ਦਿਲ ਨਹੀਂ ਛੱਡਦੇ ਅਤੇ ਹਿੰਮਤ ਨਾਲ ਕੰਮ ਕਰਦੇ ਹਨ, ਉਹਨਾਂ ਦੇ ਦੁਖਾਂ ਦਾ ਪ੍ਰਛਾਵਾਂ ਢਲ ਜਾਂਦਾ ਹੈ ਅਤੇ ਉਸ ਦੀ ਥਾਂ ਸੁੱਖਾਂ ਦੀ ਛਾਂ ਆ ਜਾਂਦੀ ਹੈ। ਇਸ ਲਈ ਭਗਤ ਜਨੋ! ਕਿਸੇ ਹਾਲਤ ਵਿਚ ਭੀ ਦਿਲ ਨਹੀਂ

ਛੱਡਣਾ ਚਾਹੀਦਾ, ਰਾਮ ਜੀ ਦਾ ਹਰ ਭਾਣਾ ਮਿੱਠਾ ਕਰਕੇ ਮੰਨਣਾ ਚਾਹੀਦਾ ਹੈ। ਜੀਵਨ ਇਕ ਸੰਗਰਾਮ ਹੈ, ਇਸ ਵਿਚ ਲੜਦੇ ਹੋਏ ਅਗੇ ਵਧੀ ਚਲੋ ਮੇਰੇ ਰਾਮ ਜੀ ਸਹਾਈ ਹੋਣਗੇ ਅਗੇ ਨੌਂ ਨਿਧੀਆਂ ਤੇ ਬਾਰਾਂ ਸਿਧੀਆਂ ਦੀ ਪ੍ਰਾਪਤੀ ਹੋਵੇਗੀ।

*ਜੀਵਨ ਦੇ ਸੰਗ੍ਰਾਮ ਵਿਚ ਜਿਹੜਾ ਵਧਦਾ ਜਾਇ ॥*
*ਕਹੇ ਕਬੀਰ ਪਰਮ ਸੁਖ, ਏਥੇ ਓਥੇ ਪਾਇ ॥*

# ਭੁਖਿਆਂ ਭਗਤ ਨਾ ਹੋਇ
# ਆਹ ਲੈ ਫੜ ਮਾਲਾ ਆਪਣੀ

ਉਪਰਲੀ ਤੁਕ ਕਬੀਰ ਜੀ ਦੇ ਇਕ ਸ਼ਬਦ ਦੇ ਅਧਾਰ ਪਰ ਹੈ ਕਬੀਰ ਜੀ ਇਕ ਗਰੀਬ ਜੁਲਾਹੇ ਸਨ ਅਤੇ ਗਰੀਬੀ ਦਾ ਵਾਰ ਕਈ ਵਾਰ ਇਤਨਾ ਤੇਜ਼ ਹੋ ਜਾਇਆ ਕਰਦਾ ਸੀ ਕਿ ਚੁਲ੍ਹਾ ਭੀ ਗਰਮ ਨਹੀਂ ਸੀ ਹੁੰਦਾ ਅਤੇ ਭਗਤ ਜੀ ਮਹਾਰਾਜ ਨੂੰ ਭੀ ਕੜਾਕੇ ਕੱਟਣੇ ਪਿਆ ਕਰਦੇ ਸਨ। ਇਹੋ ਜਿਹੀ ਹੀ ਗਰੀਬੀ ਦੀ ਕ੍ਰਿਪਾ ਇਕ ਵਾਰ ਹੋਈ ਸੀ। ਸੰਤ ਕਮਾਲ ਜੀ ਨੇ ਸੰਗਤਾਂ ਨੂੰ ਸਾਖੀ ਸੁਨਾਉਣੀ ਸ਼ੁਰੂ ਕੀਤੀ। ਫੁਰਮਾਇਆ—ਪਿਤਾ ਜੀ ਤੇ ਸਾਰਾ ਹੀ ਟੱਬਰ ਰਾਤ ਦਾ ਭੁਖਾ ਬੈਠਾ ਸੀ। ਮੈਂ ਸਵੇਰੇ ਕੁਝ ਲੈਣ ਲਈ ਘਰੋਂ ਬਾਹਰ ਨਿਕਲਿਆ, ਪ੍ਰੰਤੂ ਜੇਬ ਵਿਚ ਪੈਸਾ ਨਹੀਂ ਸੀ ਤੇ ਨਾ ਹੀ ਕੋਈ ਠਾਹਰ ਇਸ ਤਰ੍ਹਾਂ ਦੀ ਨਜ਼ਰ ਆਉਂਦੀ ਸੀ ਕਿ ਜਿਥੋਂ ਕੁਝ ਪ੍ਰਾਪਤ ਹੋਣ ਦੀ ਆਸ ਹੁੰਦੀ। ਦੁਪਹਿਰ ਤੱਕ ਮੈਂ (ਸੰਤ ਕਮਾਲ ਜੀ) ਏਧਰ ਓਧਰ ਫਿਰਿਆ। ਹਾਰਕੇ ਗੰਗਾ ਜੀ ਦੇ ਕਿਨਾਰੇ ਬ੍ਰਿਛਾਂ ਦੀ ਇਕ ਘਨਾਉਣੀ ਛਾਂ ਵਿਚ ਚਾਦਰ ਵਿਛਾ ਕੇ ਲੰਮਾ ਜਾ ਪਿਆ ਤੇ ਠੰਢੀ ਠੰਢੀ ਹਵਾ ਦੇ ਕਾਰਨ ਨੀਂਦਰ ਆ ਗਈ।

ਓਧਰ ਘਰ ਵਿਚ ਕੁਝ ਸੰਤਾਂ ਨੇ ਆ ਡੇਰਾ ਲਾਇਆ ਰਾਮ ਜੀ ਦੀ ਕ੍ਰਿਪਾ ਨਾਲ ਉਹ ਭੀ ਦੋ ਦਿਨਾਂ ਦੇ ਭੁਖੇ ਸਨ। ਏਧਰ ਭੀ ਜਦ ਚੁਲ੍ਹਾ ਠੰਢਾ ਵੇਖਿਆ ਤਾਂ ਉਹਨਾਂ ਨੂੰ ਰੋਟੀ ਲਈ ਤਾਂ ਕੁਝ ਆਖਣ ਦਾ ਹੌਂਸਲਾ ਨਹੀਂ ਪਿਆ। ਤਾਂ

ਗਿਆਨ ਗੋਸ਼ਟੀ ਲਈ ਸਤਿਸੰਗ ਪਰ ਜ਼ੋਰ ਦੇਣ ਲਗੇ। ਭਾਵੇਂ ਧਿਆਨ ਵਿਚੋਂ ਉਹਨਾਂ ਦਾ ਵੀ ਰੋਟੀ ਵਲ ਸੀ। ਉਹਨਾਂ ਦੀ ਤੇ ਆਪਣੀ ਹਾਲਤ ਦਾ ਅਨੁਭਵ ਕਰਕੇ ਉਸ ਸਮੇਂ ਗੁਰਦੇਵ ਪਿਤਾ ਕਬੀਰ ਜੀ ਨੇ ਹੇਠ ਲਿਖੇ ਸ਼ਬਦ ਦਾ ਉਚਾਰਨ ਕੀਤਾ—

*ਰਾਗੁ ਸੋਰਠਿ ॥ ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥ ਹਉ ਮਾਂਗਉ ਸੰਤਨ ਰੇਨਾ ॥ ਮੈ ਨਾਹੀ ਕਿਸੀ ਕਾ ਦੇਨਾ ॥੧॥ ਮਾਧੋ ਕੈਸੀ ਬਨੈ ਤੁਮ ਸੰਗੇ ॥ ਆਪਿ ਨ ਦੇਹੁ ਤ ਲੇਵਉ ਮੰਗੇ ॥ ਰਹਾਉ ॥ ਦੁਇ ਸੇਰ ਮਾਂਗਉ ਚੂਨਾ ॥ ਪਾਉ ਘੀਉ ਸੰਗਿ ਲੂਨਾ ॥ ਅਧ ਸੇਰੁ ਮਾਂਗਉ ਦਾਲੇ ॥ ਮੋ ਕਉ ਦੋਨਉ ਵਖਤ ਜਿਵਾਲੇ ॥੨॥ ਖਾਟ ਮਾਂਗਉ ਚਉਪਾਈ ॥ ਸਿਰਹਾਨਾ ਅਵਰ ਤੁਲਾਈ ॥ ਊਪਰ ਕਉ ਮਾਂਗਉ ਖੀਂਧਾ ॥ ਤੇਰੀ ਭਗਤਿ ਕਰੈ ਜਨੁ ਥੀਂਧਾ ॥੩॥ ਮੈ ਨਾਹੀ ਕੀਤਾ ਲਬੋ ॥ ਇਕੁ ਨਾਉ ਤੇਰਾ ਮੈ ਫਬੋ ॥ ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥੪॥੧੧॥ (ਅੰਗ ੬੫੬)*

ਕਬੀਰ ਜੀ ਮਹਾਰਾਜ ਦੇ ਇਸ ਸ਼ਬਦ ਦਾ ਅੰਤਰੀਵ ਭਾਵ ਪਹਿਲਾਂ ਆਤਮਾ ਤੇ ਫੇਰ ਪ੍ਰਮਾਤਮਾ ਹੈ। ਉਹ ਆਪਣੇ ਰਾਮ ਜੀ ਨੂੰ ਨਿਹੋਰਾ ਦਿੰਦੇ ਹੋਏ ਕਹਿੰਦੇ ਹਨ—ਭੁਖਿਆਂ ਤੋਂ ਭਗਤੀ ਨਹੀਂ ਹੁੰਦੀ ਤੇ ਇਸ ਦੀ ਆਸ ਵੀ ਨਾ ਰੱਖ, ਆਹ ਪਈ ਹੈ ਤੇਰੀ ਮਾਲਾ ਚੁਕ ਲੈ। ਅਸੀਂ ਸੰਤਾਂ ਦੀ ਚਰਨ ਧੂੜ ਮੰਗਦੇ ਹਾਂ, ਕਿਸੇ ਦਾ ਕਰਜ਼ਾ ਨਹੀਂ ਦੇਣਾ । ਕੀ ਹੈਂ ਤੂੰ ਮੇਰਾ 'ਰਾਮ' ਜੋ ਮੇਰੇ ਘਰ ਆਏ ਸੰਤਾਂ ਨੂੰ ਭੀ ਭੁੱਖਾ ਰੱਖ ਰਿਹਾ ਏਂ। ਇਸ ਹਾਲਤ ਵਿਚ ਮੇਰੇ ਮਾਧੋ ਮੇਰੇ ਰਾਮ ਜੀ! ਇਹ ਦੱਸ ਕਿ ਤੇਰੇ ਨਾਲ ਮੇਰੀ ਨਿਭੇਗੀ ਕਿਸ ਤਰ੍ਹਾਂ ? ਫੇਰ ਆਪ ਹੀ ਨਾਲ ਦੀ ਤੁਕ ਵਿਚ ਆਖਦੇ ਹਨ—ਨਿਭੇਗੀ ਭਲਾ ਕਿਸ ਤਰ੍ਹਾਂ ਨਹੀਂ ਜਦ ਤੂੰ ਆਪ ਨਹੀਂ ਦੇਵੇਂਗਾ ਤੇ ਅਸੀਂ ਮੰਗ ਕੇ ਲੈ ਲਵਾਂਗੇ ਤੇ ਇਸ ਕਰਕੇ ਜ਼ਰੂਰ ਨਿਭੇਗੀ।

ਗੱਲਾਂ ਆਪਣੇ ਰਾਮ ਜੀ ਨਾਲ ਕਬੀਰ ਜੀ ਏਸੇ ਤਰ੍ਹਾਂ ਕਰਦੇ ਹਨ ਕਿ ਜਿਸ ਤਰ੍ਹਾਂ ਆਪਣੇ ਕਿਸੇ ਗੂਹੜੇ ਮਿਤ੍ਰ ਨਾਲ ਕੀਤੀਆਂ ਜਾਂਦੀਆਂ ਹਨ। ਨਿਹੋਰੇ ਉਸੇ ਤਰ੍ਹਾਂ ਦਿੰਦੇ ਹਨ ਕਿ ਜਿਸ ਤਰ੍ਹਾਂ ਪਤਨੀ ਪਤੀ ਨੂੰ ਦਿੰਦੀ ਹੈ ਅਤੇ ਉਸ ਨੂੰ ਮੰਨਣ ਲਈ ਮਜਬੂਰ ਹੋਣਾ ਪੈਂਦਾ ਹੈ। ਬੜੇ ਨਿਹੋਰੇ ਨਾਲ ਕਹਿੰਦੇ ਹਨ ਕਿ ਮੈਂ ਕੋਈ ਬਹੁਤਾ ਤਾਂ ਮੰਗਦਾ ਨਹੀਂ ਕੇਵਲ ਦੋ ਸੇਰ ਹੀ ਆਟਾ ਮੰਗਦਾ ਹਾਂ, ਇਕ ਪਾਉ ਘਿਉ ਤੇ ਥੋੜ੍ਹਾ ਜਿਹਾ ਲੂਣ ਮੰਗਦਾ ਹਾਂ। ਬਸ ਇਸ ਦੇ ਨਾਲ ਅੱਧ ਸੇਰ ਦਾਲਾਂ ਦੇ ਦੇ ਤੇ ਦੋਵੇਂ ਵੇਲੇ ਦੇ ਜੀਵਨ ਦਾ ਗੁਜ਼ਾਰਾ ਹੋ ਜਾਵੇਗਾ। ਫੇਰ ਕਹਿੰਦੇ ਹਨ, ਪ੍ਰੰਤੂ ਇਹ ਮਤ ਸਮਝ ਲੈ ਕਿ ਹੋਰ ਲੋੜ ਹੀ ਕੋਈ ਬਾਕੀ ਨਹੀਂ ਰਹਿ ਗਈ। ਮੰਜੀ ਚਾਹੀਦੀ ਹੈ, ਸਿਰਹਾਣਾ ਚਾਹੀਦਾ ਹੈ ਤੁਲਾਈ ਚਾਹੀਦੀ ਹੈ ਤੇ ਉੱਪਰ ਨੂੰ ਰਜਾਈ ਭੀ ਹੇ ਮੇਰੇ ਪਿਆਰੇ ਰਾਮ ਜੀ! ਇਹ ਭੀ ਮੰਗਦਾ ਹਾਂ ਤਾਂ ਜੋ ਰੱਜ ਕੇ ਤੇ ਨਿੱਘਾ ਹੋ ਕੇ ਤੇਰੀ ਭਗਤੀ ਕਰ ਸਕਾਂ। ਫੇਰ ਕਹਿੰਦੇ ਹਨ—'ਮੈਂ ਕੋਈ ਲੋਭ ਨਹੀਂ ਕਰਦਾ, ਮੈਨੂੰ ਤਾਂ ਬਸ ਇਕ ਤੇਰਾ ਨਾਮ ਹੀ ਚੰਗਾ ਲੱਗਦਾ ਹੈ ਇਹੋ ਚਾਹੀਦਾ ਹੈ।' ਕਬੀਰ ਜੀ ਕਹਿੰਦੇ ਹਨ—'ਹੇ ਮੇਰੇ ਰਾਮ! ਮਨ ਏਸ ਤਰ੍ਹਾਂ ਹੀ ਮੰਨਦਾ ਹੈ ਅਤੇ ਜਦ ਮਨ ਮੰਨ ਜਾਵੇਗਾ ਤਾਂ ਹੇ ਰਾਮ ਜੀ! ਤੈਨੂੰ ਪਾ ਲਾਈਦਾ ਹੈ ਅਰਥਾਤ ਮਨ ਤੇਰੀ ਭਗਤੀ ਵਿਚ ਲੀਨ ਹੋ ਜਾਂਦਾ ਹੈ।'

ਕਬੀਰ ਨੇ ਇਸ ਸ਼ਬਦ ਵਿਚ ਆਪਣੇ ਰਾਮ ਜੀ ਤੇ ਖ਼ੂਬ ਜੀ ਭਰ ਭਰ ਕੇ ਗਿਲੇ ਕੀਤੇ ਰੱਜ ਕੇ ਨਿਹੋਰੇ ਦਿਤੇ। ਉਹਨਾਂ ਨੇ ਮੰਗਿਆ ਕਿ ਢਿੱਡ ਲਈ ਰੋਟੀ ਤੇ ਤਨ ਲਈ ਕੱਪੜਾ ਤਾਂ ਜੋ ਜੀਵਨ ਤੁਰਦਾ ਜਾਵੇ ਤੇ ਭਗਤੀ ਹੁੰਦੀ ਚਲੀ ਜਾਵੇ ਅਤੇ ਘਰ ਵਿਚ ਜੋ ਸਾਧ ਸੰਤ ਆਉਣ ਰੋਟੀ ਨਾਲ ਉਹਨਾਂ ਦੀ ਟਹਿਲ ਸੇਵਾ ਵੀ ਹੁੰਦੀ ਜਾਵੇ।

ਸੰਤ ਕਮਾਲ ਜੀ ਨੇ ਗੁਰਦੇਵ ਪਿਤਾ ਕਬੀਰ ਜੀ ਮਹਾਰਾਜ ਦਾ ਇਹ ਸ਼ਬਦ ਸੰਗਤਾਂ ਨੂੰ ਸੁਣਾਇਆ ਅਤੇ ਫੇਰ ਇਸ ਦੀ ਵਿਆਖਿਆ ਕੀਤੀ, ਇਸ ਦਾ ਅੰਤਰੀਵ ਭਾਵ ਦਸਿਆ ਤੇ ਫੇਰ ਪੁਛਣ ਲਗੇ—ਭਗਤ ਜਨੋ! ਕੀ ਤੁਸੀਂ

ਜਾਣਦੇ ਹੋ ਭਗਵਾਨ ਨੇ ਆਪਣੇ ਭਗਤ ਦੇ ਨਿਹੋਰੇ ਦਾ ਇਸ ਮੰਗ ਦਾ ਕੀ ਉੱਤਰ ਦਿਤਾ ? ਕੀ ਉਸ ਨੂੰ ਕਿਸੇ ਚੀਜ਼ ਦੀ ਪ੍ਰਾਪਤੀ ਹੋਈ ਜਾਂ ਭੁਖਣ ਭਾਣੇ ਹੀ ਰਹਿਣਾ ਪਿਆ ?

ਸੰਤ ਧਰਮ ਦਾਸ ਜੀ ਨੇ ਉੱਤਰ ਦਿਤਾ—'ਨਹੀਂ ਸੰਤ ਕਮਾਲ ਜੀਓ ! ਕ੍ਰਿਪਾ ਕਰਕੇ ਇਹ ਸਾਰੀ ਸਾਖੀ ਤੁਸੀਂ ਸੁਣਾ ਕੇ ਸੰਗਤਾਂ ਨੂੰ ਨਿਹਾਲ ਕਰੋ।' ਅਤੇ ਸੰਤ ਕਮਾਲ ਜੀ ਨੇ ਇਸ ਸਾਖੀ ਨੂੰ ਇਸ ਤਰ੍ਹਾਂ ਅਗੇ ਤੋਰਿਆ—

'ਇਹ ਤਾਂ ਤੁਸੀਂ ਪਹਿਲਾਂ ਹੀ ਸੁਣ ਚੁੱਕੇ ਹੋ ਕਿ ਪਿਤਾ ਜੀ ਦੀ ਆਗਿਆ ਅਨੁਸਾਰ ਕੁਝ ਖਾਣ ਪਾਣ ਦਾ ਪ੍ਰਬੰਧ ਕਰਨ ਲਈ ਮੈਂ ਘਰੋਂ ਨਿਕਲਿਆ, ਪ੍ਰੰਤੂ ਕਿਧਰੋਂ ਭੀ ਕੁਝ ਪ੍ਰਾਪਤੀ ਨਾ ਹੋਣ ਕਰਕੇ ਗੰਗਾ ਜੀ ਦੇ ਕਿਨਾਰੇ ਬ੍ਰਿਛਾਂ ਦੀ ਠੰਢੀ ਛਾਂ ਹੇਠਾਂ ਜਾ ਕੇ ਸੌਂ ਗਿਆ ਅਤੇ ਮੈਨੂੰ ਨੀਂਦ ਆ ਗਈ। ਮੈਂ ਸੁੱਤਾ ਰਿਹਾ ਤੇ ਪਤਾ ਨਹੀਂ ਕਿਤਨੀ ਦੇਰ ਤੱਕ ਸੁੱਤਾ ਰਿਹਾ। ਮੇਰੀਆਂ ਅੱਖਾਂ ਤਦ ਖੁਲ੍ਹੀਆਂ ਕਿ ਜਦ ਮੈਨੂੰ ਕਿਸੇ ਨੇ ਹਲੂਣ ਕੇ ਜਗਾਇਆ। ਕੀ ਦੇਖਦਾ ਹਾਂ ਕਿ ਇਕ ਸੁੰਦਰ ਲਿਬਾਸ ਵਾਲਾ ਆਦਮੀ ਮੇਰੇ ਸਾਹਮਣੇ ਖੜਾ ਸੀ, ਮੈਂ ਉਠਕੇ ਉਸ ਦੇ ਸਾਹਮਣੇ ਖੜਾ ਹੋ ਗਿਆ ਤੇ ਨਿਮਰਤਾ ਪੂਰਬਕ ਪੁਛਿਆ— 'ਕੀ ਹੁਕਮ ਹੈ ?'

ਉਸ ਨੇ ਹੱਸ ਕੇ ਕਿਹਾ—'ਮੈਂ ਕਾਂਸ਼ੀ ਦੇ ਰਾਜੇ ਦਾ ਦੀਵਾਨ ਹਾਂ ਤੇ ਰਾਜਾ ਸਾਹਿਬ ਨੇ ਮੈਨੂੰ ਤੁਹਾਡੇ ਪਾਸ ਭੇਜਿਆ ਹੈ। ਮੈਂ ਤੁਹਾਡੇ ਘਰ ਹੀ ਜਾ ਰਿਹਾ ਸਾਂ ਕਿ ਏਥੇ ਤੁਹਾਨੂੰ ਵੇਖ ਕੇ ਅਟਕ ਗਿਆ ਹਾਂ।'

ਉਸ ਦੀ ਇਹ ਗੱਲ ਸੁਣ ਕੇ ਮੈਨੂੰ ਹੈਰਾਨੀ ਹੋਈ ਕਿ ਕਾਂਸ਼ੀ ਦੇ ਰਾਜੇ ਦਾ ਭਲਾ ਸਾਡੇ ਨਾਲ ਕੀ ਕੰਮ ਹੋ ਸਕਦਾ ਹੈ ? ਫੇਰ ਭੀ ਰਤਾ ਕੁ ਸੰਭਲ ਕੇ ਮੈਂ ਪੁਛਿਆ—'ਦਸੋ ! ਮੈਂ ਤੁਹਾਡੀ ਕੀ ਸੇਵਾ ਕਰ ਸਕਦਾ ਹਾਂ ?'

'ਗੱਲ ਇਹ ਹੈ ਕਮਾਲ ਜੀ ਕਲ੍ਹ ਮੈਂ ਪਿਛਲੇ ਕਾਗਜ਼ ਪੱਤ੍ਰ ਵੇਖੇ ਸਨ। ਕਬੀਰ ਜੀ ਦਾ ਰਾਜਾ ਜੀ ਦੇ ਪਾਸ ਪੰਜ ਸੌ ਰੁਪਿਆ ਜਮ੍ਹਾਂ ਨਿਕਲਿਆ ਹੈ, ਇਸ ਲਈ ਇਹ ਲੈ ਕੇ ਆਇਆ ਹਾਂ ਆਹ ਲਓ ਘਰ ਲੈ ਜਾਓ।' ਉਸਨੇ

ਇਹ ਕਹਿ ਕੇ ਰੁਪਿਆਂ ਵਾਲੀ ਥੈਲੀ ਮੇਰੇ ਪੈਰਾਂ ਵਿਚ ਸੁਟ ਦਿਤੀ। ਮੈਂ ਖੁਸ਼ੀ ਭਰੀ ਹੈਰਾਨੀ ਨਾਲ ਥੈਲੀ ਵਲ ਝੁਕਿਆ ਅਤੇ ਉਸ ਨੂੰ ਚੁਕ ਲਿਆ ਪ੍ਰੰਤੂ ਚੁਕ ਕੇ ਜਦ ਉੱਪਰ ਵਲ ਵੇਖਿਆ ਤਾਂ ਕਾਂਸ਼ੀ ਦੇ ਰਾਜੇ ਦੇ ਉਹ ਦੀਵਾਨ ਸਾਹਿਬ ਉਥੇ ਕੋਈ ਨਹੀਂ ਸਨ। ਮੈਨੂੰ ਇਸ ਚਮਤਕਾਰ ਦੀ ਕੋਈ ਸਮਝ ਨਹੀਂ ਸੀ ਆ ਰਹੀ। ਕਾਂਸ਼ੀ ਦੇ ਰਾਜੇ ਪਾਸ ਅਸਾਡੇ ਰੁਪੈ ਜਮ੍ਹਾਂ ਹੋ ਸਕਦੇ ਹਨ, ਇਹ ਗੱਲ ਸੋਚੀ ਭੀ ਨਹੀਂ ਸੀ ਜਾ ਸਕਦੀ ਫੇਰ ਮੇਰੇ ਵਿਚਾਰ ਵਿਚ ਇਹ ਗੱਲ ਆਈ ਕਿ ਮੱਤਾਂ ਕਿਸੇ ਹੋਰ ਦੇ ਰੁਪੈ ਹੋਣ ਤੇ ਉਹ ਗਲਤੀ ਨਾਲ ਮੈਨੂੰ ਦੇ ਗਿਆ ਹੋਵੇ। ਇਹ ਧਾਰਨਾ ਜਦ ਮੇਰੇ ਹਿਰਦੇ ਵਿਚ ਪੱਕੀ ਹੋ ਗਈ ਤਾਂ ਮੈਂ ਰਾਜ ਮਹੱਲਾਂ ਵਲ ਜਾਣ ਦਾ ਫੈਸਲਾ ਕੀਤਾ ਤੇ ਦਰਬਾਨ ਰਾਹੀਂ ਅੰਦਰੋਂ ਆਗਿਆ ਲੈ ਕੇ ਦੀਵਾਨ ਸਾਹਿਬ ਪਾਸ ਜਾ ਪੁਜਿਆ। ਮੇਰਾ ਖਿਆਲ ਸੀ ਕਿ ਉਸੇ ਦੀਵਾਨ ਸਾਹਿਬ ਦੇ ਦਰਸ਼ਨ ਹੋਣਗੇ ਕਿ ਜੋ ਰੁਪੈ ਦੇ ਕੇ ਆਏ ਹਨ, ਪ੍ਰੰਤੂ ਉਥੇ ਤਾਂ ਹੋਰ ਹੀ ਰੰਗ ਰੂਪ ਤੇ ਪੱਕੀ ਉਮਰ ਦਾ ਇਕ ਬਜ਼ੁਰਗ ਬੈਠਾ ਸੀ। ਮੈਂ ਉਸ ਨੂੰ ਸਾਰੀ ਕਥਾ ਸੁਣਾ ਕੇ ਬੇਨਤੀ ਕੀਤੀ ਇਹ ਰੁਪੈ ਸਾਨੂੰ ਗਲਤੀ ਨਾਲ ਦਿਤੇ ਗਏ ਜਾਪਦੇ ਹਨ ਅਸਾਂ ਰਾਜਾ ਸਾਹਿਬ ਪਾਸ ਨਾ ਕਦੇ ਕੁਝ ਜਮ੍ਹਾਂ ਕਰਾਇਆ ਹੈ ਤੇ ਨਾ ਹੀ ਕੁਝ ਉਹਨਾਂ ਪਾਸੋਂ ਲੈਣਾ ਹੀ ਹੈ।

ਕਮਾਲ ਜੀ ਸੰਗਤਾਂ ਨੂੰ ਦੱਸਦੇ ਗਏ। ਉਹਨਾਂ ਫੁਰਮਾਇਆ—'ਮੇਰੇ ਇਸ ਤਰ੍ਹਾਂ ਦੱਸਣ ਪਰ ਉਸ ਬਜ਼ੁਰਗ ਨੇ ਕੁਝ ਕਾਗਜ਼ਾਂ ਦੀ ਫੋਲਾ ਫਾਲੀ ਕੀਤੀ ਅਤੇ ਫੇਰ ਹੱਸ ਕੇ ਕਿਹਾ—'ਸਾਡੇ ਇਥੇ ਕਬੀਰ ਜੀ ਦੇ ਨਾਮ ਕੋਈ ਰਕਮ ਜਮ੍ਹਾਂ ਨਹੀਂ ਅਤੇ ਨਾ ਹੀ ਅਸਾਂ ਇਥੋਂ ਇਹ ਰੁਪੈ ਭੇਜੇ ਹੀ ਹਨ। ਸਾਰਾ ਲੇਖਾ ਪੱਤਾ ਤਾਂ ਏਥੇ ਮੇਰੇ ਪਾਸ ਹੀ ਹੈ। ਉਸ ਹੁਲੀਏ ਦਾ ਕੋਈ ਆਦਮੀ ਭੀ ਏਥੇ ਨਹੀਂ ਹੈ ਜਿਹੜਾ ਤੁਸਾਂ ਬਿਆਨ ਕੀਤਾ ਹੈ ਮੈਨੂੰ ਜਾਪਦਾ ਏ ਕਿ ਕਬੀਰ ਜੀ ਦਾ ਅੱਜ ਕੱਲ੍ਹ ਆਪਣੇ ਰਾਮ ਨਾਲ ਬੜਾ ਡੂੰਘਾ ਰਿਸ਼ਤਾ ਹੈ ਸੋ ਉਸ ਦੇ ਰਿਸ਼ਤੇਦਾਰ ਨੇ ਹੀ ਇਹ ਖੇਚਲ ਕੀਤੀ ਹੋਵੇਗੀ। ਤੁਸੀਂ ਇਸ ਨੂੰ ਲੈ ਕੇ ਘਰ ਜਾਓ!'

ਉਸ ਦੀ ਇਹ ਗੱਲ ਸੁਣਕੇ ਸੰਤ ਕਮਾਲ ਜੀ ਨੇ ਦਸਿਆ ਕਿ ਉਹ ਕਿਸੇ

ਦਿਨ ਬਜ਼ਾਰ ਗਏ। ਸੌ ਰੁਪੈ ਦਾ ਰਾਸ਼ਨ ਖਰੀਦ ਕੇ ਇਹ ਬੈਲ ਗੱਡੀ ਤੇ ਰਖਿਆ ਤੇ ਉਸ ਵਿਚ ਬੈਠ ਕੇ ਹੀ ਘਰ ਪੁਜ ਗਏ। ਸਭ ਕੁਝ ਉਤਾਰ ਕੇ ਘਰ ਦੇ ਅੰਦਰ ਰਖਾਉਣ ਪਿਛੋਂ ਉਹ ਥੈਲੀ ਕਬੀਰ ਜੀ ਅਗੇ ਰੱਖ ਦਿਤੀ ਤੇ ਬਾਹਰੋਂ ਆਏ ਸੰਤ ਜਨਾਂ ਦੇ ਸਾਹਮਣੇ ਹੀ ਜੋ ਕੁਝ ਹੋਇਆ ਸੀ ਉਹ ਸਭ ਠੀਕ ਠੀਕ ਦੱਸ ਦਿਤਾ ਗਿਆ।

ਸੁਣ ਕੇ ਕਬੀਰ ਜੀ ਹੱਸੇ ਤੇ ਸੰਤਾਂ ਨੂੰ ਕਹਿਣ ਲਗੇ—'ਕਿਉਂ ਜੀ ਵੇਖਿਆ ਜੇ ਮੇਰਾ ਰਾਮ ਜੀ ? ਕਿਤਨਾ ਖਿਆਲ ਹੈ ਉਸ ਨੂੰ ਮੇਰੀਆਂ ਲੋੜਾਂ ਦਾ ਕਿਤਨਾ ਨੇੜੇ ਹੋ ਕੇ ਸੁਣਦਾ ਹੈ ਮੇਰੇ ਨਿਹੋਰਿਆਂ ਨੂੰ ਅਤੇ ਕਿਤਨੀ ਛੇਤੀ ਮੰਨਦਾ ਹੈ ਮੇਰੀਆਂ ਮੰਗਾਂ ਨੂੰ। ਭਗਤੀ ਜੂ ਕਰਾਉਣੀ ਹੋਈ ਆਪਣੀ।'

ਕਬੀਰ ਜੀ ਦੀ ਇਹ ਗੱਲ ਸੁਣਕੇ ਸਾਰੇ ਸੰਤ 'ਧੰਨ ਧੰਨ ਧੰਨ' ਕਰਨ ਲੱਗ ਪਏ ਉਸੇ ਵੇਲੇ ਲੰਗਰ ਦੀ ਤਿਆਰੀ ਸ਼ੁਰੂ ਹੋ ਗਈ ਤੇ ਛੇਤੀ ਹੀ ਸਭ ਕੁਝ ਬਣ ਕੇ ਸਾਹਮਣੇ ਆ ਗਿਆ। ਪਹਿਲਾਂ ਸੰਤਾਂ ਨੂੰ ਗਹਿਰੇ ਗਫੇ ਲਵਾਏ ਗਏ ਤੇ ਫੇਰ ਅਸਾਂ ਸਾਰੇ ਟੱਬਰ ਨੇ ਬੈਠ ਕੇ ਰੋਟੀ ਖਾਧੀ।

ਸੰਤ ਕਮਾਲ ਜੀ ਨੇ ਜਦ ਇਹ ਸਾਖੀ ਸੰਗਤਾਂ ਨੂੰ ਸੁਣਾਈ ਤਾਂ ਸਭ ਸੰਗਤ ਵਿਚੋਂ 'ਧੰਨ ਕਬੀਰ' ਦੀਆਂ ਅਵਾਜ਼ਾਂ ਆਉਣ ਲੱਗੀਆਂ ਅਤੇ ਜੈ ਜੈ ਕਾਰ ਦੀ ਧੁਨੀ ਨਾਲ ਸੰਤ ਸਮਾਗਮ ਦੀ ਸਮਾਪਤੀ ਹੋਈ।

## ਮੂਰਤੀ ਪੂਜਾ ਦਾ ਖੰਡਨ

*ਪੂਜਹੁ ਰਾਮੁ ਏਕੁ ਹੀ ਦੇਵਾ ॥'* *(ਅੰਗ ੪੮੪)*

ਸ੍ਰੀ ਕਬੀਰ ਸਾਹਿਬ ਜੀ ਨੇ ਮੂਰਤੀ ਪੂਜਾ ਦਾ ਬੜੇ ਜ਼ੋਰ ਨਾਲ ਖੰਡਨ ਕੀਤਾ ਹੈ। ਉਹ ਕਹਿੰਦੇ ਹਨ ਕਿ ਸਰਬ ਸੁਭਾਇਮਾਨ ਰਾਮ ਜੀ ਪੂਜਣ ਲਈ ਹਰ ਥਾਂ ਮੌਜੂਦ ਹਨ ਤਾਂ ਮੂਰਤੀ ਪੂਜਾ ਤੇ ਬੁਤ ਪੂਜਾ ਕਿਉਂ ਕੀਤੀ ਜਾਵੇ। ਉਹ ਈਸ਼ਵਰ ਨੂੰ ਸਰਬ ਵਿਆਪਕ ਮੰਨਦੇ ਸਨ ਅਤੇ ਇਸ ਕਰਕੇ ਨਾ-ਕੇਵਲ ਮੂਰਤੀ ਤੇ ਬੁਤ ਪੂਜਾ ਦਾ ਹੀ ਖੰਡਨ ਕੀਤਾ ਹੈ ਸਗੋਂ ਦੇਵੀ ਤੇ ਦੇਵਤਿਆਂ ਦੀ ਪੂਜਾ

ਨੂੰ ਭੀ ਬੜੇ ਜ਼ੋਰ ਨਾਲ ਨਿੰਦਿਆ ਹੈ। ਉਹ ਕਹਿੰਦੇ ਹਨ ਕਿ ਲੇਖਾ ਜਦ ਸਿਧਾ ਸ਼ਾਹ ਨਾਲ ਹੋਵੇ ਤਾਂ ਦਲਾਲ ਕਿਉਂ ਲਭੇ ਜਾਣ ? ਇਸ ਆਸ਼ੇ ਨਾਲ ਭਗਤ ਕਬੀਰ ਜੀ ਨੇ ਹੇਠ ਲਿਖੇ ਸ਼ਬਦ ਵਿਚ ਆਪਣੇ ਖਿਆਲਾਂ ਦੀ ਪੁਸ਼ਟੀ ਵਿਸਥਾਰ ਪੂਰਬਕ ਕੀਤੀ ਹੈ ਦਸਿਆ ਹੈ ਕਿ ਜਦ ਜੀਊਂਦੇ ਜਾਗਦੇ ਸਤਿਗੁਰ ਮੌਜੂਦ ਹਨ ਤਾਂ ਦੇਵੀ ਦੇਵਤਿਆਂ ਪਿਛੇ ਕਿਉਂ ਦੌੜਿਆ ਜਾਵੇ। ਫੁਰਮਾਉਂਦੇ ਹਨ—

*ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥ ਜਿਸੁ ਪਾਹਨ*
*ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥੧॥ ਭੂਲੀ ਮਾਲਨੀ*
*ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥੧॥ ਰਹਾਉ ॥*
*ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ ॥ ਤੀਨਿ ਦੇਵ*
*ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥੨॥ ਪਾਖਾਨ ਗਢਿ*
*ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ ॥ ਜੋ ਏਹ ਮੂਰਤਿ*
*ਸਾਚੀ ਹੈ ਤਉ ਗੜ੍ਹਣ ਹਾਰੇ ਖਾਉ ॥੩॥ (ਅੰਗ ੪੭੯)*

ਕਬੀਰ ਜੀ ਵਲੋਂ ਦੇਵ ਪੂਜਾ ਦੇ ਇਸ ਪ੍ਰਕਾਰ ਖੰਡਨ ਨੂੰ ਮੂਰਤੀਆਂ, ਬੁੱਤਾਂ ਤੇ ਦੇਵਤਿਆਂ ਦੇ ਪੁਜਾਰੀਆਂ ਨੇ ਬਹੁਤ ਬੁਰਾ ਮਨਾਇਆ। ਇਕ ਦਿਨ ਇਕ ਬ੍ਰਾਹਮਣ ਦੇਵਤਾ ਜੀ ਇਕ ਠਾਕੁਰ ਲੈ ਆਏ ਤੇ ਫੁਰਮਾਉਣ ਲਗੇ ਕਬੀਰ ਜੀ! ਨਾਸਤਕਾਂ ਵਾਲੀਆਂ ਗੱਲਾਂ ਕਿਉਂ ਕਰਦੇ ਹੋ ਠਾਕਰਾਂ ਦੀ ਪੂਜਾ ਕਰੋ। ਜੇਕਰ ਧੰਨੇ ਨੇ ਇਸ ਵਿਚੋਂ ਪ੍ਰਮਾਤਮਾ ਦੀ ਪ੍ਰਾਪਤੀ ਕਰ ਲਈ ਸੀ ਤਾਂ ਤੁਸੀਂ ਕਿਉਂ ਨਹੀਂ ਕਰ ਸਕਦੇ। ਉਸ ਬ੍ਰਾਹਮਣ ਦੇ ਪੱਤੇ ਦੀ ਗੱਲ ਸੁਣਕੇ ਕਬੀਰ ਜੀ ਨੇ ਹੱਸ ਨੇ ਕਿਹਾ—ਪੰਡਤ ਜੀ ਠੀਕ ਗੱਲ ਹੈ, ਸਚਮੁਚ ਹੀ ਤੁਹਾਡੇ ਠਾਕੁਰ ਜੀ ਸਾਡੇ ਕੰਮ ਦੀ ਚੀਜ਼ ਹਨ ਅਸੀਂ ਇਹਨਾਂ ਤੋਂ ਜ਼ਰੂਰ ਕੰਮ ਲਵਾਂਗੇ, ਜਿਸ ਤਰ੍ਹਾਂ ਕਿ ਧੰਨੇ ਭਗਤ ਨੇ ਲਿਆ ਸੀ, ਬ੍ਰਾਹਮਣ ਦੇਵਤਾ ਇਹ ਸੁਣ ਕੇ ਬੜਾ ਖੁਸ਼ ਹੋਇਆ ਅਤੇ ਪੱਥਰ ਦੇ ਉਸ ਟੁਕੜੇ ਨੂੰ ਜਿਸਨੂੰ ਉਹ ਠਾਕੁਰ ਦੱਸਦਾ ਸੀ, ਉਥੇ ਰੱਖ ਕੇ ਚਲਿਆ ਗਿਆ। ਜਾਂਦਾ ਹੋਇਆ ਆਖਣ ਲੱਗਾ—'ਕਬੀਰ ਜੀ ਮੇਰੇ ਠਾਕੁਰ ਜੀ ਦੀ ਖੂਬ ਪੂਜਾ ਕਰਨੀ ਤੁਹਾਡਾ ਪਾਰ-ਉਤਾਰਾ ਹੋ ਜਾਵੇਗਾ।'

ਕਬੀਰ ਜੀ ਨੇ ਹੱਸਕੇ ਕਿਹਾ—'ਬਹੁਤ ਹੱਛਾ ਪੰਡਤ ਜੀ।' ਤੇ ਬ੍ਰਾਹਮਣ ਦੇਵਤਾ ਤਸ਼ਰੀਫ ਲੈ ਗਏ। ਅਗਲੇ ਦਿਨ ਜਦ ਉਹ ਆਏ ਤਾਂ ਕਬੀਰ ਜੀ ਨੇ ਫੁਰਮਾਇਆ—'ਪੰਡਤ ਜੀ ! ਸਚਮੁਚ ਹੀ ਤੁਹਾਡੇ ਠਾਕੁਰ ਜੀ ਬੜੇ ਚੰਗੇ ਹਨ, ਓਹ ਤਾਂ ਕਲ੍ਹ ਦੇ ਸਾਡੇ ਕੰਮ ਵਿਚ ਰੁਝੇ ਹੋਏ ਹਨ।'

ਇਹ ਗੱਲ ਸੁਣ ਕੇ ਬ੍ਰਾਹਮਣ ਦੇਵਤਾ ਨੂੰ ਬੜੀ ਖੁਸ਼ੀ ਹੋਈ, ਆਖਣ ਲੱਗੇ—ਭਗਤ ਜੀ ਤਦ ਮੈਨੂੰ ਭੀ ਠਾਕੁਰ ਜੀ ਦੇ ਇਕ ਵਾਰ ਹੋਰ ਦਰਸ਼ਨ ਕਰਾ ਦਿਓ। ਮੈਂ ਆਪਣੀਆਂ ਅੱਖਾਂ ਨਾਲ ਉਸ ਨੂੰ ਤੁਹਾਡਾ ਕੰਮ ਕਰਦਿਆਂ ਵੇਖਾਂ ਤੇ ਮੱਥਾ ਟੇਕ ਲਵਾਂ।'

'ਜੋ ਹੁਕਮ ਮਹਾਰਾਜ!' ਇਹ ਕਹਿਕੇ ਕਬੀਰ ਜੀ ਬ੍ਰਾਹਮਣ ਦੇਵਤੇ ਨੂੰ ਆਪਣੀ ਰਸੋਈ ਵਲ ਲੈ ਗਏ। ਜਿਥੇ ਲੋਈ ਜੀ ਸਿਲ ਪਰ ਮਸਾਲਾ ਪੀਸ ਰਹੇ ਸਨ ਅਤੇ ਵੱਟੇ ਦੀ ਸੇਵਾ ਉਹਨਾਂ ਵਲੋਂ ਬ੍ਰਾਹਮਣ ਦੇਵਤੇ ਦੇ ਠਾਕੁਰ ਜੀ ਮਹਾਰਾਜ ਤੋਂ ਲਈ ਜਾ ਰਹੀ ਸੀ। ਕਬੀਰ ਜੀ ਨੇ ਉਸ ਵਲ ਇਸ਼ਾਰਾ ਕਰਕੇ ਕਿਹਾ—'ਪੰਡਤ ਜੀ! ਇਹ ਵੇਖ ਲਓ ਆਪਣੇ ਠਾਕੁਰ ਜੀ ਨੂੰ ਕੰਮ ਕਰਦੇ ਹੋਏ।'

ਇਹ ਸੁਣ ਕੇ ਬ੍ਰਾਹਮਣ ਦੇਵਤਾ ਗੁੱਸੇ ਵਿਚ ਆ ਗਿਆ। ਕ੍ਰੋਧ ਮਈ ਅਵਾਜ਼ ਵਿਚ ਬੋਲੇ—'ਤੁਸਾਂ ਸਾਡੇ ਠਾਕੁਰਾਂ ਦਾ ਅਪਮਾਨ ਕੀਤਾ ਹੈ, ਤੁਹਾਨੂੰ ਇਹਨਾਂ ਦਾ ਸਰਾਪ ਜ਼ਰੂਰ ਪਵੇਗਾ।'

ਕਬੀਰ ਜੀ ਨੇ ਹੱਸ ਕੇ ਫੁਰਮਾਇਆ—'ਪੰਡਤ ਜੀ! ਸਰਾਪ ਕਿਉਂ ਪਵੇਗਾ ਧੰਨੇ ਨੇ ਤਾਂ ਇਹਨਾਂ ਠਾਕੁਰਾਂ ਤੋਂ ਕੜਕਦੀ ਧੁਪ ਵਿਚ ਡੰਗਰ ਚਾਰਨ ਦਾ ਕੰਮ ਲਿਆ ਸੀ ਅਤੇ ਅਸੀਂ ਰਸੋਈ ਦੇ ਅੰਦਰ ਠੰਢੀ ਥਾਂ ਕੇਵਲ ਲੂਣ ਮਿਰਚਾਂ ਪੀਸਣ ਦਾ ਹੀ ਕੰਮ ਲੈ ਰਹੇ ਹਾਂ, ਫੇਰ ਅਸਾਨੂੰ ਸਰਾਪ ਕਿਉਂ ਦੇਣਗੇ ?'

ਕਬੀਰ ਜੀ ਦੀ ਇਹ ਗੱਲ ਸੁਣਕੇ ਬ੍ਰਾਹਮਣ ਦੇਵਤਾ ਸੋਚਾਂ ਵਿਚ ਪੈ ਗਏ। ਕਬੀਰ ਜੀ ਦਾ ਗੱਲ ਕਰਨ ਦਾ ਢੰਗ ਕੁਝ ਇਸ ਤਰ੍ਹਾਂ ਦਾ ਸੀ ਕਿ ਪੰਡਤ ਹੁਰਾਂ ਦਾ ਮਨ ਝੰਜੋੜਿਆ ਗਿਆ ਉਨ੍ਹਾਂ ਨੇ ਸੋਚਣਾ ਸ਼ੁਰੂ ਕਰ ਦਿਤਾ ਕਿ ਕਿਤੇ

ਉਹੋ ਹੀ ਤਾਂ ਗਲਤੀ ਨਹੀਂ ਹੈ। ਕੀ ਪੱਥਰ ਦੇ ਇਸ ਟੁਕੜੇ ਨੂੰ ਪ੍ਰਮੇਸ਼ਰ ਨਿਆਈਂ ਸਮਝ ਕੇ ਪੂਜਣਾ ਮੁਨਾਸਬ ਭੀ ਹੈ।

ਕਬੀਰ ਜੀ ਨੇ ਜਦ ਉਸ ਬ੍ਰਾਹਮਣ ਦੇਵਤਾ ਨੂੰ ਇਸ ਤਰ੍ਹਾਂ ਸੋਚਾਂ ਵਿਚ ਵੇਖਿਆ ਤਾਂ ਗਿਆਨ ਦਾ ਇਕ ਹੋਰ ਤੀਰ ਮਾਰਿਆ ਫੁਰਮਾਉਣ ਲਗੇ—

*ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨਹਠਿ ਤੀਰਥ ਜਾਹਿ ॥*
*ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ ॥੧੩੫॥ (ਅੰਗ ੧੩੭੧)*

ਭਾਵ ਇਹ ਕਿ 'ਭਲਿਆ ਲੋਕਾ! ਇਕ ਆਦਮੀ ਨੇ ਠਾਕੁਰ ਮੁੱਲ ਲੈ ਕੇ ਮਨ ਦਾ ਹਠ ਮੰਨ ਕੇ ਤੀਰਥਾਂ ਦੇ ਚੱਕਰ ਕੱਟਣੇ ਸ਼ੁਰੂ ਕਰ ਦਿਤੇ ਸਨ। ਉਸ ਵਿਚਾਰੇ ਦੇ ਪੱਲੇ ਤਾਂ ਕੁਝ ਪਿਆ ਨਹੀਂ, ਪ੍ਰੰਤੂ ਹੋਰ ਭੁਲੜ ਲੋਕ ਵੇਖਾ ਵੇਖੀ ਇਹੋ ਸ੍ਵਾਂਗ ਰਚ ਕੇ ਭਟਕਦੇ ਚਲੇ ਜਾ ਰਹੇ ਹਨ।'

ਕਬੀਰ ਜੀ ਦੇ ਇਸ ਵਿਯੰਗ-ਮਈ ਗਿਆਨ ਦੇ ਤੀਰ ਨੇ ਬ੍ਰਾਹਮਣ ਦੇਵਤਾ ਦੇ ਮਨ ਤੋਂ ਅਗਿਆਨ ਦੀ ਮੈਲ ਲਾਹ ਦਿਤੀ। ਉਸ ਨੂੰ ਆਪਣੇ ਭਰਮਾਂ ਵਹਿਮਾਂ ਵਿਚ ਫਸੇ ਹੋਣ ਦਾ ਗਿਆਨ ਹੋ ਗਿਆ। ਉਸ ਨੇ ਅਗੇ ਤੋਂ ਬੁਤ ਪੂਜਾ, ਮੂਰਤੀ ਪੂਜਾ ਤੋਂ ਤੋਬਾ ਕੀਤੀ ਅਤੇ ਕਬੀਰ ਜੀ ਤੋਂ ਗੁਰ ਦੀਖਿਆ ਲੈ ਕੇ ਸਦਾ ਲਈ ਉਹਨਾਂ ਦੇ ਭਗਤਾਂ ਦੀ ਸੰਗਤ ਵਿਚ ਸ਼ਾਮਲ ਹੋ ਗਿਆ।

## ਰਾਮ ਜੀ ਜਨਮ ਲੈ ਕੇ ਨਹੀਂ ਆਉਂਦੇ

ਇਸ ਸਬੰਧ ਵਿਚ ਕਬੀਰ ਜੀ ਦੇ ਵਿਚਾਰ ਪੱਕੀ ਤਰ੍ਹਾਂ ਨਿਖਰੇ ਹੋਏ ਸਨ। ਉਹਨਾਂ ਦਾ ਇਹ ਨਿਸਚਾ ਸੀ ਅਤੇ ਇਸ ਨੂੰ ਉਹ ਅਟੱਲ ਕਹਿੰਦੇ ਸਨ ਕਿ ਰਾਮ ਜੀ ਕਦੇ ਜਨਮ ਲੈ ਕੇ ਮਨੁੱਖੀ ਜਾਮੇ ਵਿਚ ਨਹੀਂ ਆਉਂਦੇ। ਉਨ੍ਹਾਂ ਦਾ ਰਾਮ ਦਸਰਥ ਪੁਤ੍ਰ ਨਹੀਂ ਸੀ, ਜੋ ਮਾਤਾ ਕੁਸ਼ਲਿਆ ਦੀ ਕੁਖੋਂ ਜਨਮ ਲੈ ਕੇ ਇਸ ਸੰਸਾਰ ਪਰ ਆਇਆ, ਸਗੋਂ ਉਹਨਾਂ ਦਾ ਸਰਬ ਵਿਆਪਕ ਵਾਹਿਗੁਰੂ ਅਕਾਲ ਪੁਰਖ ਜੋ ਜੂਨਾਂ ਵਿਚ ਨਹੀਂ ਪੈਂਦਾ ਕਬੀਰ ਜੀ ਨਾਲ ਜਦ ਵੀ ਕਦੇ ਇਹ ਚਰਚਾ ਚਲਦੀ ਉਹ ਫੁਰਮਾਉਂਦੇ—'ਮੇਰੇ ਰਾਮ ਜੀ ਨੂੰ ਇਕ ਖਾਸ ਰੂਪ

ਵਿਚ ਜਨਮ ਧਾਰ ਕੇ ਆਉਣ ਦੀ ਕੀ ਲੋੜ ਹੈ ਜਦ ਉਹ ਸਰਬ ਵਿਆਪਕ ਹੈ ਅਤੇ ਜਿਥੇ ਚਾਹੇ ਤੇ ਜੋ ਚਾਹੇ ਉਸ ਦੇ ਮਨ ਦੀ ਕਲਪਣਾ ਨਾਲ ਹੋ ਜਾਂਦਾ ਹੈ।'

ਕਿਹਾ ਜਾਂਦਾ ਹੈ ਕਿ ਵਾਹਿਗੁਰੂ ਅਕਾਲ ਪੁਰਖ ਪਾਪੀਆਂ ਨੂੰ ਮਾਰਨ ਲਈ ਸੰਸਾਰ ਪਰ ਅਵਤਾਰ ਧਾਰ ਕੇ ਆਉਂਦਾ ਹੈ, ਪ੍ਰੰਤੂ ਇਹ ਕਿਉਂ ਕਿਸ ਤਰ੍ਹਾਂ ਜਨਮ ਲੈ ਕੇ ਆਵੇ ਜਿਹੜਾ ਕਿ ਮਨ ਕਲਪਣਾ ਨਾਲ ਹੀ ਪਾਪੀਆਂ ਦਾ ਸਰਵ ਨਾਸ਼ ਕਰ ਸਕਦਾ ਹੈ ਅਤੇ ਧਰਮੀਆਂ ਦਾ ਬੇੜਾ ਪਾਰ ਲਾਉਂਦਾ ਹੈ, ਉਸ ਦੀ ਪ੍ਰੇਰਨਾ ਕਿਸੇ ਭੀ ਜੀਵ ਵਿਚ ਉਹ ਸ਼ਕਤੀ ਭਰ ਦਿੰਦੀ ਹੈ ਕਿ ਜਿਸ ਨਾਲ ਉਹ ਵਡੇ ਤੋਂ ਵਡੇ ਪਾਪੀ ਦਾ ਸਰਬ ਨਾਸ਼ ਕਰ ਸਕਦਾ ਹੈ। ਕਬੀਰ ਜੀ ਫੁਰਮਾਉਂਦੇ ਜਿਨ੍ਹਾਂ ਮਹਾਂ ਪੁਰਖਾਂ ਨੇ ਦੁਸ਼ਟਾਂ ਨੂੰ ਡੰਡ ਦੇ ਕੇ ਧਰਮ ਦੀ ਰਖਿਆ ਕੀਤੀ, ਉਸ ਨੂੰ ਉਭਾਰਿਆ ਉਹਨਾਂ ਨੂੰ ਮੇਰੇ ਜੀ ਤੋਂ ਇਸ ਲ਼ਈ ਹੀ ਸ਼ਕਤੀ ਤੇ ਪ੍ਰੇਰਨਾ ਮਿਲੀ ਹੋਈ ਸੀ, ਉਹਨਾਂ ਨੂੰ ਈਸ਼ਵਰ ਜਾਂ ਈਸ਼ਵਰ ਦੇ ਅਵਤਾਰ ਕਹਿਣਾ ਭਾਰੀ ਭੁਲ ਹੈ। ਰਾਮ ਜੀ ਅਰਥਾਤ ਵਾਹਿਗੁਰੂ ਅਕਾਲ ਪੁਰਖ ਨਾ ਜੰਮਦਾ ਹੈ ਅਤੇ ਨਾ ਮਰਦਾ ਹੈ। ਉਹ ਇਹ ਚੁਰਾਸੀ ਦੇ ਚੱਕਰ ਤੋਂ ਉੱਚਾ ਖੜਾ ਇਸ ਦੀ ਰਚਨਾ ਕਰਦਾ ਅਤੇ ਤਮਾਸ਼ਾ ਵੇਖਦਾ ਹੈ। ਉਹ ਆਪ ਇਸ ਵਿਚ ਕਿਸ ਤਰ੍ਹਾਂ ਫਸ ਸਕਦਾ ਹੈ ਜਿਹੜਾ ਕਿ ਆਪਣੇ ਭਗਤਾਂ ਦੀ ਚੁਰਾਸੀ ਕੱਟ ਕੇ ਉਨ੍ਹਾਂ ਨੂੰ ਮੁਕਤੀ ਦੇ ਕੇ ਆਪਣੇ ਨਾਲ ਅਭੇਦ ਕਰ ਲੈਂਦਾ ਹੈ। ਹੋਰਨਾਂ ਨੂੰ ਮੁਕਤੀ ਦੇਣ ਵਾਲਾ ਆਪ ਮੁਕਤੀ ਤੋਂ ਵਾਂਝਿਆਂ ਹੋ ਜਾਵੇ ਇਹ ਗੱਲ ਕੋਈ ਗਿਆਨੀ ਪੁਰਸ਼ ਕਦੇ ਵੀ ਵਿਚਾਰ ਨਹੀਂ ਸੀ ਸਕਦਾ। ਇਸ ਲਈ ਈਸ਼ਵਰ ਅਰਥਾਤ ਮੇਰੇ ਰਾਮ ਜੀ ਦਾ ਅਵਤਾਰ ਕਿਸੇ ਨੂੰ ਮੱਤ ਕਹੋ ਅਜੇਹਾ ਕਰਕੇ ਤੁਸੀਂ ਮਹਾਂਪੁਰਖ ਦਾ ਅਪਮਾਨ ਕਰਦੇ ਹੋ। ਰਾਮ ਜੀ ਅਰਥਾਤ ਸਰਬ ਵਿਆਪਕ ਪ੍ਰਮਾਤਮਾ ਕੇਵਲ ਇਕ ਹੀ ਹੈ ਅਤੇ ਜਿਹੜੇ ਮਹਾਂ ਪੁਰਖ ਇਸ ਸੰਸਾਰ ਪਰ ਆਉਂਦੇ ਸਨ ਉਹ ਸਭ ਓਸ ਦੇ ਭਗਤ ਹਨ, ਉਸ ਦੇ ਚਰਨਾਂ ਦੇ ਸੇਵਕ ਹਨ। ਆਪਣੀ ਬਾਣੀ ਵਿਚ ਕਬੀਰ ਜੀ ਨੇ ਅਵਤਾਰ-ਪੂਜਾ ਦਾ ਖੰਡਨ ਕਰਦੇ

ਹੋਏ ਜਿਹੜਾ ਸ਼ਬਦ ਉਚਾਰਨ ਕੀਤਾ ਉਹ ਇਸ ਪ੍ਰਕਾਰ ਹੈ—

ਗਉੜੀ॥ ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨੰਦੁ ਬਹੁ ਥਾਕੋ ਰੇ॥
ਭਗਤਿ ਹੇਤਿ ਅਵਤਾਰੁ ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ ॥੧॥
ਤੁਮ੍ ਜੁ ਕਹਤ ਹਉ ਨੰਦ ਕੋ ਨੰਦਨੁ ਨੰਦ ਸੁ ਨੰਦਨੁ ਕਾ ਕੋ ਰੇ ॥'
ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦੁ ਕਹਾ ਥੋ ਰੇ ॥੧॥ ਰਹਾਉ॥
ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ॥
ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥੨॥੧੯॥੭੦॥
(ਅੰਗ ੩੩੮)

## ਨਵਾਬ ਬਿਜਲੀ ਖਾਨ ਪਠਾਨ

ਬਹੁ ਹੰਕਾਰੀ ਸੀ ਉਹ, ਬਿਜਲੀ ਖਾਨ ਪਠਾਨ॥
ਬਹੁ ਤੁਅੱਸਬੀ ਮੁਸਲਮਾਨ, ਅਸਲੋਂ ਬਹੁਤ ਸ਼ੈਤਾਨ॥
ਪੱਕਾ ਹੈ ਸੀ ਜ਼ਿਦ ਦਾ, ਨਾ ਕੋਈ ਸੁਣਦਾ ਬਾਤ॥
ਅੰਦਰ ਆਪਣੇ ਮਾਰਦਾ ਨਾ ਕਦੇ ਸੀ ਝਾਤ॥
ਮਾਨਵ ਤਾਈਂ ਸਦਾ ਉਹ, ਕਰਦਾ ਹੈ ਸੀ ਤੰਗ॥
ਨਾ ਸੀ ਮੂਲੋਂ ਜਾਣਦਾ, ਉਸ ਸਾਈਂ ਦੇ ਰੰਗ॥
ਐਪਰ ਜਦੋਂ ਕਬੀਰ ਦੇ ਦਰਸ਼ਨ ਹੋਏ ਆ॥
ਰਮਜ਼ਾਂ ਨਾਲ ਗਿਆਨ ਨੂੰ, ਉਹ ਗਿਆ ਤਾਂ ਪਾ॥
ਏਹੋ ਸਾਖੀ ਏਸ ਥਾਂ, ਜਾਵੇ ਅੱਜ ਸੁਣਾਈ॥
ਲਓ ਸਿਖਿਆ ਸਭ ਏਸ ਤੋਂ, ਸਾਰੇ ਆ ਕੇ ਭਾਈ॥
ਮਾਨਵ ਸਾਗਰ ਇਕ ਹੈ, ਮਜ਼੍ਹਬ ਨਾ ਪਾਵਨ ਵੱਟ॥
ਉੱਚਾ ਹੋ ਕੇ ਲਾਹ ਦੇ, ਇਹ ਜਨੂੰਨੀ ਛੱਟ॥
ਚਰਨੀ ਲੱਗ ਕੇ ਰਾਮ ਦੇ, ਆਪਾ ਲਏ ਸਵਾਰ॥
ਮੁਕਤੀ ਦੇਵਣ ਹਾਰ ਤੋਂ ਕੁਲ ਸਦਕੇ ਸੰਸਾਰ॥

ਬਿਜਲੀ ਖਾਨ ਪਠਾਨ ਇਕ ਛੋਟੀ ਜਿਹੀ ਰਿਆਸਤ ਮੱਘਰ ਦਾ ਰਈਸ

ਸੀ ਤੇ ਨਵਾਬ ਅਖਵਾਉਂਦਾ ਸੀ ਤੇ ਬੜਾ ਮੁਤਅੱਸਬੀ ਤੇ ਜਨੂੰਨੀ ਮੁਸਲਸਾਨ ਸੀ ਦੀਨ ਦੇ ਮਾਮਲਿਆਂ ਵਿਚ ਇਤਨਾ ਪੱਕਾ ਸੀ ਕਿ ਚਾਹੇ ਸੂਰਜ ਦਿਨ ਦੀ ਥਾਂ ਰਾਤ ਨੂੰ ਚੜ੍ਹਨ ਲਈ ਤਿਆਰ ਹੋ ਪਏ, ਉਹ ਆਪਣਾ ਵਿਚਾਰ ਬਦਲਣ ਲਈ ਤਿਆਰ ਨਹੀਂ ਸੀ, ਉਹ ਚਾਹੁੰਦਾ ਸੀ ਕਿ ਸਾਰੇ ਸੰਸਾਰ ਵਿਚ ਇਸਲਾਮ ਹੀ ਹੋਵੇ ਅਤੇ ਕਿਸੇ ਹੋਰ ਧਰਮ ਦਾ ਨਾਮ ਨਿਸ਼ਾਨ ਭੀ ਬਾਕੀ ਨਾ ਰਹਿ ਜਾਵੇ। ਜਦ ਕਦੇ ਉਹ ਕਿਸੇ ਹਿੰਦੂ ਦੇ ਮੁਸਲਮਾਨ ਹੋਣ ਦੀ ਖਬਰ ਸੁਣਦਾ ਤਾਂ ਫੁਲ ਕੇ ਕੁੱਪਾ ਹੋ ਜਾਂਦਾ, ਪ੍ਰੰਤੂ ਜਦ ਇਹ ਸੁਣਦਾ ਕਿ ਕੋਈ ਮੁਸਲਮਾਨ ਇਸਲਾਮੀ ਸ਼ਰ੍ਹਾ ਦੇ ਉਲਟ ਕੋਈ ਗੱਲ ਕਰਦਾ ਹੈ ਤਾਂ ਉਸ ਦੇ ਗੁਸੇ ਦਾ ਕੋਈ ਪਾਰਾਵਾਰ ਨਹੀਂ ਸੀ ਰਹਿੰਦਾ।

ਇਕ ਵਾਰ ਭਗਤਾਂ ਦੀ ਇਕ ਪਾਰਟੀ ਨਾਲ ਕਬੀਰ ਸਾਹਿਬ ਭੀ ਕਿਤੇ ਅਗੇ ਜਾਂਦੇ ਹੋਏ ਉਸ ਦੇ ਨਗਰ ਵਿਚ ਪੁਜ ਗਏ। ਭਗਤਾਂ ਦੀ ਇਹ ਪਾਰਟੀ ਉਸਦੇ ਗੁਰਭਾਈਆਂ ਅਰਥਾਤ ਰਾਮਾਨੰਦੀਏ ਵੈਰਾਗੀਆਂ ਦੀ ਸੀ ਅਤੇ ਭਜਨ ਗਾ ਰਹੀ ਸੀ ਆਪਣੇ ਗੁਰਦੇਵ ਸ੍ਰੀ ਰਾਮਾਨੰਦ ਜੀ ਦੇ ਕਬੀਰ ਜੀ ਵੀ ਰਾਮਾ ਨੰਦੀ ਵੈਰਾਗੀ ਸਨ। ਭਾਵੇਂ ਉਹ ਹਰ ਵਿਖਾਵੇ ਦੇ ਵਿਰੋਧੀ ਸਨ, ਪ੍ਰੰਤੂ ਜਦ ਆਪਣੇ ਗੁਰਭਾਈਆਂ ਦੀ ਪਾਰਟੀ ਦੇ ਨਾਲ ਹੁੰਦੇ ਤਾਂ ਸੰਪਰਦਾ ਦੇ ਜ਼ਾਬਤੇ ਦੀ ਬੜੇ ਜ਼ੋਰ ਨਾਲ ਪੂਰੀ ਪੂਰੀ ਪਾਬੰਦੀ ਕਰਦੇ ਸਨ। ਇਸ ਯਾਤਰਾ ਵਿਚ ਭੀ ਉਹਨਾਂ ਨੇ ਤਿਲਕ ਲਗਾਇਆ ਹੋਇਆ ਸੀ ਅਤੇ ਕੰਠੀ ਬੱਧੀ ਹੋਈ ਸੀ।

ਬੈਰਾਗੀਆਂ ਦੀ ਇਸ ਪਾਰਟੀ ਦੇ ਮਗਹਰ ਵਿਚ ਆਉਣ ਦੀ ਚਰਚਾ ਨਵਾਬ ਬਿਜਲੀ ਖਾਨ ਪਠਾਨ ਦੀ ਹਵੇਲੀ ਵਿਚ ਭੀ ਹੋਈ। ਉਸ ਦੇ ਇਕ ਮੁਸਾਹਿਬ ਨੇ ਜਦ ਨਵਾਬ ਨੂੰ ਇਹ ਦਸਿਆ ਕਿ ਇਸ ਪਾਰਟੀ ਵਿਚ ਇਕ ਮੁਸਲਮਾਨ ਭੀ ਹੈ ਕਿ ਜਿਸ ਨੇ ਤਿਲਕ ਲਾਇਆ ਹੋਇਆ ਹੈ ਅਤੇ ਜੋ ਬੈਰਾਗੀਆਂ ਦੇ ਨਾਲ ਮਿਲਕੇ ਰਾਮ ਨਾਮ ਦੇ ਭਜਨ ਗਾਉਂਦਾ ਫਿਰਦਾ ਹੈ ਤਾਂ ਉਸ ਨੂੰ ਬੜੀ ਹੈਰਾਨੀ ਤੇ ਦੁਖ ਹੋਇਆ। ਉਹ ਮੁਸਲਮਾਨਾਂ ਤੋਂ ਬਿਨਾਂ ਬਾਕੀ ਸਾਰਿਆਂ ਨੂੰ ਬੇਦੀਨ ਸਮਝਦਾ ਸੀ ਅਤੇ ਜਿਹੜਾ ਮੁਸਲਮਾਨ ਬੇਦੀਨਾਂ ਨਾਲ ਫਿਰੇ ਉਸ ਨੂੰ

ਤਾਂ ਬਹੁਤ ਹੀ ਮਾੜਾ ਸਮਝਦਾ ਸੀ। ਕਬੀਰ ਜੀ ਬਾਰੇ ਇਸ ਤਰ੍ਹਾਂ ਦੀ ਜਾਣਕਾਰੀ ਪ੍ਰਾਪਤ ਕਰਕੇ ਉਸ ਨੂੰ ਬੜਾ ਗੁਸਾ ਆਇਆ ਅਤੇ ਉਸ ਨੇ ਆਪਣੇ ਇਕ ਨੌਕਰ ਨੂੰ ਸੱਦ ਕੇ ਕਿਹਾ—'ਛੇਤੀ ਜਾਓ ਤੇ ਬੈਰਾਗੀਆਂ ਦੀ ਇਸ ਮੰਡਲੀ ਵਿਚੋਂ ਕਬੀਰ ਨਾਮ ਦੇ ਆਦਮੀ ਨੂੰ ਸੱਦ ਲਿਆਓ, ਜੋ ਮੁਸਲਮਾਨ ਹੋ ਕੇ ਤਿਲਕ ਲਾ ਕੇ ਫਿਰ ਰਿਹਾ ਹੈ।' ਨੌਕਰ ਜੀ ਹਜ਼ੂਰ ਕਹਿ ਕੇ ਚਲਿਆ ਗਿਆ ਅਤੇ ਥੋੜੀ ਦੇਰ ਪਿਛੋਂ ਇਕੱਲਾ ਆ ਗਿਆ। ਉਸ ਨੇ ਆ ਕੇ ਦਸਿਆ ਕਿ ਕਬੀਰ ਜੀ ਨੇ ਆਉਣ ਤੋਂ ਇਨਕਾਰ ਕਰ ਦਿਤਾ ਹੈ। ਇਹ ਸੁਣ ਕੇ ਉਹ ਬੜਾ ਹੈਰਾਨ ਹੋਇਆ ਅਤੇ ਆਖਣ ਲੱਗਾ—'ਕੋਈ ਗੱਲ ਨਹੀਂ ਮੈਂ ਆਪ ਜਾ ਕੇ ਉਸ ਨੂੰ ਦੇਖਦਾ ਹਾਂ ਅਤੇ ਉਸ ਦੀ ਸੋਧ ਕਰਕੇ ਦੱਸਦਾ ਹਾਂ।' ਉਸਨੇ ਆਪਣੇ ਕਈਆਂ ਆਦਮੀਆਂ ਨੂੰ ਨਾਲ ਲਿਆ ਅਤੇ ਉਸ ਥਾਂ ਪੁਜਾ ਕਿ ਜਿਥੇ ਉਹਨਾਂ ਬੈਰਾਗੀ ਸਾਧੂਆਂ ਦਾ ਡੇਰਾ ਸੀ। ਉਹ ਇਕ ਪਾਸੇ ਖੜੇ ਹੋ ਕੇ ਉਹਨਾਂ ਦੇ ਗਾਏ ਜਾ ਰਹੇ ਭਜਨਾਂ ਨੂੰ ਸੁਨਣ ਲੱਗ ਪਿਆ। ਕਬੀਰ ਜੀ ਉਸ ਵਲ ਤੱਕ ਕੇ ਹੱਸ ਪਏ ਅਤੇ ਹੇਠ ਲਿਖੇ ਸ਼ਬਦ ਦਾ ਉਚਾਰਨ ਕੀਤਾ—

੧—ਭਾਈ ਰੇ ਦੋਈ ਜਗਦੀਸ਼, ਕਹਾ ਸੇ ਆਏ ਕਹੇ ਕੌਣ ਭਰਮਾਇਆ।
ਅੱਲਾ ਰਾਮ ਕਰੀਮਾਂ ਕੈਸੇ, ਹਰੀ ਹਜ਼ਰਤ ਨਾਮ ਧਰਾਇਆ।
੨—ਗਹਿਣਾ ਏਕ ਕਨਕ ਤੇ ਗਹਿਣਾ, ਤਾਂ ਮੈਂ ਭਾਓ ਨ ਦੂਜਾ।
ਕਹਿਣ ਸੁਨਣ ਕੋ ਦੂਈ ਦਿਸੇਂ, ਹੈ ਯਕ ਨਮਾਜ ਯਕ ਪੂਜਾ।
੩—ਵੁਹੀ ਮਹਾਂ ਦੇਵ ਉਹ ਮੁਹੰਮਦ, ਬਰ੍ਹਮਾ ਆਦਮ ਕਹੀਏ।
ਕੋਈ ਕੋਈ ਹਿੰਦੂ ਤੁਰਕ ਕਹਾਵੇ, ਏਕ ਜ਼ਿਮੀਂ ਪਰ ਰਹੀਏ।
੪—ਵੇਦ ਕਿਤਾਬ ਪੜ੍ਹੇ ਦੇ ਖੁਤਬਾ, ਵੇਦ ਮੁਲਣਾਂ ਵੋਹ ਪਾਂਡੇ।
ਭੁਗਤ ਭੁਗਤ ਕੇ ਨਾਮ ਧਰ, ਇਹ ਯਕ ਮਾਟੀ ਕੇ ਭਾਂਡੇ।
੫—ਕਹਿ ਕਬੀਰ ਵੋਹ ਦੋਨੋਂ ਭੁਲੇ, ਰਾਮ ਹੀ ਕਿਨਹੂੰ ਨ ਪਾਇਆ।
ਵੋਹ ਖਿਸਆਨੇ ਗਾਏ ਕਟਾਵੇ, ਬਿਰਥਾ ਜਨਮ ਗਵਾਇਆ।

ਇਸ ਸ਼ਬਦ ਦਾ ਉਚਾਰਨ ਨਵਾਬ ਬਿਜਲੀ ਖਾਨ ਪਠਾਨ ਨੇ ਬੜੇ ਧਿਆਨ

ਨਾਲ ਸੁਣਿਆ ਅਤੇ ਸ਼ਬਦ ਦੇ ਖਤਮ ਹੋਣ ਪਿਛੋਂ ਭੀ ਕਿਤਨੀ ਦੇਰ ਤਕ ਬੁੱਤ ਬਣ ਕੇ ਖੜੋਤਾ ਹੋਇਆ ਸੋਚਦਾ ਰਿਹਾ। ਆਖਰ ਉਸ ਨੂੰ ਚੇਤਾ ਆਇਆ ਕਿ ਉਹ ਤਾਂ ਇਸ ਮੁਸਲਮਾਨ ਨੂੰ ਸਿਧੇ ਰਸਤੇ ਪਾਉਣ ਆਇਆ ਹੈ ਕਿ ਜੋ ਇਸ ਹਿੰਦੂਆਂ ਦੀ ਟੋਲੀ ਨਾਲ ਤਿਲਕ ਲਾ ਕੇ ਫਿਰਦਾ ਪਿਆ ਹੈ ਅਤੇ ਇਸ ਸ਼ਬਦ ਦਵਾਰਾ ਜੋ ਉਹ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਇਕ ਹੀ ਦੱਸਦਾ ਪਿਆ ਹੈ। ਇਸ ਤਰ੍ਹਾਂ ਸੋਚਦਾ ਹੋਇਆ ਭੀ ਕਿਤਨੀ ਦੇਰ ਤੱਕ ਖੜਾ ਰਿਹਾ, ਕਿਉਂਕਿ ਇਸ ਗੱਲ ਦਾ ਫੈਸਲਾ ਕਰਨਾ ਉਸ ਲਈ ਸੁਖਾਲਾ ਨਹੀਂ ਸੀ ਜਾਪਦਾ ਕਿ ਉਸ ਨਾਲ ਗੱਲ ਬਾਤ ਕਿਸ ਤਰ੍ਹਾਂ ਕਰੇ। ਕਬੀਰ ਜੀ ਦੇ ਨੂਰਾਨੀ ਚੇਹਰੇ ਦਾ ਰੋਅਬ ਕੁਝ ਇਸ ਤਰ੍ਹਾਂ ਦਾ ਉਸਦੇ ਹਿਰਦੇ ਪਰ ਬੈਠ ਗਿਆ ਸੀ ਕਿ ਗੁਸਤਾਖੀ ਕਰਨ ਦਾ ਹੌਂਸਲਾ ਨਹੀਂ ਸੀ ਪੈ ਰਿਹਾ। ਲੰਮੀ ਸੋਚ ਦੇ ਪਿਛੋਂ ਉਸ ਨੇ ਕਬੀਰ ਜੀ ਨੂੰ ਸੰਬੋਧਨ ਕੀਤਾ ਅਤੇ ਕਿਹਾ—'ਹਜ਼ਰਤ! ਮੈਂ ਤੁਹਾਨੂੰ ਮਿਲਣ ਆਇਆ ਸਾਂ, ਪ੍ਰੰਤੂ ਤੁਹਾਡੇ ਇਹ ਖਿਆਲ ਸੁਣ ਕੇ ਮੈਨੂੰ ਬੜੀ ਹੈਰਾਨੀ ਤੇ ਦੁੱਖ ਹੋਇਆ।

'ਰਾਮ ਜੀ ਦੇ ਭਗਤ ਤਾਂ ਕਦੇ ਵੀ ਕਿਸੇ ਦਾ ਹਿਰਦਾ ਦੁਖੀ ਕਰਨ ਵਾਲੀ ਗੱਲ ਨਹੀਂ ਕਰਦੇ ਫੇਰ ਤੁਸੀਂ ਕਿਸ ਕਰਕੇ ਗੁਸੇ ਤੇ ਹੈਰਾਨ ਹੋ ਗਏ?' ਕਬੀਰ ਜੀ ਨੇ ਪੁਛਿਆ।

'ਤੁਸੀਂ ਸਾਰਿਆਂ ਮਜ਼੍ਹਬਾਂ ਨੂੰ ਇਕੋ ਜਿਹਾ ਆਖਦੇ ਹੋ ਸਭ ਦੀ ਪ੍ਰਸੰਸਾ ਕਰਦੇ ਹੋ ਇਹ ਠੀਕ ਹੈ।' ਨਵਾਬ ਬਿਜਲੀ ਖਾਨ ਨੇ ਕਿਹਾ।

'ਤਦ ਕੀ ਠੀਕ ਹੈ?' ਕਬੀਰ ਜੀ ਨੇ ਪ੍ਰਸ਼ਨ ਕੀਤਾ।

'ਠੀਕ ਇਹ ਹੈ ਕਿ ਇਸ ਸੰਸਾਰ ਤੇ ਕੇਵਲ ਇਕ ਹੀ ਸਚਾ ਮਜ਼੍ਹਬ ਹੈ ਤੇ ਉਹ ਹੈ ਇਸਲਾਮ।' ਬਿਜਲੀ ਖਾਨ ਨੇ ਬੜੇ ਜ਼ੋਰ ਨਾਲ ਆਖਿਆ।

'ਜੇਕਰ ਕੇਵਲ ਇਸਲਾਮ ਹੀ ਸੱਚਾ ਹੈ ਤਾਂ ਝੂਠਾ ਕੌਣ ਹੈ?' ਕਬੀਰ ਜੀ ਨੇ ਚਰਚਾ ਨੂੰ ਅਗੇ ਚਲਾਈ ਰੱਖਣ ਲਈ ਪੁਛਿਆ।

ਬਿਜਲੀ ਖਾਨ—'ਇਹ ਹਿੰਦੂਆਂ ਦਾ ਮਜ਼੍ਹਬ ਝੂਠਾ ਹੈ।'

ਕਬੀਰ ਸਾਹਿਬ—'ਭਗਤਾ! ਤੂੰ ਭੁਲਦਾ ਏਂ। ਠੀਕ ਗੱਲ ਇਹ ਹੈ ਕਿ

ਈਸ਼ਵਰ ਅਰਥਾਤ ਖੁਦਾ ਇਕ ਹੀ ਹੈ, ਤੁਸੀਂ ਅਰਥਾਤ ਮੁਸਲਮਾਨ ਉਸ ਨੂੰ ਖੁਦਾ ਜਾਂ ਅੱਲਾ ਕਹਿ ਲੈਂਦੇ ਹੋ ਅਤੇ ਹਿੰਦੂ ਈਸ਼ਵਰ ਜਾਂ ਰਾਮ ਕਹਿ ਲੈਂਦੇ ਹਨ। ਕੇਵਲ ਵੱਖਰੀ-ਵੱਖਰੀ ਜ਼ਬਾਨ ਵਿਚ ਇਕੋ ਹਸਤੀ ਦੇ ਵੱਖ ਵੱਖ ਨਾਮ ਹੋਣ ਕਰਕੇ ਉਹ (ਹਸਤੀ) ਵਖਰਾ ਕਿਸ ਤਰ੍ਹਾਂ ਹੋ ਗਿਆ।'

ਬਿਜਲੀ ਖਾਨ ਇਹ ਗੱਲ ਸੁਣ ਕੇ ਥੋੜ੍ਹਾ ਜਿਹਾ ਹੱਸਿਆ। ਉਸ ਕਬੀਰ ਜੀ ਦੀ ਗੱਲ ਵਿਚੋਂ ਇਕ ਠੋਸ ਸਚਾਈ ਝਾਕਦੀ ਹੋਈ ਦਿਖਾਈ ਦੇਣ ਲੱਗੀ, ਪ੍ਰੰਤੂ ਇਸਲਾਮ ਦੀ ਬਰਤਰੀ ਨੂੰ ਪ੍ਰਗਟ ਕਰਨ ਲਈ ਉਸਨੇ ਫੇਰ ਬੜੇ ਜ਼ੋਰ ਨਾਲ ਕਿਹਾ—'ਇਹ ਠੀਕ ਹੈ ਕਿ ਖੁਦਾ ਇਕ ਹੈ ਪ੍ਰੰਤੂ ਉਸ ਦੀ ਮਾਨਤਾ ਲਈ ਕੇਵਲ ਮੁਸਲਮਾਨੀ ਢੰਗ ਹੀ ਠੀਕ ਹੈ, ਹਿੰਦੂਆਂ ਦਾ ਢੰਗ ਤਾਂ ਜਹਾਲਤ ਭਰਿਆ ਹੈ।'

ਇਹ ਸੁਣ ਕੇ ਕਬੀਰ ਜੀ ਹੱਸ ਪਏ—ਮੁਸਕਰਾਉਂਦੇ ਹੋਏ ਬੋਲੇ—'ਸ਼ੁਕਰ ਹੈ ਕਿ ਤੁਸੀਂ ਇਤਨੀ ਛੇਤੀ ਇਹ ਤਾਂ ਮੰਨ ਗਏ ਹੋ ਕਿ ਹਿੰਦੂਆਂ ਤੇ ਮੁਸਲਮਾਨਾਂ ਦਾ ਰੱਬ ਇਕ ਹੈ ਤੇ ਅੱਲਾ ਤੇ ਰਾਮ ਇਸ ਦੇ ਕੇਵਲ ਵਖਰੇ ਵਖਰੇ ਨਾਮ ਹੀ ਹਨ। ਇਸ ਤਰ੍ਹਾਂ ਦੇ ਨਾਮ ਉਸ ਦੇ ਹੋਰ ਵੀ ਬਹੁਤ ਹਨ ਵਖ ਵਖ ਕੌਮ ਤੇ ਦੇਸ਼ਾਂ ਨੇ ਆਪਣੀ ਭਾਸ਼ਾ ਅਨੁਸਾਰ ਉਸ ਦੇ ਵਖ ਵਖ ਨਾਮ ਰਖੇ ਹੋਏ ਹਨ। ਇਉਂ ਸਮਝ ਲਓ ਕਿ ਉਹ ਆਪ ਏਕ ਹੈ ਅਤੇ ਉਸਦੇ ਨਾਮ ਅਨੇਕ ਹਨ। ਇਹ ਗੱਲ ਤੇ ਨਵਾਬ ਬਿਜਲੀ ਖਾਨ ਤੁਸੀਂ ਮੰਨ ਹੀ ਗਏ ਹੋ। ਬਾਕੀ ਹੁਣ ਰਹਿ ਗਈ ਗੱਲ ਢੰਗ ਅਰਥਾਤ ਤਰੀਕੇ ਦੀ। ਸੋ ਤਰੀਕਾ ਸਭ ਦਾ ਹੀ ਵੱਖਰਾ ਵੱਖਰਾ ਹੁੰਦਾ ਹੈ, ਦੋ ਸਕੇ ਭਰਾ ਹੋਣਗੇ। ਪ੍ਰੰਤੂ ਇਕੋ ਕੰਮ ਨੂੰ ਇਕ ਹੋਰ ਤਰੀਕੇ ਨਾਲ ਕਰੇਗਾ ਤੇ ਦੂਜਾ ਦੂਜੇ ਤਰੀਕੇ ਨਾਲ। ਕੰਮ ਦੋਹਾਂ ਦਾ ਠੀਕ ਹੋਵੇਗਾ ਤੇ ਦੋਵੇਂ ਹੀ ਆਪਣੇ ਆਪਣੇ ਤਰੀਕੇ ਨੂੰ ਚੰਗਾ ਸਮਝਣਗੇ। ਕਿਉਂਕਿ ਕੰਮ ਦੋਹਾਂ ਦਾ ਠੀਕ ਹੋਵੇਗਾ, ਇਸ ਲਈ ਤੁਹਾਨੂੰ ਇਹ ਹੱਕ ਕਿਸ ਤਰ੍ਹਾਂ ਮਿਲ ਜਾਵੇਗਾ ਕਿ ਉਹਨਾਂ ਵਿਚੋਂ ਪਹਿਲੇ ਤਰੀਕੇ ਨੂੰ ਚੰਗਾ ਤੇ ਦੂਜੇ ਦੇ ਤਰੀਕੇ ਨੂੰ ਮਾੜਾ ਕਹਿ ਦਿਓ ? ਜੇਕਰ ਉਹ ਇਸ ਗੱਲ ਤੋਂ ਲੜ ਪੈਣ ਕਿ ਤਰੀਕਾ

ਜੁਦਾ ਜੁਦਾ ਹੈ ਤੇ ਦੋਵੇਂ ਇਕ ਦੂਜੇ ਨੂੰ ਆਪਣੇ ਵਾਲਾ ਤਰੀਕਾ ਧਾਰਨ ਕਰਨ ਲਈ ਮਜਬੂਰ ਕਰਨ ਤਾਂ ਇਹ ਇਨਸਾਫ ਨਹੀਂ ਹੋਵੇਗਾ ਤੇ ਇਸ ਦਾ ਨਤੀਜਾ ਭੀ ਚੰਗਾ ਨਹੀਂ ਨਿਕਲੇਗਾ ਹੁਣ ਇਹ ਹਿੰਦੂ ਮੁਸਲਮਾਨ ਦੀ ਗੱਲ ਲੈ ਲਓ ਮੁਸਲਮਾਨ ਨੂੰ ਊਠਕ ਬੈਠਕ ਵਾਲੀ ਨਿਮਾਜ ਪਸੰਦ ਹੈ ਤੇ ਹਿੰਦੂ ਆਸਨ ਪਰ ਜੰਮ ਕੇ ਪੂਜਾ ਪਾਠ ਕਰਦਾ ਹੈ, ਇਸ ਹਾਲਤ ਵਿਚ ਜੇਕਰ ਤੁਸੀਂ ਹਿੰਦੂ ਦੇ ਇਸ ਢੰਗ ਨੂੰ ਬੁਰਾ ਤੇ ਝੂਠਾ ਕਹੋਗੇ ਤਾਂ ਕੀ ਹਿੰਦੂ ਨੂੰ ਇਹ ਹੱਕ ਨਹੀਂ ਹੋਵੇਗਾ ਕਿ ਉਹ ਵੀ ਤੁਹਾਡੀ ਨਿਮਾਜ ਦੀ ਵਰਜਸ਼ੀ ਊਠਕ ਬੈਠਕ ਨੂੰ ਮਾੜਾ ਤੇ ਝੂਠਾ ਕਹਿ ਦੇਵੇ ਫੇਰ ਇਸ ਦਾ ਨਤੀਜਾ ਖ਼ੂਨ ਖਰਾਬੇ ਤੋਂ ਬਿਨਾਂ ਹੋਰ ਕੀ ਹੋਵੇਗਾ ? ਇਸ ਲਈ ਜਦ ਨਿਸ਼ਾਨਾ ਇਕੋ ਅੱਲਾ ਉਰਫ ਰਾਮ ਜੀ ਦੀ ਪ੍ਰਾਪਤੀ ਹੈ ਤਾਂ ਇਕ ਦੂਜੇ ਦੇ ਮਜ਼੍ਹਬ ਨੂੰ ਮੰਦਾ ਨਹੀਂ ਆਖਣਾ ਚਾਹੀਦਾ, ਸਗੋਂ ਸਤਿਕਾਰਨਾ ਚਾਹੀਦਾ ਹੈ ਤਾਂ ਜੋ ਹੋਰ ਸਮਾਜਕ ਰਸਤੇ ਭੀ ਇਕਸਾਰ ਹੋਣ ਤੇ ਖ਼ੁਦਾ ਦੇ ਬੰਦੇ ਦੂਰ ਦੂਰ ਹੋਣ ਦੀ ਥਾਂ ਪ੍ਰੇਮ ਤੇ ਮਿਲਵਰਤਣ ਦੇ ਪੱਕੇ ਧਾਗੇ ਨਾਲ ਬੰਨ੍ਹੇ ਜਾਣ। ਜੇਕਰ ਮੁਸਲਮਾਨ ਮਜ਼੍ਹਬ ਚੰਗਾ ਹੈ ਤਾਂ ਹਿੰਦੂ ਧਰਮ ਭੀ ਮਾੜਾ ਨਹੀਂ ਹੈ। ਦੋਹਾਂ ਵਿਚ ਆਪੋ ਆਪਣੀ ਥਾਂ ਬਹੁਤ ਸਾਰੇ ਗੁਣ ਹਨ। ਕੁਝ ਅਵਗੁਣ ਭੀ ਹਨ ਪ੍ਰੰਤੂ ਉਹਨਾਂ ਵਲ ਪ੍ਰੇਮ-ਮਈ ਢੰਗ ਨਾਲ ਧਿਆਨ ਦਿਵਾਉਣਾ ਚਾਹੀਦਾ ਹੈ ਨਾ ਕਿ ਘੂਰਮ ਘੂਰੀ ਹੋ ਕੇ ਖ਼ੂਨ ਖਰਾਬੇ ਦਾ ਅਖਾੜਾ ਗਰਮ ਕਰਨਾ ਚਾਹੀਦਾ ਹੈ।' ਵੇਖੋ ਨਾ ਨਵਾਬ ਸਾਹਿਬ—'ਇਹ ਕੋਈ ਚੰਗੀ ਗੱਲ ਤਾਂ ਨਹੀਂ ਹੈ ਨਾ ਕਿ ਤੁਸੀਂ ਮੁਰਦਿਆਂ ਨੂੰ ਕਬਰਾਂ ਵਿਚ ਨਪਦੇ ਹੋ ਤੇ ਮੁਰਦਾ ਜਾਨਵਰਾਂ ਲਈ ਆਪਣੇ ਢਿੱਡਾਂ ਨੂੰ ਕਬਰਸਤਾਨ ਬਣਾ ਲੈਂਦੇ ਹੋ।'

ਨਵਾਬ ਬਿਜਲੀ ਖਾਨ ਪਰ ਕਬੀਰ ਸਾਹਿਬ ਦੀਆਂ ਇਹਨਾਂ ਗਿਆਨ-ਮਈ ਗੱਲਾਂ ਦਾ ਬੜਾ ਹੀ ਗਹਿਰਾ ਅਸਰ ਹੋ ਰਿਹਾ ਸੀ। ਉਹ ਵਿਚਾਰਾ ਜਿਥੇ ਖੜਾ ਸੀ, ਉਥੇ ਹੀ ਸਿਰ ਫੜ ਕੇ ਬੈਠ ਗਿਆ ਅਤੇ ਉਸ ਦੇ ਸਾਥੀ ਵੀ ਬੈਠ ਗਏ। ਕਬੀਰ ਜੀ ਨੇ ਇਕ ਹੋਰ ਵਿਅੰਗ-ਮਈ ਚੋਟ ਕੀਤੀ। ਫੁਰਮਾਇਆ—

'ਪੰਡਤ ਵੇਦ ਪੁਰਾਨ ਪੜੇ ਅਤੇ ਮੁਲਾਂ ਪੜੇ ਕੁਰਾਨਾ ॥

*ਕਹੇ ਕਬੀਰ ਨਰਕ ਦੋਇ ਜਾਏ ਜੇ ਨਾ ਰਾਮ ਪਛਾਨਾ ॥'*

ਨਵਾਬ ਬਿਜਲੀ ਖਾਨ ਕਿਤਨੀ ਦੇਰ ਤਕ ਸਿਰ ਫੜ ਕੇ ਬੈਠ ਰਿਹਾ। ਫੇਰ ਹੌਲੇ ਜਿਹੇ ਬੋਲਿਆ—'ਹਜਰਤ! ਤੁਸੀਂ ਮੁਸਲਮਾਨ ਹੋ ਤੇ ਮੁਸਲਮਾਨ ਹੋ ਕੇ ਇਸਲਾਮ ਦੇ ਟਾਕਰੇ ਹਿੰਦੂ ਧਰਮ ਦੀ ਵਡਿਆਈ ਕਰਨੀ ਤੁਹਾਨੂੰ ਬਿਲਕੁਲ ਹੀ ਨਹੀਂ ਸੋਭਦੀ। ਸੋਚੋ ਤਾਂ ਸਹੀ ਮੁਸਲਮਾਨ ਕੀ ਕਹਿਣਗੇ ?'

ਕਬੀਰ ਸਾਹਿਬ ਨੇ ਕਿਹਾ ਮੈਂ ਕਿਸੇ ਨੂੰ ਚੰਗੀ ਨਹੀਂ ਕਹਿੰਦਾ ਤੇ ਨਾ ਹੀ ਕਿਸੇ ਨੂੰ ਮਾੜਾ ਕਹਿੰਦਾ ਹਾਂ। ਮੇਰੀਆਂ ਨਿਗਾਹਾਂ ਵਿਚ ਸਾਰੇ ਹੀ ਇਕ ਸਾਰ ਹਨ ਸਭ ਬੰਦੇ ਇਕ ਖੁਦਾ ਤਾਲਾ ਦੇ ਧੀਆਂ ਪੁਤਰ ਹਨ ਤੇ ਖੁਦਾ ਦੇ ਘਰੋਂ ਉਹਨਾਂ ਵਿਚ ਕੋਈ ਵੀ ਵੰਡ ਵਿਤਕਰਾ ਨਹੀਂ ਪਾਇਆ ਗਿਆ ਜੇਕਰ ਖੁਦਾ ਨੂੰ ਚੇਤੇ ਕਰਨ ਦਾ ਢੰਗ ਵਖਰਾ ਵਖਰਾ ਹੈ ਤਾਂ ਸਾਈਂ ਦੇ ਬੰਦਿਆਂ ਵਿਚ ਪਾੜਾ ਨਹੀਂ ਪੈਣਾ ਚਾਹੀਦਾ—ਅਜੇਹਾ ਪਾੜਾ ਪਾਉਣ ਦਾ ਯਤਨ ਕਰਨ ਵਾਲੇ ਖੁਦਾ ਤਾਲਾ ਦੇ ਗੁਨਾਹਗਾਰ ਸਾਬਤ ਹੋਣਗੇ। ਬਾਕੀ ਮੈਨੂੰ ਇਸ ਗੱਲ ਦੀ ਕੋਈ ਪ੍ਰਵਾਹ ਨਹੀਂ ਹੈ ਕਿ ਕੋਈ ਕੀ ਕਹੇਗਾ।

ਨਵਾਬ ਬਿਜਲੀ ਖਾਨ ਨੇ ਇਹਨਾਂ ਸਾਰੀਆਂ ਗੱਲਾਂ ਤੋਂ ਪ੍ਰਭਾਵਤ ਹੋ ਕੇ ਕਿਹਾ—ਹਜਰਤ ਇਹ ਦਸੋ ਕਿ ਤੁਸੀਂ ਹੋ ਕੌਣ ਤੇ ਏਥੇ ਇਸ ਤਰ੍ਹਾਂ ਆਏ ਹੋ ? ਬੜੀਆਂ ਅਜੀਬ ਜਿਹੀਆਂ ਗੱਲਾਂ ਕਰਦੇ ਹੋ ਤੁਸੀਂ ?

ਕਬੀਰ ਜੀ ਨੇ ਫੁਰਮਾਇਆ—'ਲੋਕ ਮੈਨੂੰ ਕਬੀਰ ਕਹਿੰਦੇ ਹਨ, ਏਥੇ ਮੈਂ ਸੁਤਿਆਂ ਨੂੰ ਜਗਾਉਣ ਅਤੇ ਭੁਲਿਆਂ ਹੋਇਆਂ ਨੂੰ ਚੇਤਾ ਕਰਾਉਣ ਲਈ ਆਇਆ ਹਾਂ।'

'ਕੌਣ ਸੁੱਤਾ ਹੋਇਆ ਹੈ ਤੇ ਕੌਣ ਭੁਲਿਆ ਹੋਇਆ ?' ਬਿਜਲੀ ਖਾਨ ਨੇ ਪੁਛਿਆ।

ਕਬੀਰ ਜੀ ਹੱਸ ਕੇ ਬੋਲੇ—ਬਿਜਲੀ ਖਾਨ ਤੂੰ ਹੀ ਸੁਤਾ ਹੋਇਆ ਤੇ ਭੁਲਿਆ ਹੋਇਆ ਏਂ ਅਤੇ ਤੈਨੂੰ ਹੀ ਜਗਾਉਣ ਤੇ ਚੇਤਾ ਕਰਾਉਣ ਲਈ ਮੈਂ ਏਥੇ ਚਲਕੇ ਆਇਆ ਹਾਂ।

ਨਵਾਬ ਬਿਜਲੀ ਖਾਨ ਦੇ ਮਨ ਵਿਚ ਇਹਨਾਂ ਸ਼ਬਦਾਂ ਨਾਲ ਇਕ ਚੁੰਬਕ ਜਿਹੀ ਪਈ। ਉਸ ਨੇ ਹੈਰਾਨ ਹੋ ਕੇ ਪੁਛਿਆ—'ਭੁਲਿਆ ਹੋਇਆ ਮਨੁੱਖ ਦੀ ਕਿਹੜੀ ਹਾਲਤ ਨੂੰ ਵੇਖ ਕੇ ਸਮਝਿਆ ਅਤੇ ਕਿਹਾ ਜਾ ਸਕਦਾ ਹੈ ?'

ਕਬੀਰ ਜੀ ਨੇ ਮੇਹਰ ਦੀ ਇਕ ਨਿਗਾਹ ਬਿਜਲੀ ਖਾਨ ਪਰ ਸੁਟਦੇ ਹੋਏ ਫੁਰਮਾਇਆ—'ਇਨਸਾਨ ਤੇ ਇਹ ਭੁਲਣ ਦੀ ਹਾਲਤ ਕਈਆਂ ਗੱਲਾਂ ਕਰਕੇ ਭਾਰੀ ਹੋ ਜਾਂਦੀ ਹੈ। ਔਰਤ ਨੂੰ ਵੇਖਕੇ ਬਾਲ ਬੱਚੇ ਦੇ ਵਿਚ ਬੈਠ ਕੇ ਹਕੂਮਤ ਦੇ ਹੰਕਾਰ ਨਾਲ ਵਿਦਿਆ ਦੇ ਅਭਿਮਾਨ ਨਾਲ ਸੋਹਬਤ ਦੇ ਅਸਰ ਨਾਲ ਐਸ਼ ਦੇ ਸਾਮਾਨ ਨਾਲ, ਮਜ਼ੁਬ ਨੂੰ ਗਲਤ ਸਮਝਣ ਨਾਲ ਤੇ ਧਨ ਦੇ ਲਾਲਚ ਨਾਲ। ਇਸ ਤੋਂ ਬਿਨਾਂ ਭੁਲਣ ਦੇ ਕਈ ਸਗੋਂ ਬੇ-ਗਿਣਤ ਕਾਰਨ ਹੋਰ ਵੀ ਹਨ।'

ਬਿਜਲੀ ਖਾਨ ਹੁਣ ਜਗਿਆਸੂ ਵਾਂਗ ਗਿਆਨ ਗ੍ਰਹਿਣ ਕਰਨ ਲਈ ਤਿਆਰ ਹੋ ਚੁਕਾ ਸੀ, ਉਸ ਨੇ ਬੇਨਤੀ ਕੀਤੀ—'ਹਜਰਤ ਸਾਈਂ ਇਹ ਗੱਲਾਂ ਤਾਂ ਤੁਹਾਡੀਆਂ ਠੀਕ ਮਾਲੂਮ ਹੁੰਦੀਆਂ ਹਨ, ਪ੍ਰਭੂ ਕੀ ਕ੍ਰਿਪਾ ਕਰਕੇ ਇਹਨਾਂ ਦੀ ਵਿਆਖਿਆ ਭੀ ਕਰੋਗੇ ?

ਕਬੀਰ ਜੀ ਨੇ ਫੁਰਮਾਇਆ—'ਕਿਉਂ ਨਹੀਂ ਹੋਰ ਮੇਰਾ ਕੰਮ ਹੀ ਕੀ ਹੈ, ਇਸ ਮਕਸਦ ਲਈ ਹੀ ਤਾਂ ਮੈਂ ਪ੍ਰਗਟ ਹੋਇਆ ਹਾਂ। ਹੁਣ ਰਤਾ ਮੈਨੂੰ ਧਿਆਨ ਨਾਲ ਸੁਣੋ—

ਭੁੱਲ ਤੇ ਭਰਮ ਦੀ ਜੜ੍ਹ ਮਨੁਖ ਦਾ ਆਪਣੇ ਆਪ ਨੂੰ ਭੁਲ ਜਾਣਾ ਹੈ ਜਦ ਉਹ ਆਪਣੀ ਜ਼ਾਤ, ਆਪਣੀ ਅਸਲੀਅਤ ਅਤੇ ਆਪਣੀ ਹਕੀਕਤ ਤੋਂ ਬੇਖਬਰ ਹੋ ਜਾਂਦਾ ਹੈ, ਤਾਂ ਉਸ ਦੀ ਜਿਹੜੀ ਹਾਲਤ ਹੁੰਦੀ ਹੈ ਉਸ ਨੂੰ ਹੀ ਭੁਲ ਕਹਿੰਦੇ ਹਨ ਤੇ ਇਹ ਭੁਲ ਆਪਣੇ ਨਾਲ ਮੁਸੀਬਤ ਦਾ ਸਾਮਾਨ ਲਿਆਉਂਦੀ ਹੈ ਅਤੇ ਭਿਆਨਕ ਅਤੇ ਖਤਰਨਾਕ ਸਾਬਤ ਹੁੰਦੀ ਹੈ। ਹੁਣ ਰਤਾ ਵਿਸਥਾਰ ਨਾਲ ਹੋਰ ਸੁਣ ਲਓ—ਔਰਤ ਦੀ ਸੂਰਤ ਦਾ ਜਾਦੂ ਆਦਮੀ ਤੇ ਹਮੇਸ਼ਾਂ ਅਸਰ ਪਾਉਂਦਾ ਹੈ ਅਤੇ ਇਹ ਤੁਸੀਂ ਜਾਣਦੇ ਹੀ ਹੋ। ਔਰਤ ਦਾ ਮੂੰਹ ਵੇਖ ਕੇ ਆਦਮੀ ਮਾਤਾ ਪਿਤਾ ਨੂੰ ਭੁਲ ਜਾਂਦਾ ਹੈ ਅਤੇ ਪੁਤਰਾਂ ਵਾਲੇ

ਫਰਜ਼ਾਂ ਨੂੰ ਭੁਲ ਜਾਂਦਾ ਹੈ । ਭਰਾ ਨੂੰ ਭਰਾ ਤੇ ਮਿਤਰ ਨੂੰ ਮਿਤਰ ਨਹੀਂ ਸਮਝਦਾ ਅਤੇ ਆਪਣੀ ਅਸਲੀਅਤ ਭੀ ਭੁਲ ਜਾਂਦਾ ਹੈ । ਹੁਣ ਇਸ ਸਬੰਧ ਵਿਚ ਇਕ ਸਾਖੀ ਸੁਣਾਉਂਦੇ ਹਾਂ—

## ਔਰਤ ਦਾ ਜਾਦੂ

ਚਾਰ ਆਦਮੀ ਇਕੱਠੇ ਸਫਰ ਲਈ ਤੁਰੇ । ਪਿਤਾ ਸੀ ਦੋ ਉਸ ਦੇ ਪੁਤ੍ਰ ਤੇ ਇਕ ਮਿੱਤਰ । ਉਨ੍ਹਾਂ ਦੇ ਨਾਲ ਕੋਈ ਭੀ ਔਰਤ ਨਹੀਂ ਸੀ ਤੇ ਉਹ ਬੜੇ ਪ੍ਰੇਮ ਨਾਲ ਇਕ ਦੂਜੇ ਦਾ ਭਾਰ ਵੰਡਾਉਂਦੇ ਹੋਏ ਤੁਰੇ ਜਾ ਰਹੇ ਸਨ, ਪ੍ਰੰਤੂ ਬਹੁਤ ਦੇਰ ਤਕ ਇਹ ਹਾਲਤ ਨਹੀਂ ਰਹੀ ਰਸਤੇ ਵਿਚ ਉਨ੍ਹਾਂ ਨੂੰ ਇਕ ਬੜੀ ਹੀ ਸੁੰਦਰ ਔਰਤ ਮਿਲ ਗਈ । ਜਿਸ ਨੂੰ ਵੇਖ ਕੇ ਚਹੁੰਆਂ ਦੇ ਦਿਲ ਹਥੋਂ ਨਿਕਲ ਤੁਰੇ । ਸਭ ਤੋਂ ਪਹਿਲਾਂ ਬੁਢੇ ਨੇ ਕਿਹਾ—'ਇਹ ਸੁੰਦਰੀ ਮੇਰੇ ਲਈ ਹੀ ਹੈ, ਮੈਂ ਇਸ ਨਾਲ ਵਿਆਹ ਕਰਾਂਗਾ ਅਤੇ ਇਹ ਸਾਡੀ ਸਾਰਿਆਂ ਦੀ ਰੋਟੀ ਪਕਾਇਆ ਕਰੇਗੀ ।' ਵੱਡਾ ਮੁੰਡਾ ਬੋਲਿਆ—'ਝੂਠੀ ਗੱਲ ਹੈ, ਇਸ ਨਾਲ ਵਿਆਹ ਤਾਂ ਮੈਂ ਕਰਨਾ ਹੈ ।' ਉਸ ਦੀ ਗੱਲ ਸੁਣ ਕੇ ਛੋਟੇ ਮੁੰਡੇ ਦੇ ਜੋਸ਼ ਨੇ ਜ਼ੋਰ ਮਾਰਿਆ ਅਤੇ ਉਹ ਬੋਲਿਆ—'ਜੀ ਨਹੀਂ ਇਹ ਤਾਂ ਕੇਵਲ ਮੇਰੇ ਹੀ ਜੋਗ ਹੈ, ਮੇਰੇ ਬਿਨਾਂ ਇਸ ਨਾਲ ਕੋਈ ਦੂਸਰਾ ਵਿਆਹ ਕਰ ਹੀ ਕਿਸ ਤਰ੍ਹਾਂ ਸਕਦਾ ਹੈ । ਮੈਂ ਦੇਖ ਲਵਾਂਗਾ ।'

ਇਹਨਾਂ ਪਿਉ ਪੁੱਤਾਂ ਦੀਆਂ ਗੱਲ ਸੁਣ ਕੇ ਮਿੱਤਰ ਬੋਲਿਆ—'ਜਦ ਪਿਉ ਪੁੱਤਰਾਂ ਨੇ ਇਕ ਹੀ ਔਰਤ ਨੂੰ ਇਕ ਹੀ ਸਮੇਂ ਕਾਮਨਾਈਆਂ ਨਿਗਾਹਾਂ ਨਾਲ ਵੇਖਿਆ ਹੈ ਤੇ ਇਹ ਤੁਹਾਡੇ ਸਾਰਿਆਂ ਲਈ ਹਰਾਮ ਹੋ ਗਈ ਹੈ ਇਸ ਲਈ ਤੁਸੀਂ ਇਸਦਾ ਖਿਆਲ ਦਿਲ ਵਿਚੋਂ ਕੱਢ ਦਿਓ, ਮੈਂ ਬਾਹਰ ਦਾ ਆਦਮੀ ਹਾਂ ਅਤੇ ਇਸ ਕਰਕੇ ਇਹ ਮੇਰੇ ਲਈ ਹਰਾਮ ਨਹੀਂ ਹੋਈ, ਸੋ ਇਸ ਨਾਲ ਤੁਸੀਂ ਸਾਰੇ ਮੈਨੂੰ ਹੀ ਵਿਆਹ ਕਰਾ ਲੈਣ ਦਿਓ ।'

ਇਸ ਤਰ੍ਹਾਂ ਦੀਆਂ ਗੱਲਾਂ ਪਿਛੋਂ ਚਹੁੰਆਂ ਵਿਚ ਜੋਸ਼ ਅਤੇ ਗੁੱਸੇ ਭਰੀਆਂ

ਗੱਲਾਂ ਹੋਣ ਲੱਗੀਆਂ । ਕੋਈ ਭੀ ਉਸ ਮਨਮੋਹਨੀ ਸੁੰਦਰੀ ਨੂੰ ਛੱਡਣਾ ਨਹੀਂ ਸੀ ਚਾਹੁੰਦਾ । ਕਾਫੀ ਵਾਦ-ਵਿਵਾਦ ਤੋਂ ਪਿਛੋਂ ਫੈਸਲਾ ਇਹ ਹੋਇਆ ਕਿ ਇਸ ਸੁੰਦਰੀ ਪਾਸੋਂ ਹੀ ਪੁਛ ਲਿਆ ਜਾਵੇ, ਇਹ ਜਿਸ ਨੂੰ ਪਸੰਦ ਕਰਦੀ ਹੈ, ਉਹੋ ਇਸ ਨਾਲ ਵਿਆਹ ਕਰ ਲਵੇ ਤੇ ਬਾਕੀ ਸਾਰੇ ਖੁਸ਼ੀ ਨਾਲ ਇਸ ਗੱਲ ਨੂੰ ਪ੍ਰਵਾਨ ਕਰ ਲੈਣ । ਇਹ ਫੈਸਲਾ ਕਰਕੇ ਚਾਰੇ ਉਸ ਸੁੰਦਰੀ ਪਾਸ ਗਏ, ਜੋ ਪਾਸ ਹੀ ਇਕ ਬਿਰਛ ਦੀ ਛਾਂ ਹੇਠਾਂ ਬੈਠੀ ਸੀ । ਉਸ ਨੇ ਵਾਰੀ ਵਾਰੀ ਚਹੁੰਆਂ ਵਲ ਹੀ ਇਸ ਤਰ੍ਹਾਂ ਮੁਸਕਰਾ ਕੇ ਤੇ ਅੱਖਾਂ ਮਟਕਾ ਕੇ ਵੇਖਿਆ ਕਿ ਆਪਣੀ ਆਪਣੀ ਥਾਂ ਸਾਰੇ ਹੀ ਇਸ ਗਲਤ ਫਹਿਮੀ ਵਿਚ ਮੁਤਿਲਬਾ ਹੋ ਗਏ ਕਿ ਉਹ ਬਸ ਉਸਨੂੰ ਹੀ ਪਿਆਰ ਕਰਦੀ ਹੈ । ਫੇਰ ਉਸ ਪਰ ਸਿੱਧਾ ਸਵਾਲ ਕੀਤਾ ਗਿਆ ਕਿ ਉਹ ਕਿਸ ਨੂੰ ਪਸੰਦ ਕਰਦੀ ਹੈ ਤੇ ਕਿਸ ਨਾਲ ਵਿਆਹ ਕਰੇਗੀ ? ਇਹ ਸੁਣਕੇ ਉਸ ਨੇ ਪਹਿਲਾਂ ਸਿਰ ਨੀਵਾਂ ਪਾ ਲਿਆ, ਫੇਰ ਉਠ ਖੜੀ ਹੋਈ ਅਤੇ ਅੱਖਾਂ ਤੋਂ ਜਾਦੂ ਦੇ ਤੀਰ ਚਲਾਉਂਦੀ ਹੋਈ ਕਹਿਣ ਲਗੀ—'ਮੈਂ ਉਸ ਆਦਮੀ ਨਾਲ ਵਿਆਹ ਕਰਾਂਗੀ ਕਿ ਜੋ ਤੁਹਾਡੇ ਵਿਚੋਂ ਸਭ ਨਾਲੋਂ ਬਹਾਦੁਰ ਹੋਵੇਗਾ ।'

ਸਾਰੇ ਇਕ ਵਾਰ ਹੀ ਬੋਲ ਪਏ—'ਮੈਂ ਸਭ ਤੋਂ ਬਹਾਦੁਰ ਹਾਂ, ਮੈਂ ਸਭ ਤੋਂ ਬਹਾਦੁਰ ਹਾਂ, ਮੈਂ ਸਭ ਤੋਂ ਬਹਾਦੁਰ ਹਾਂ, ਮੈਂ ਸਭ ਤੋਂ ਬਹਾਦੁਰ ਹਾਂ ।'

ਤਿੱਖੀ ਜਿਹੀ ਮੁਸਕਰਾਹਟ ਨਾਲ ਸੁੰਦਰੀ ਬੋਲੀ—'ਇਸ ਤਰ੍ਹਾਂ ਨਹੀਂ ਜੀ !'

'ਹੋਰ ਕਿਸ ਤਰ੍ਹਾਂ ?' ਸਾਰਿਆਂ ਨੇ ਪੁਛਿਆ ।

ਉਹ ਬੋਲੀ—'ਤੁਸੀਂ ਲੜ ਕੇ ਵਿਖਾਓ, ਜਿਹੜਾ ਸਭ ਨੂੰ ਹਰਾ ਕੇ ਜਿੱਤ ਜਾਵੇਗਾ, ਮੈਂ ਉਸ ਨਾਲ ਵਿਆਹ ਕਰਾਵਾਂਗੀ, ਹਮੇਸ਼ਾਂ ਲਈ ਉਸ ਦੀ ਹੋ ਜਾਵਾਂਗੀ ।'

ਉਸ ਸੁੰਦਰੀ ਦਾ ਇਸ ਤਰ੍ਹਾਂ ਕਹਿਣਾ ਸੀ ਕਿ ਚਹੁੰਆਂ ਨੇ ਲੱਕਾਂ ਨਾਲ ਬੱਧੀਆਂ ਹੋਈਆਂ ਤਲਵਾਰਾਂ ਧੂਹ ਲਈਆਂ ਤੇ ਇਕ ਦੂਜੇ ਪਰ ਟੁੱਟ ਪਏ । ਔਰਤ ਦੇ ਜਾਦੂ ਨੇ ਉਹਨਾਂ ਨੂੰ ਏਨਾ ਭੁਲਾ ਦਿਤਾ ਸੀ ਕਿ ਉਹਨਾਂ ਨੂੰ ਇਸ

ਗੱਲ ਦੀ ਭੀ ਸੁਧ ਨਾ ਰਹੀ ਕਿ ਉਹ ਕਿਸ ਨਾਲ ਲੜ ਰਹੇ ਹਨ। ਉਹ ਇਤਨਾ ਲੜੇ ਕਿ ਵੇਖਦੇ ਹੀ ਵੇਖਦੇ ਚਾਰੇ ਦੇ ਚਾਰੇ ਹੀ ਇਕ ਦੂਜੇ ਦੀਆਂ ਤਲਵਾਰਾਂ ਦੇ ਫਟ ਖਾਕੇ ਢਹਿ ਢੇਰੀ ਹੋਏ ਤੇ ਉਸ ਸੁੰਦਰੀ ਦੇ ਚਰਨਾਂ ਵਿਚ ਦਮ ਤੋੜ ਗਏ। ਉਹ ਕਿਸੇ ਨੂੰ ਭੀ ਨਾ ਮਿਲੀ। ਕਬੀਰ ਜੀ ਨੇ ਇਹ ਸਾਖੀ ਸੁਣਾਕੇ ਦਸਿਆ ਕਿ ਇਸ ਤਰ੍ਹਾਂ ਔਰਤ ਦੇ ਕਾਰਨ ਆਦਮੀ ਆਪਣਾ ਆਪ ਭੁਲਕੇ ਕਿਸੇ ਥਾਂ ਜੋਗਾ ਭੀ ਨਹੀਂ ਰਹਿੰਦਾ ਤੇ ਖਤਮ ਹੋ ਜਾਂਦਾ ਹੈ।

ਫੁਰਮਾਇਆ—

*ਛੋਟੀ ਮੋਟੀ ਕਾਮਨੀ, ਸਭ ਹੀ ਵਿਸ਼ ਕੀ ਬੇਲ।*
*ਬੈਰੀ ਮਾਰੇ ਦਾਤ ਸੇ, ਯਿਹ ਮਾਰੇ ਹਸ ਖੇਲ।*
*ਨੈਨੋਂ ਕਾਜਲ ਦੀਏ ਕਰ, ਗਾੜੇ ਸਾਧੇ ਕੇਸ।*
*ਹਾਥੋਂ ਮਹਿੰਦੀ ਲਾਇ ਕਰ, ਬਾਰਾਣ ਖਾਇਆ ਦੇਸ।*
*ਨਾਰੀ ਤੋਂ ਹਮ ਭੀ ਕਰੀ, ਜਾਨਾ ਨਹੀਂ ਗੰਵਾਰ।*
*ਜਬ ਜਾਨਾ ਤਬ ਪਰ ਰਹੀ, ਨਾਰੀ ਬੜੀ ਵਿਕਾਰ।*

## ਪੁਤਰਾਂ ਦਾ ਮੋਹ ਭੁਲਾਵੇ

ਲੜਕਿਆਂ ਦਾ ਮੋਹ ਕਿਸ ਤਰ੍ਹਾਂ ਆਦਮੀ ਭੁਲਾ ਦਿੰਦਾ ਹੈ, ਇਹ ਦੱਸਣ ਲਈ ਭੀ ਕਬੀਰ ਜੀ ਨੇ ਇਕ ਸਾਖੀ ਇਸ ਤਰ੍ਹਾਂ ਸੁਣਾਈ। ਇਕ ਦਿਨ ਇਕ ਬੁਢੇ ਦਾ ਪੁਤਰ ਇਕ ਖਿੜਕੀ ਪਾਸ ਖੜਾ ਰੋ ਰਿਹਾ ਸੀ। ਉਸ ਨੂੰ ਰੋਂਦੇ ਵੇਖ ਕੇ ਬੁਢੇ ਨੇ ਪਿਆਰ ਨਾਲ ਪੁਛਿਆ 'ਕੀ ਗੱਲ ਹੈ ?' ਮੁੰਡੇ ਨੇ ਕਿਹਾ—'ਪਿਤਾ ਜੀ ਇਹ ਖਿੜਕੀ ਮੈਥੋਂ ਨਹੀਂ ਖੁਲ੍ਹਦੀ।' ਉਸ ਨੂੰ ਧੀਰਜ ਦੇ ਕੇ ਬੁਢੇ ਨੇ ਖਿੜਕੀ ਖੋਹਲ ਦਿਤੀ ਤੇ ਖਿੜਕੀ ਵਿਚੋਂ ਕਬੂਤਰ ਫਰਰ ਫਰਰ ਕਰਕੇ ਉਡ ਗਏ। ਪੁਤਰ ਪਿਆਰ ਵਿਚ ਬੁਢਾ ਭੁਲ ਗਿਆ ਕਿ ਖਿੜਕੀ ਵਿਚ ਕਬੂਤਰ ਹਨ ਤੇ ਉਹਨਾਂ ਦੇ ਉਡ ਜਾਣ ਨਾਲ ਉਹਨਾਂ ਦਾ ਮਾਲਕ ਗੁਸੇ ਹੋਵੇਗਾ ਕਬੂਤਰਾਂ ਨੂੰ ਉਡਦਾ ਵੇਖਕੇ ਮਾਲਕ ਆ ਗਿਆ। ਪੁੱਤਰ ਭੱਜ ਚੁਕਿਆ ਸੀ, ਪੰਡੂ ਪਿਉ

ਨੂੰ ਕਬੂਤਰਾਂ ਦੇ ਉਸ ਮਾਲਕ ਨੇ ਬੜਾ ਤਕੜਾ ਕੁਟਾਪਾ ਚਾੜ੍ਹਿਆ। ਕਬੀਰ ਜੀ ਨੇ ਕਿਹਾ ਇਸ ਤਰ੍ਹਾਂ ਪੁਤਰਾਂ ਦੀ ਸੰਗਤ ਭੀ ਆਦਮੀ ਨੂੰ ਭੁਲਾ ਦਿੰਦੀ ਹੈ। ਫੁਰਮਾਇਆ—

*ਬੁਧੀ ਬਵੇਕੁ ਕੋ ਤਿਆਗ ਕਰ, ਪਸ਼ੂ ਸਮ ਜੀਏ ਗੰਵਾਰ॥*
*ਪਸੂਵਤਾ ਜੜਤਾ ਦੁਰਮਤੀ ਜਗ ਮੇਂ ਬੜੇ ਵਕਾਰ॥*

## ਰਾਜ ਭੁਲਾਉਂਦਾ ਹੈ

ਕਬੀਰ ਜੀ ਨੇ ਫੁਰਮਾਇਆ ਹੁਣ ਮੈਂ ਇਹ ਦਸਦਾ ਹਾਂ ਕਿ ਹਕੂਮਤ ਅਥਵਾ ਰਾਜ ਆਦਮੀ ਨੂੰ ਕਿਸ ਤਰ੍ਹਾਂ ਭੁਲਾ ਦਿੰਦਾ ਹੈ। ਸੁਣੋ—

ਇਕ ਪੜ੍ਹਿਆ ਲਿਖਿਆ ਪਠਾਨ ਕਾਬਲ ਤੋਂ ਭਾਰਤ ਆਇਆ। ਇਹ ਗੱਲ ਤੁਗਲਕਾਂ ਦੇ ਰਾਜ ਵੇਲੇ ਦੀ ਹੈ। ਉਹ ਨਿਰਮਾਣ ਫਕੀਰ ਦੀ ਸੂਰਤ ਵਿਚ ਸੀ। ਜਦ ਬਾਦਸ਼ਾਹ ਨੂੰ ਪਤਾ ਲਗਾ ਕਿ ਉਹ ਚੰਗਾ ਪੜ੍ਹਿਆ ਲਿਖਿਆ ਆਲਮ ਫਾਜ਼ਲ ਹੈ ਤਾਂ ਉਸ ਨੂੰ ਸੱਦ ਕੇ ਮੁਨਸਫਦਾਰ ਬਣਾ ਦਿਤਾ। ਬਸ ਫੇਰ ਹਕੂਮਤ ਦੇ ਨਸ਼ੇ ਨੇ ਉਸ ਦਾ ਰੰਗ ਬਦਲਣਾ ਸ਼ੁਰੂ ਕਰ ਦਿਤਾ ਅਤੇ ਉਸ ਨੇ ਗਰੀਬ ਲੋਕਾਂ ਤੇ ਜ਼ੁਲਮ ਕਰਨਾ ਸ਼ੁਰੂ ਕਰ ਦਿਤਾ। ਉਸ ਦੇ ਜ਼ੁਲਮ ਦੇ ਕਾਰਨ ਉਸ ਦਾ ਵਾਸਤਾ ਕੁਝ 'ਬਹਾਦੁਰ' ਲੋਕਾਂ ਨਾਲ ਭੀ ਪਿਆ ਜਿਨ੍ਹਾਂ ਨੇ ਇਕ ਦਿਨ ਉਸ ਨੂੰ ਮੌਤ ਦੇ ਘਾਟ ਉਤਾਰ ਦਿੱਤਾ।

## ਵਿਦਿਆ ਦਾ ਨਸ਼ਾ

ਕਬੀਰ ਜੀ ਨੇ ਆਪਣੀ ਵਿਆਖਿਆ ਨੂੰ ਜਾਰੀ ਰਖਦੇ ਹੋਏ ਦਸਿਆ ਕਿ ਵਿਦਿਆ ਭੀ ਇਕ ਨਸ਼ਾ ਹੈ, ਜੋ ਮਨੁੱਖ ਨੂੰ ਆਪਣਾ ਆਪ ਭੁਲਾ ਦਿੰਦਾ ਹੈ। ਇਕ ਸੂਫੀ ਫਕੀਰ ਦੀ ਗੱਲ ਹੈ ਕਿ ਜੋ ਬਹੁਤੀ ਵਿਦਿਆ ਦੇ ਕਾਰਨ ਸਭ ਕੁਝ ਭੁਲ ਕੇ ਇਸਲਾਮੀ ਰਾਜ ਵਿਚ ਮੁਸਲਮਾਨੀ ਸ਼ਰ੍ਹਾ ਦੇ ਵਿਰੁਧ ਫਤਵੇ ਦੇਣ ਲਗ ਪਿਆ। ਜਿਸ ਦਾ ਨਤੀਜਾ ਇਹ ਹੋਇਆ ਕਿ ਕਾਜ਼ੀਆਂ ਦਾ ਫਤਵਾ

ਉਸ ਦੇ ਉਲਟ ਆਇਆ ਅਤੇ ਉਸ ਨੂੰ ਫਾਂਸੀ ਪਰ ਲਟਕਾ ਦਿੱਤਾ ਗਿਆ।

ਕਬੀਰ ਜੀ ਨੇ ਫੁਰਮਾਇਆ—

*'ਗਿਆਨੀ ਮੂਲ ਗਰਾਇਆ, ਆਪੁ ਬਨਾ ਕਰਤਾ ।*
*ਜਾ ਤੇ ਸੰਸਾਰੀ ਭਲਾ, ਜੋ ਸਦਾ ਰਹੇ ਡਰਤਾ ।'*

ਫੇਰ ਕਬੀਰ ਜੀ ਨੇ ਫੁਰਮਾਇਆ ਕਿ ਅਗਿਆਨੀਆਂ ਦੀ ਸੋਹਬਤ ਨਾਲ ਭੀ ਆਪਣੀ ਸੁਧ ਬੁਧ ਇਨਸਾਨ ਗਵਾ ਬੈਠਦਾ ਹੈ । ਇਕ ਪੰਡਤ ਹਮੇਸ਼ਾਂ ਬੁਰੀ ਸੰਗਤ ਵਿਚ ਉਠਿਆ ਬੈਠਿਆ ਕਰਦਾ ਸੀ । ਪਿਉ ਨੇ ਉਸ ਨੂੰ ਇਹ ਮਾੜੀ ਸੰਗਤ ਛਡਣ ਲਈ ਬੜਾ ਸਮਝਾਇਆ ਪਰ ਉਹ ਨਹੀਂ ਮੰਨਿਆਂ । ਆਖਰ ਉਹ ਬਦਚਲਨ ਲੋਕਾਂ ਨਾਲ ਬੈਠ ਕੇ ਸ਼ਰਾਬ ਪੀਣ ਲਗ ਪਿਆ ਅਤੇ ਬ੍ਰਾਹਮਣ ਬਰਾਦਰੀ ਵਿਚੋਂ ਕੱਢ ਦਿਤਾ ਗਿਆ—

*ਸੰਗਤ ਸੇ ਦੁਖ ਊਚੇ, ਸੰਗਤ ਕੇ ਪ੍ਰਭਾਉ ॥*
*ਪੜ ਕੁਸੰਗ ਗੁਨ ਕੋ ਤਜੇ, ਲਖੇ ਨਾ ਭਾਓ ਕੋ ਭਾਉ ॥*

ਏਸੇ ਤਰ੍ਹਾਂ ਕਬੀਰ ਜੀ ਮਹਾਰਾਜ ਨੇ ਹੋਰ ਉਹਨਾਂ ਔਗੁਣਾਂ ਦਾ ਵਿਸਥਾਰ ਨਵਾਬ ਬਿਜਲੀ ਖਾਨ ਪਠਾਨ ਨੂੰ ਸਮਝਾਇਆ ਜਿਨ੍ਹਾਂ ਦਾ ਵਰਣਨ ਉਹਨਾਂ ਨੇ ਇਸ਼ਾਰੇ ਮਾਤਰ ਪਹਿਲਾਂ ਕੀਤਾ ਸੀ । ਦੌਲਤ ਦੀ ਹਿਰਸ ਸਬੰਧੀ ਦਸਦੇ ਹੋਏ ਕਬੀਰ ਜੀ ਨੇ ਫੁਰਮਾਇਆ—ਦੋ ਮਿਤਰ ਇਕ ਸਫਰ ਲਈ ਰਵਾਨਾ ਹੋਏ ਕਿ ਕਿਸੇ ਨਾ ਕਿਸੇ ਤਰ੍ਹਾਂ ਦੌਲਤ ਪ੍ਰਾਪਤ ਲਿਆਂਦੀ ਜਾਵੇ । ਰਸਤੇ ਵਿਚ ਇਕ ਥਾਂ ਉਹਨਾਂ ਨੂੰ ਇਕ ਖਜ਼ਾਨੇ ਦਾ ਪਤਾ ਲੱਗ ਗਿਆ ਅਤੇ ਉਹ ਉਸ ਦੇ ਪਾਸ ਜਾ ਕੇ ਬੈਠ ਗਏ, ਉਹਨਾਂ ਵਿਚੋਂ ਇਕ ਦੇ ਦਿਲ ਵਿਚ ਦਵੈਤ ਭਾਵ ਜਾਗ ਉਠਿਆ ਕਹਿਣ ਲਗਾ—'ਭਾਈ ਮੈਨੂੰ ਤਾਂ ਹੁਣ ਖਜ਼ਾਨਾ ਲਭ ਗਿਆ ਹੈ, ਮੈਂ ਹੁਣ ਅਗੇ ਕਿਉਂ ਜਾਵਾਂ ?' ਦੂਜੇ ਨੇ ਕਿਹਾ—'ਭਾਈ ਮੈਨੂੰ ਕਿਉਂ ਆਖਦੇ ਹੋ ਅਸਾਨੂੰ ਆਖੋ ਕਿਉਂਕਿ ਅਸੀਂ ਦੋਵੇਂ ਸਾਥੀ ਹਾਂ, ਦੋਹਾਂ ਹੀ ਇਹ ਖਜ਼ਾਨਾ ਲਭਿਆ ਹੈ ਅਤੇ ਦੋਵੇਂ ਹੀ ਇਸ ਦੇ ਭਾਈਵਾਲ ਹਾਂ ।' ਉਸ ਦੀ ਇਹ ਗੱਲ ਸੁਣ ਕੇ ਪਹਿਲਾ ਰਤਾ ਨਰਮ ਪੈ ਗਿਆ । ਕਿਉਂਕਿ ਉਹ ਜਾਣਦਾ ਸੀ ਕਿ

ਦੂਜਾ ਤਕੜਾ ਹੈ । ਉਸ ਨੇ ਸੋਚ ਕੇ ਕਿਹਾ—'ਠੀਕ ਹੈ ਕਿ ਇਹ ਖਜ਼ਾਨਾ ਸਾਡਾ ਦੋਹਾਂ ਦਾ ਸਾਂਝਾ ਹੈ । ਆਓ ਪਹਿਲਾਂ ਕੁਝ ਖਾਣ-ਪੀਣ ਦਾ ਪ੍ਰਬੰਧ ਕਰ ਲਈਏ । ਇਕ ਜਣਾ ਇਸ ਖਜ਼ਾਨੇ ਤੇ ਪਹਿਰਾ ਦੇਵੇ ਅਤੇ ਦੂਸਰਾ ਜਾ ਕੇ ਕੁਝ ਖਾਣ-ਪੀਣ ਲਈ ਲੈ ਆਵੇ ।

ਇਸ ਫੈਸਲੇ ਦੇ ਪਿਛੋਂ ਦੋਹਾਂ ਵਿਚੋਂ ਇਕ ਮਿੱਤਰ ਬਾਜ਼ਾਰ ਨੂੰ ਮਠਿਆਈ ਤੇ ਪੂਰੀਆਂ ਕਚੌਰੀਆਂ ਖਰੀਦਣ ਲਈ ਤੁਰ ਪਿਆ । ਰਸਤੇ ਵਿਚ ਉਸਦੇ ਦਿਲ ਵਿਚ ਸ਼ੈਤਾਨ ਨੇ ਹਲਚਲ ਪੈਦਾ ਕਰਨੀ ਸ਼ੁਰੂ ਕਰ ਦਿਤੀ । ਉਸ ਨੇ ਸੋਚਿਆ ਕਿ ਕਿਉਂ ਨਾ ਦੂਜੇ ਨੂੰ ਮਾਰ ਕੇ ਸਾਰਾ ਖਜ਼ਾਨਾ ਆਪ ਸੰਭਾਲਿਆ ਜਾਵੇ । ਇਹ ਸ਼ੈਤਾਨੀ ਸੋਚ ਨੇ ਉਸ ਨੂੰ ਅਤਿ ਨੀਚਤਾ ਪਰ ਉਤਰਨ ਲਈ ਤਿਆਰ ਕਰ ਲਿਆ । ਉਸ ਨੇ ਮਿਤਰ ਘਾਤ ਕਰਨ ਲਈ ਬਾਜ਼ਾਰ ਵਿਚੋਂ ਸੰਖੀਆ ਮੁਲ ਲਿਆ ਅਤੇ ਮਠਿਆਈ ਵਿਚ ਮਿਲਾ ਦਿਤਾ ।

ਦੂਜੇ ਪਾਸੇ ਏਸੇ ਤਰ੍ਹਾਂ ਦੀਆਂ ਸ਼ੈਤਾਨੀ ਗੱਲਾਂ ਉਸ ਮਿਤਰ ਦੇ ਦਿਮਾਗ ਵਿਚ ਭੀ ਆ ਗਈਆਂ ਕਿ ਕਿਸੇ ਤਰ੍ਹਾਂ ਦੂਜੇ ਨੂੰ ਮਾਰ ਕੇ ਸਾਰੇ ਖਜ਼ਾਨੇ ਦਾ ਮਾਲਕ ਆਪ ਬਣਿਆ ਜਾਵੇ । ਇਹ ਸੋਚ ਕੇ ਉਸ ਨੇ ਤਲਵਾਰ ਨੂੰ ਮਿਆਨ ਵਿਚੋਂ ਕਢਿਆ ਅਤੇ ਇਕ ਅਜੇਹੀ ਥਾਂ ਲੁਕ ਕੇ ਖੜਾ ਹੋ ਗਿਆ ਕਿ ਜਿਥੋਂ ਉਹ ਬਜ਼ਾਰੋਂ ਵਾਪਸ ਆਉਣ ਵਾਲੇ ਮਿਤਰ ਪਰ ਬੜੀ ਆਸਾਨੀ ਨਾਲ ਵਾਰ ਕਰ ਸਕਦਾ ਸੀ ਅਤੇ ਜਦੋਂ ਹੀ ਉਹ ਦੋਹਾਂ ਹੱਥਾਂ ਵਿਚ ਮਠਿਆਈ ਅਤੇ ਪੂਰੀਆਂ ਕਚੌਰੀਆਂ ਦੀਆਂ ਟੋਕਰੀਆਂ ਚੁਕ ਕੇ ਆਉਂਦਾ ਨਜ਼ਰ ਆਇਆ, ਉਸ ਨੇ ਆਪਣੇ ਆਪ ਨੂੰ ਵਾਰ ਕਰਨ ਲਈ ਤਿਆਰ ਕਰ ਲਿਆ ਅਤੇ ਪਾਸ ਆਉਣ ਪਰ ਇਕ ਹੀ ਭਰਪੂਰ ਵਾਰ ਨਾਲ ਆਪਣੇ ਉਸੀ ਤਨੀ ਮਿਤਰ ਦੀ ਗਰਦਨ ਉਡਾ ਦਿਤੀ ਕਿ ਜਿਸ ਨਾਲ ਉਹ ਦੌਲਤ ਦੀ ਭਾਲ ਲਈ ਘਰੋਂ ਨਿਕਲਿਆ ਸੀ ਇਸ ਮਿਤਰ ਨੂੰ ਮਾਰ ਕੇ ਉਹ ਦਿਲ ਵਿਚ ਬੜਾ ਖੁਸ਼ ਹੋਇਆ ਕਿ ਹੁਣ ਇਹ ਸਾਰਾ ਖਜ਼ਾਨਾ ਆਪਣਾ ਹੋ ਗਿਆ ਹੈ ਅਤੇ ਕੋਈ ਹਿੱਸਾ ਮੰਗਣ ਵਾਲਾ ਭੀ ਨਹੀਂ ਰਿਹਾ । ਉਸ ਨੇ ਮਿੱਤਰ ਦੀ ਲਾਸ਼ ਧੂਹ ਕੇ ਝਾੜੀਆਂ ਦੇ ਪਿਛੇ ਸੁਟ

ਦਿਤੀ। ਭੁਖ ਉਸ ਨੂੰ ਬੜੀ ਲੱਗੀ ਹੋਈ ਸੀ। ਇਸ ਲਈ ਉਸ ਨੇ ਫੈਸਲਾ ਕੀਤਾ ਕਿ ਪਹਿਲਾਂ ਕੁਝ ਖਾ ਪੀ ਲਿਆ ਜਾਵੇ। ਇਹ ਫੈਸਲਾ ਕਰਕੇ ਉਹ ਮਿਤਰ ਦੀ ਸਭ ਕੁਝ ਲਿਆਂਦੀ ਮਠਿਆਈ ਅਤੇ ਪੂਰੀਆਂ ਕਚੌਰੀਆਂ ਪਰ ਟੁਟ ਪਿਆ ਅਤੇ ਸਭ ਕੁਝ ਮੁਕਾ ਕੇ ਹੀ ਦਮ ਲਿਆ। ਸਭ ਕੁਝ ਖਾ ਕੇ ਉਹ ਇਕ ਠੰਢੀ ਥਾਂ ਵੇਖ ਕੇ ਲੰਮਾ ਪੈ ਗਿਆ ਤਾਂ ਜੋ ਥੋੜ੍ਹਾ ਜਿਹਾ ਅਰਾਮ ਕਰਕੇ ਫਿਰ ਖਜ਼ਾਨਾ ਸੰਭਾਲਣਾ ਸ਼ੁਰੂ ਕਰੇ, ਪ੍ਰੰਤੂ ਫੇਰ ਉਸ ਨੂੰ ਉਠਣਾ ਨਸੀਬ ਨਹੀਂ ਹੋਇਆ। ਪੇੜਿਆਂ ਵਿਚ ਮਿਲੇ ਹੋਏ ਸੰਖੀਏ ਨੇ ਆਪਣਾ ਕੰਮ ਕੀਤਾ ਤੇ ਉਹ ਉਥੇ ਸੁਤਾ ਸੁਤਾ ਹੀ ਮਰ ਗਿਆ। ਇਸ ਤਰ੍ਹਾਂ ਦੌਲਤ ਦਾ ਲਾਲਚ ਤੇ ਹਿਰਸ ਦੋਹਾਂ ਹੀ ਮਿਤਰਾਂ ਦੀ ਮੌਤ ਦਾ ਕਾਰਨ ਬਣੀ ਅਤੇ ਉਹ ਦੌਲਤ ਫੇਰ ਵੀ ਪਹਿਲੀ ਵਾਲੀ ਥਾਂ ਪਰ ਧਰੀ ਦੀ ਧਰੀ ਰਹਿ ਗਈ—

*ਦੌਲਤ ਕੇ ਲੀਏ ਆਨ ਕੇ, ਕੀਆ ਮਿਤਰੋਂ ਕਾ ਘਾਤੁ॥*
*ਕਾਲ ਦੋਨੋ ਲੈ ਗਿਆ, ਆਗੇ ਬੜੀ ਨਾ ਬਾਤੁ॥*

ਕਬੀਰ ਜੀ ਮਹਾਰਾਜ ਨੇ ਇਹ ਉਦਾਹਰਣਾਂ ਦੇ ਕੇ ਨਵਾਬ ਬਿਜਲੀ ਖਾਨ ਨੂੰ ਪੁਛਿਆ—'ਕਿਉਂ ਭਈ ਮੇਰੀਆਂ ਇਹ ਗੱਲਾਂ ਠੀਕ ਹਨ ਕਿ ਨਹੀਂ?'

ਬਿਜਲੀ ਖਾਨ ਨੇ ਕਿਹਾ—'ਬੇਸ਼ਕ ਆਪ ਜੀ ਦੀਆਂ ਇਹ ਗੱਲਾਂ ਬੜੀਆਂ ਵਜ਼ਨਦਾਰ ਹਨ ਅਤੇ ਇਹਨਾਂ ਵਿਚ ਬੜਾ ਵਜ਼ਨ ਹੈ ਤੁਸੀਂ ਸਚੇ ਭਗਤ ਤੇ ਉਚੇ ਫਕੀਰ ਹੋ। ਕ੍ਰਿਪਾ ਕਰਕੇ ਕੁਝ ਦਿਨ ਮੇਰੇ ਪਾਸ ਟਿਕਣ ਦੀ ਖੇਚਲ ਕਰੋ, ਤਾਂ ਕਿ ਮੈਂ ਭੀ ਆਪ ਜੀ ਦੀ ਸੰਗਤ ਵਿਚ ਰਹਿ ਕੇ ਕੁਝ ਚਾਨਣਾ ਪ੍ਰਾਪਤ ਕਰ ਸਕਾਂ।' ਪ੍ਰੰਤੂ ਕਬੀਰ ਜੀ ਨਹੀਂ ਮੰਨੇ ਉਹਨਾਂ ਕਿਹਾ—'ਮੈਂ ਤਾਂ ਆਪਣੇ ਇਹਨਾਂ ਗੁਰਭਾਈਆਂ ਦੀ ਮੰਡਲੀ ਵਿਚ ਹੀ ਰਹਾਂਗਾ, ਤੁਸੀਂ ਏਥੇ ਬੜੀ ਖੁਸ਼ੀ ਨਾਲ ਆ ਕੇ ਸਤ ਸੰਗਤ ਵਿਚ ਸ਼ਾਮਲ ਹੋ ਸਕਦੇ ਹੋ।'

ਨਵਾਬ ਬਿਜਲੀ ਖਾਨ ਪਠਾਨ ਸਤਿ ਬਚਨ ਕਹਿ ਕੇ ਚਲਿਆ ਗਿਆ ਅਤੇ ਫੇਰ ਨੇਮ ਨਾਲ ਰੋਜ਼ ਆ ਕੇ ਕਬੀਰ ਜੀ ਪਾਸੋਂ ਉਪਦੇਸ਼ ਗ੍ਰਹਿਣ ਕਰਨ ਲੱਗਾ। ਦਸ ਕੁ ਦਿਨ ਉਥੇ ਠਹਿਰ ਕੇ ਜਦ ਬੈਰਾਗੀ ਸਾਧੂਆਂ ਦੀ ਇਹ ਮੰਡਲੀ ਪਰ

ਢਹਿ ਪਿਆ ਅਤੇ ਬੇਨਤੀ ਕੀਤੀ ਕਿ—'ਮਹਾਰਾਜ ਮੈਂ ਤੁਹਾਡੇ ਤੋਂ ਤੁਹਾਡੇ ਗਿਆਨ ਅੰਮ੍ਰਿਤ ਬਿਨਾਂ ਕਿਸ ਤਰ੍ਹਾਂ ਰਹਿ ਸਕਾਂਗਾ।' ਕਬੀਰ ਜੀ ਨੇ ਉਸ ਦੇ ਸਿਰ ਪਰ ਹੱਥ ਫੇਰਦੇ ਹੋਏ ਪਿਆਰ ਨਾਲ ਕਿਹਾ—'ਸਚੇ ਦਿਲੋਂ ਰਾਮ ਜੀ ਦਾ ਨਾਮ ਜਪਿਆ ਕਰੋ, ਆਤਮਾ ਨੂੰ ਸ਼ਾਂਤੀ ਪ੍ਰਾਪਤ ਹੋਵੇਗੀ।'

'ਫੇਰ ਇਸ ਰਾਮ ਨਾਮ ਦੀ ਬਖਸ਼ਸ਼ ਕਰਕੇ ਜਾਓ।' ਉਸ ਨੇ ਤਰਲਾ ਲਿਆ। ਕਬੀਰ ਜੀ ਨੇ ਉਸ ਨੂੰ ਗੁਰੂ ਦੀਖਿਆ ਦੇ ਦਿਤੀ ਅਤੇ ਫੁਰਮਾਇਆ ਕਿ ਛੇਤੀ ਹੀ ਅਸੀਂ ਵਾਪਸ ਕਾਂਸ਼ੀ ਜੀ ਪੁਜ ਰਹੇ ਹਾਂ, ੧੫ ਦਿਨਾਂ ਪਿਛੋਂ ਉਥੇ ਆ ਕੇ ਮਿਲਣਾ।

# ਰਾਮ ਜੀ ਦੇ ਭਗਤ ਤੇ ਦੌਲਤ

*ਬੇਸ਼ਕ ਦੌਲਤ ਧਨ ਬਿਨਾਂ ਨਹੀਂ ਹੁੰਦੀ ਗੁਜ਼ਰਾਨ॥*
*ਭਗਤ ਜਨ ਪਰ ਏਸ ਵਿਚ ਮੂਲ ਨਾ ਬਧੇ ਜਾਨ॥*

ਬੇਸ਼ਕ ਧਨ ਦੌਲਤ ਤੋਂ ਬਿਨਾਂ ਗੁਜਰਾਨ ਨਹੀਂ ਹੁੰਦੀ। ਢਿੱਡ ਖਾਣ ਨੂੰ ਮੰਗਦਾ ਹੈ ਅਤੇ ਕਪੜਾ ਅਥਵਾ ਕੁਲੀ ਭੀ ਚਾਹੀਦੀ ਹੈ, ਜਿਹੜੀਆਂ ਦੌਲਤ ਨਾਲ ਪੈਦਾ ਹੁੰਦੀਆਂ ਹਨ, ਇਸ ਲਈ ਦੌਲਤ ਤੋਂ ਬਿਨਾਂ ਗੁਜ਼ਾਰਾ ਨਹੀਂ ਹੋ ਸਕਦਾ ਕਬੀਰ ਜੀ ਭੀ ਆਪਣੇ ਰਾਮ ਜੀ ਨੂੰ ਨਹੋਰੇ ਦਿੰਦੇ ਹੋਏ ਕਹਿੰਦੇ ਹਨ ਕਿ ਜੇਕਰ ਭੁਖਿਆਂ ਰਖਣਾ ਹੈ ਤਾਂ ਭਗਤੀ ਵੀ ਕੋਈ ਨਹੀਂ ਹੁੰਦੀ। 'ਆਹ ਪਈ ਉ ਤੇਰੀ ਮਾਲਾ ਚੁਕ ਕੇ ਲੈ ਜਾਹ।' ਪ੍ਰੰਤੂ ਭਗਤ ਜਨ ਮਾਇਆ ਇਤਨੀ ਹੀ ਮੰਗਦੇ ਹਨ ਕਿ ਜਿਸ ਨਾਲ ਨਿਰਬਾਹ ਹੁੰਦਾ ਜਾਵੇ, ਉਹ ਦੌਲਤ ਇਕੱਠੀ ਕਰਕੇ ਉਸ ਪਰ ਸੱਪ ਬਣਕੇ ਬੈਠਣਾ ਨਹੀਂ ਚਾਹੁੰਦੇ, ਇਸ ਲਈ ਮਾਇਆ ਦੇ ਜਾਲ ਵਿਚ ਕਦੇ ਨਹੀਂ ਫਸਦੇ। ਬਹੁਤੀ ਦੌਲਤ ਵਾਲਿਆਂ ਦਾ ਹੰਕਾਰ ਉਹ ਬੜੇ ਸਿਆਣੇ ਢੰਗਾਂ ਨਾਲ ਤੋੜ ਦਿੰਦੇ ਹਨ ਕਬੀਰ ਜੀ ਨੇ ਕਈਆਂ ਮਾਇਆ ਧਾਰੀਆਂ ਦਾ ਦੌਲਤ ਦਾ ਹੰਕਾਰ ਤੋੜਿਆ ਹੈ ਅਤੇ ਉਹਨਾਂ ਵਿਚ ਹੀ ਉਹਨਾਂ ਦਾ ਇਹ ਨਵਾਂ ਚੇਲਾ ਨਵਾਬ ਬਿਜਲੀ ਖਾਨ ਪਠਾਨ ਭੀ ਸੀ। ਜਦੋਂ ਉਸ ਨੂੰ

ਇਹ ਖਬਰ ਮਿਲੀ ਕਿ ਕਬੀਰ ਜੀ ਵਾਪਿਸ ਕਾਂਸ਼ੀ ਪੁਜ ਚੁਕੇ ਹਨ ਤਾਂ ਉਸ ਨੇ ਦਰਸ਼ਨਾਂ ਲਈ ਆਉਣ ਦੀ ਤਿਆਰੀ ਕੀਤੀ ਅਤੇ ਗੁਰਦੇਵ ਨੂੰ ਦੱਖਣਾ ਦੇਣ ਲਈ ਬਹੁਤ ਸਾਰੇ ਬਹੁਮੁਲੇ ਬਸਤਰਾਂ ਤੋਂ ਇਲਾਵਾ ਸੋਨੇ ਦੀਆਂ ਪੰਜ ਸੌ ਮੋਹਰਾਂ ਭੀ ਨਾਲ ਲੈ ਲਈਆਂ। ਇਤਨੀ ਭੇਟਾ ਲੈ ਕੇ ਕਾਂਸ਼ੀ ਵਲ ਤੁਰ ਪਿਆ ਅਤੇ ਰਸਤੇ ਵਿਚ ਸ਼ਰਧਾ ਦੀ ਥਾਂ ਉਸ ਦੇ ਹਿਰਦੇ ਵਿਚ ਇਕ ਤਰ੍ਹਾਂ ਦੇ ਹੰਕਾਰ ਨੇ ਮੱਲ ਲਈ। ਉਹ ਸੋਚਣ ਲਗਾ ਕਿ ਕਬੀਰ ਜੀ ਨੂੰ, ਜੋ ਕਿ ਜ਼ਾਤ ਦੇ ਤਾਂ ਇਕ ਗਰੀਬ ਜੁਲਾਹੇ ਹੀ ਹਨ, ਇਤਨੀ ਭੇਟਾ ਇਸ ਤੋਂ ਪਹਿਲਾਂ ਕਦੇ ਕਿਸੇ ਨੇ ਕੀ ਦਿਤੀ ਹੋਵੇਗੀ। ਇਸ ਤਰ੍ਹਾਂ ਸੋਚਦਾ ਹੋਇਆ ਉਹ ਕਬੀਰ ਜੀ ਦੀ ਸੰਗਤ ਵਿਚ ਆ ਪੁਜਿਆ ਚਰਨਾਂ ਨੂੰ ਹੱਥ ਲਾ ਕੇ ਉਹਨਾਂ ਨੇ ਉਹ ਪੰਜ ਸੌ ਮੋਹਰਾਂ ਦੀ ਥੈਲੀ ਸਮੇਤ ਬਸਤਰਾਂ ਦੇ ਉਹਨਾਂ ਯਾਨੀ ਕਿ ਚਰਨਾਂ ਵਿਚ ਹੀ ਟਿਕਾ ਦਿੱਤੀ।

ਕਬੀਰ ਜੀ ਉਸ ਦੀ ਮਨੋ-ਅਵਸਥਾ ਨੂੰ ਜਾਣ ਕੇ ਹੱਸ ਪਏ ਅਤੇ ਸੁਖ ਸਾਂਦ ਪੁਛੀ। ਸੁਖ ਸਾਂਦ ਦੱਸਣ ਦੇ ਨਾਲ ਹੀ ਨਵਾਬ ਬਿਜਲੀ ਖਾਨ ਕੇ ਕਿਹਾ—'ਗੁਰਦੇਵ ਮਹਾਰਾਜ ਇਹ ਪੰਜ ਸੌ ਮੋਹਰਾਂ ਹਨ। ਇਹਨਾਂ ਨੂੰ ਪਹਿਲਾਂ ਅੰਦਰ ਰਖਵਾ ਲਓ ਤਾਂ ਜੋ ਮਹਿਫ਼ੂਜ ਹੋ ਜਾਣ।'

ਕਬੀਰ ਜੀ ਨੇ ਫੁਰਮਾਇਆ—'ਤੁਹਾਨੂੰ ਹੁਣ ਇਹਨਾਂ ਦੀ ਕੋਈ ਚਿੰਤਾ ਨਹੀਂ ਕਰਨੀ ਚਾਹੀਦੀ, ਇਹ ਚੰਗੇ ਲੇਖੇ ਲੱਗ ਰਹੀਆਂ ਹਨ।'

ਬਿਜਲੀ ਖਾਨ ਹੁਣ ਹੋਰ ਕੁਝ ਬੋਲ ਨਹੀਂ ਸਕਿਆ, ਪ੍ਰੰਤੂ ਉਸਨੂੰ ਕਬੀਰ ਜੀ ਦੀ ਇਹ ਬੇ-ਪ੍ਰਵਾਹੀ ਰੜਕਦੀ ਜ਼ਰੂਰ ਰਹੀ, ਸਤਿ ਸੰਗ ਖਤਮ ਹੋ ਗਿਆ ਤਾਂ ਵੀ ਕਬੀਰ ਜੀ ਨੇ ਮੋਹਰਾਂ ਦੀ ਉਸ ਥੈਲੀ ਵਲ ਕੋਈ ਧਿਆਨ ਨਹੀਂ ਦਿਤਾ ਅਤੇ ਏਧਰ ਓਧਰ ਦੀਆਂ ਗੱਲਾਂ ਕਰਦੇ ਰਹੇ। ਫੇਰ ਉਠ ਖੜੇ ਹੋਏ ਤੇ ਆਖਣ ਲਗੇ—'ਭਗਤ ਜਨੋ! ਚਲੋ ਤੁਹਾਨੂੰ ਆਪਣੇ ਇਕ ਗੁਰਭਾਈ ਦੇ ਦਰਸ਼ਨ ਕਰਾ ਲਿਆਈਏ।' ਉਹ 'ਸਤਿ ਬਚਨ' ਕਹਿਕੇ ਨਾਲ ਤੁਰ ਪਿਆ ਅਤੇ ਕਬੀਰ ਜੀ ਦਰਿਆ ਦੇ ਕੰਢੇ ਭਗਤ ਰਵਿਦਾਸ ਚਮਾਰ ਦੀ ਝੌਂਪੜੀ ਵਿਚ ਲੈ ਗਏ।

ਭਗਤ ਰਵਿਦਾਸ ਨੇ ਖੜੇ ਹੋ ਕੇ ਕਬੀਰ ਜੀ ਅਤੇ ਬਿਜਲੀ ਖਾਨ ਦਾ ਸਵਾਗਤ ਕੀਤਾ ਅਤੇ ਸਤਿਕਾਰ ਨਾਲ ਆਪਣੇ ਪਾਸ ਬਿਠਾ ਲਿਆ। ਏਧਰ ਓਧਰ ਦੀਆਂ ਗੱਲਾਂ ਕਰਨ ਤੋਂ ਪਿਛੋਂ ਕਬੀਰ ਜੀ ਨੇ ਪੁਛਿਆ—'ਰਵਿਦਾਸ ਜੀ ਸੁਣਿਆ ਏ ਕਲ੍ਹ ਝਾਲਾਂ ਦੀ ਰਾਣੀ ਆਈ ਸੀ ?'

ਰਵਿਦਾਸ ਜੀ ਜਿਸ ਤਰ੍ਹਾਂ ਗਹਿਰੀ ਨੀਂਦ ਵਿਚੋਂ ਉਠ ਖੜੇ ਹੋਣ ਜਿਸ ਤਰ੍ਹਾਂ ਕੋਈ ਭੁਲੀ ਵਿਸਰੀ ਯਾਦ ਆ ਗਈ ਹੋਵੇ। ਉਸ ਤਰ੍ਹਾਂ ਦੀ ਚੇਤਨਤਾ ਜਿਹੀ ਉਹਨਾਂ ਵਿਚ ਆਉਂਦੀ ਅਨੁਭਵ ਹੋਈ। ਓਹ ਬੋਲੇ—'ਕਬੀਰ ਜੀ ਓਹ ਇਕ ਹੀਰਾ ਦੇ ਗਈ ਸੀ।'

ਨਵਾਬ ਬਿਜਲੀ ਖਾਨ ਹੀਰੇ ਦਾ ਨਾਮ ਸੁਣ ਕੇ ਤਰੱਬਕਿਆ, ਇਹ ਸੁਣ ਕੇ ਉਸ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਕਿ ਇਕ ਚਮਾਰ ਦੀ ਝੌਂਪੜੀ ਵਿਚ ਰਾਣੀਆਂ ਭੀ ਆਉਂਦੀਆਂ ਹਨ ਅਤੇ ਬਹੁਮੁਲੇ ਹੀਰੇ ਭੇਟਾ ਚੜ੍ਹਾ ਕੇ ਜਾਂਦੀਆਂ ਹਨ।

ਕਬੀਰ ਜੀ ਨੇ ਪੁਛਿਆ—'ਕਿਥੇ ਏ ਓਹ ਹੀਰਾ ਭਗਤ ਜੀ ?'

ਰਵਿਦਾਸ ਜੀ ਨੇ ਕਿਹਾ—'ਰਤਾ ਵੇਖਨਾ ਝੌਂਪੜੀ ਦੀ ਉਸ ਨੁਕਰ ਵਿਚ ਪਿਆ ਹੋਣਾ ਹੈ। ਮੈਂ ਤਾਂ ਕਲ੍ਹ ਹੀ ਤੁਹਾਨੂੰ ਕਹਿ ਭੇਜਿਆ ਸੀ ਜੋ ਪੱਥਰ ਦਾ ਇਹ ਟੁਕੜਾ ਲੈ ਜਾਓ ਤੇ ਇਸ ਨੂੰ ਕਿਸੇ ਲੇਖੇ ਲਾ ਦਿਓ।'

ਕਬੀਰ ਉਠ ਕੇ ਝੌਂਪੜੀ ਦੀ ਉਸ ਨੁਕਰ ਵਲ ਗਏ ਕਿ ਜਿਸ ਪਾਸੇ ਵਲ ਰਵਿਦਾਸ ਜੀ ਨੇ ਇਸ਼ਾਰਾ ਕੀਤਾ ਸੀ। ਉਹਨਾਂ ਨੇ ਵੇਖਿਆ ਕਿ ਕੁਝ ਵਾਧੂ ਘਾਟੂ ਜਿਹੀਆਂ ਚੀਜ਼ਾਂ ਪਈਆਂ ਸਨ ਅਤੇ ਓਹਨਾਂ ਦੇ ਵਿਚ ਹੀ ਪਿਆ ਹੋਇਆ ਓਹ ਹੀਰਾ ਚਮਕ ਰਿਹਾ ਸੀ। ਕਬੀਰ ਜੀ ਓਸ ਨੂੰ ਚੁੱਕ ਕੇ ਲੈ ਆਏ ਅਤੇ ਨਵਾਬ ਬਿਜਲੀ ਖਾਨ ਨੂੰ ਵਿਖਾਲ ਕੇ ਪੁਛਣ ਲਗੇ—'ਕਿਉਂ ਭਗਤ ਜੀ ਇਹ ਕਿੰਨੇ ਕੁ ਦਾ ਹੋਵੇਗਾ ?'

ਹੀਰੇ ਦੀ ਚਮਕ ਦਮਕ ਵੇਖ ਕੇ ਨਵਾਬ ਬਿਜਲੀ ਖਾਨ ਦੰਗ ਰਹਿ ਗਿਆ। ਓਹਨਾਂ ਦੇ ਹੱਥਾਂ ਵਿਚ ਇਕ ਬਹੁਮੁਲਾ ਹੀਰਾ ਸੀ। ਹੀਰਿਆਂ ਬਾਬਤ ਓਹ ਬਹੁਤ

ਕੁਝ ਜਾਣਦੇ ਸਨ ਤੇ ਹੀਰੇ ਇਕੱਠੇ ਕਰਨ ਦਾ ਉਨ੍ਹਾਂ ਨੂੰ ਸ਼ੌਕ ਭੀ ਬੜਾ ਸੀ। ਓਹਨਾਂ ਨੇ ਸਜੇ ਹੱਥ ਦੀ ਤਲੀ ਪਰ ਰਖ ਕੇ ਹੀਰੇ ਵਿਚੋਂ ਨਿਕਲ ਰਹੀਆਂ ਕਣੀਆਂ ਨੂੰ ਖਾਸ ਧਿਆਨ ਨਾਲ ਵੇਖਿਆ ਤੇ ਫੇਰ ਆਖਣ ਲਗੇ—'ਬਹੁਤ ਸੁੰਦਰ ਹੀਰਾ ਹੈ, ਬਹੁਤ ਕੀਮਤੀ ਹੈ।'

ਭਗਤ ਰਵਿਦਾਸ ਜੀ ਨੇ ਨਵਾਬ ਸਾਹਿਬ ਦੀ ਇਸ ਗੱਲ ਵੱਲ ਕੋਈ ਧਿਆਨ ਨਹੀਂ ਦਿੱਤਾ। ਓਹ ਬੇ-ਪ੍ਰਵਾਹੀ ਨਾਲ ਜੁੱਤੀ ਸੀਉਂਦਾ ਰਿਹਾ। ਜਿਵੇਂ ਇਸ ਬਹੁਮੁਲੇ ਹੀਰੇ ਨਾਲ ਉਸ ਦਾ ਕੋਈ ਵਾਸਤਾ ਹੀ ਨਹੀਂ ਹੁੰਦਾ। ਕਬੀਰ ਜੀ ਨੇ ਹੀ ਆਪਣਾ ਸਵਾਲ ਫੇਰ ਦੁਹਰਾਇਆ, ਪੁਛਿਆ—'ਕਿਉਂ ਨਵਾਬ ਬਹਾਦੁਰ, ਇਹ ਹੀਰਾ ਕਿਤਨੇ ਕੁ ਮੁਲ ਦਾ ਹੋਵੇਗਾ ?'

'ਠੀਕ ਤਾਂ ਨਹੀਂ ਕਿਹਾ ਜਾ ਸਕਦਾ ਹੋਵੇਗਾ ਕੋਈ ਦਸ ਕੁ ਹਜ਼ਾਰ ਮੋਹਰਾਂ ਦਾ।' ਨਵਾਬ ਬਿਜਲੀ ਖਾਨ ਨੇ ਉੱਤਰ ਦਿਤਾ।

ਕਬੀਰ ਜੀ ਨੇ ਕਿਹਾ—'ਬਹੁਤ ਚੰਗਾ, ਇਸ ਨੂੰ ਵੇਚ ਆਓ। ਸੰਤ ਜਨਾਂ ਦਾ ਭੰਡਾਰਾ ਹੋਵੇਗਾ।' ਰਵੀਦਾਸ ਜੀ ਨੇ ਇਸ ਸਾਰੀ ਗੱਲ ਬਾਤ ਨਾਲ ਕੋਈ ਦਿਲਚਸਪੀ ਨਹੀਂ ਦਿਖਾਈ ਤੇ ਕਬੀਰ ਜੀ ਸਮੇਤ ਨਵਾਬ ਬਿਜਲੀ ਖਾਨ ਦੇ ਉਠ ਕੇ ਆ ਗਏ। ਬਿਜਲੀ ਖਾਨ ਨੂੰ ਬਹੁਤਾ ਚੜ੍ਹਾਵਾ ਚੜ੍ਹਾਉਣ ਦਾ ਜਿਹੜਾ ਹੰਕਾਰ ਹੋ ਗਿਆ ਸੀ। ਓਹ ਹੁਣ ਲਹਿ ਚੁਕਿਆ ਸੀ। ਇਹ ਵੇਖਕੇ ਕਿ ਉਹਨਾਂ ਫਕੀਰਾਂ ਨੂੰ ਤਾਂ ਦਸ ਦਸ ਹਜ਼ਾਰ ਮੋਹਰਾਂ ਦੇ ਹੀਰੇ ਭੇਟਾ ਹੁੰਦੇ ਹਨ ਤੇ ਫੇਰ ਵੀ ਇਹ ਉਹਨਾਂ ਵਲ ਅੱਖ ਚੁਕਕੇ ਨਹੀਂ ਵੇਖਦੇ, ਮੇਰੀਆਂ ਪੰਜ ਸੌ ਮੋਹਰਾਂ ਇਹਨਾਂ ਅਗੇ ਕੀ ਜਚੀਆਂ ਹੋਣਗੀਆਂ। ਵਾਪਸ ਜਦੋਂ ਕਬੀਰ ਜੀ ਦੇ ਨਿਵਾਸ ਅਸਥਾਨ ਪਰ ਪੁਜੇ ਤਾਂ ਬਿਜਲੀ ਖਾਨ ਨੂੰ ਇਹ ਵੇਖਕੇ ਹੈਰਾਨੀ ਹੋਈ ਕਿ ਸੈਂਕੜੇ ਗਰੀਬ ਉਥੋਂ ਮਠਿਆਈ ਦੇ ਗਹਿਰੇ ਗਫੇ ਲਾਕੇ ਜਾ ਰਹੇ ਹਨ ਤੇ ਬੂਹੇ ਤੇ ਖੜਾ ਸੰਤ ਕਮਾਲ ਉਹਨਾਂ ਵਿਚੋਂ ਹਰ ਇਕ ਨੂੰ ਨਵਾਬ ਦੀ ਲਿਆਂਦੀ ਹੋਈ ਥੈਲੀ ਵਿਚੋਂ ਇਕ ਇਕ ਮੋਹਰ ਕੱਢਕੇ ਦਿੰਦਾ ਜਾ ਰਿਹਾ ਹੈ। ਉਸ ਦੇ ਵੇਖਦੇ ਹੀ ਉਹ ਸਾਰੀਆਂ ਮੋਹਰਾਂ ਖਤਮ ਹੋ ਗਈਆਂ। ਥੈਲੀ ਖਾਲੀ

ਹੋ ਗਈ। ਇਤਨੇ ਨੂੰ ਕਬੀਰ ਜੀ ਦਾ ਇਕ ਹੋਰ ਭਗਤ ਆ ਗਿਆ ਉਸ ਨੇ ਸੁੰਦਰ ਬਸਤਰ ਪਾਏ ਹੋਏ ਸਨ, ਪ੍ਰੰਤੂ ਚੇਹਰਾ ਉਸ ਦਾ ਬੜਾ ਢਲਿਆ ਹੋਇਆ ਸੀ। ਬਹੁਤ ਵਡੀ ਨਿਰਾਸਤਾ ਦੀ ਤਹਿ ਉਸ ਪਰ ਜੰਮੀ ਹੋਈ ਜਾਪਦੀ। ਕਬੀਰ ਜੀ ਦੇ ਚਰਨਾਂ ਪਰ ਮੱਥਾ ਟੇਕ ਕੇ ਉਹ ਇਕ ਪਾਸੇ ਬੈਠ ਗਿਆ, ਉਸ ਦੀਆਂ ਅੱਖਾਂ ਵਿਚੋਂ ਹੰਝੂ ਕਿਰਦੇ ਵਿਖਾਈ ਦੇਣ ਲਗੇ।

ਕਬੀਰ ਜੀ ਨੇ ਬੜੇ ਪ੍ਰੇਮ ਭਰੇ ਸ਼ਬਦਾਂ ਵਿਚ ਪੁਛਿਆ—'ਭਗਤ ਸਵਰਨ ਸ਼ਾਹ ਇਸ ਉਦਾਸੀ ਦਾ ਕੀ ਕਾਰਨ ਹੈ ?'

'ਮਹਾਰਾਜ ਕੀ ਦਸਾਂ ? ਸਭ ਕੁਝ ਤਬਾਹ ਹੋ ਗਿਆ ਹੈ। ਬਿਦੇਸ਼ਾਂ ਵਿਚੋਂ ਮਾਲ ਦਾ ਲੱਦਿਆ ਹੋਇਆ ਜਿਹੜਾ ਜਹਾਜ਼ ਆ ਰਿਹਾ ਸੀ, ਉਹ ਸਮੁੰਦਰ ਵਿਚ ਗਰਕ ਹੋ ਗਿਆ ਹੈ। ਮੈਂ ਤਬਾਹ ਹੋ ਗਿਆ ਗੁਰਦੇਵ। ਦੀਵਾਲਾ ਕਢਣ ਬਿਨਾਂ ਕੋਈ ਰਸਤਾ ਨਜ਼ਰ ਨਹੀਂ ਆਉਂਦਾ ਤੇ ਇਸ ਬੇਇਜ਼ਤੀ ਨਾਲੋਂ ਮੈਂ ਮੌਤ ਨੂੰ ਤਰਜੀਹ ਦਿੰਦਾ ਹਾਂ। ਤੁਹਾਡਾ ਫੁਰਮਾਨ ਹੈ ਕਿ ਆਤਮਘਾਤੀ ਮਹਾਂ ਅਪਰਾਧੀ ਹੁੰਦਾ ਹੈ, ਇਸ ਲਈ ਤੁਹਾਡੀ ਸ਼ਰਨ ਆਇਆ ਹਾਂ, ਜੋ ਦਸੋ ਕਿ ਕੀ ਕਰਾਂ ਇਹ ਮੂੰਹ ਗੁਰੂ ਮਹਾਰਾਜ ਜੀ ਹੁਣ ਕਿਸੇ ਨੂੰ ਉਕਾ ਹੀ ਵਿਖਾਉਣ ਜੋਗਾ ਨਹੀਂ ਰਹਿ ਗਿਆ।' ਸਵਰਨ ਸ਼ਾਹ ਨੇ ਬੜੇ ਹੀ ਦਰਦਨਾਕ ਸ਼ਬਦਾਂ ਵਿਚ ਆਪਣੀ ਦੀਨ ਦਸ਼ਾ ਦਾ ਵਰਣਨ ਕੀਤਾ ਪ੍ਰੰਤੂ ਕਬੀਰ ਜੀ ਇਹ ਸਭ ਕੁਝ ਸੁਣ ਕੇ ਹੱਸਣ ਲਗੇ ਅਤੇ ਹੱਸਦੇ ਹੱਸਦੇ ਪੁਛਣ ਲਗੇ—'ਸਵਰਨ ਭਗਤ ਜੀ ਇਹ ਦਸੋ ਕਿ ਕਿਤਨੀ ਕੁ ਮਾਇਆ ਮਿਲ ਜਾਵੇ ਤੇ ਇਜ਼ਤ ਬਚ ਜਾਂਦੀ ਹੈ, ਸ਼ਾਇਦ ਮੇਰੇ ਰਾਮ ਜੀ ਕੁਝ ਬਾਨ੍ਹਨੂੰ ਬੰਨ੍ਹ ਹੀ ਦੇਣ।' ਸੁਣਕੇ ਸਵਰਨ ਸ਼ਾਹ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਗੁਰਦੇਵ ਕਬੀਰ ਜੀ ਮਹਾਰਾਜ ਪਰ ਉਸਦੀ ਅਥਾਹ ਸ਼ਰਧਾ ਸੀ। ਇਸ ਲਈ ਇਹ ਹੈਰਾਨਗੀ ਪ੍ਰਗਟ ਭੀ ਨਹੀਂ ਕਰ ਸਕਦਾ ਸੀ, ਮਤਾਂ ਉਹ ਗੁਸਤਾਖੀ ਸਮਝ ਲੈਣ। ਉਹ ਸੋਚਾਂ ਦੇ ਗਹਿਰੇ ਸਾਗਰ ਵਿਚ ਗੋਤੇ ਲਾ ਰਿਹਾ ਸੀ। ਕਬੀਰ ਜੀ ਨੇ ਫੇਰ ਜ਼ੋਰ ਦੇ ਕੇ ਆਪਣੇ ਸਵਾਲ ਦਾ ਜਵਾਬ ਮੰਗਿਆ ਤਾਂ ਉਸਨੇ ਕਿਹਾ—'ਗੁਰਦੇਵ ਦਸ ਹਜ਼ਾਰ ਮੋਹਰਾਂ ਤੋਂ ਘਟ ਨਾਲ

ਇਜ਼ਤ ਨਹੀਂ ਬਚ ਸਕਦੀ। ਇਤਨੀ ਰਕਮ ਦੀਆਂ ਹੁੰਡੀਆਂ ਤਾਂ ਇਕ ਦੋ ਦਿਨਾਂ ਵਿਚ ਹੀ ਭਰਨੀਆਂ ਹਨ। ਜਾਂ ਉਹ ਭਰਾਂਗਾ, ਨਹੀਂ ਤਾਂ ਦਵਾਲਾ ਕੱਢਣਾ ਹੋਵੇਗਾ ਅਤੇ ਇਸ ਦਾ ਮਤਲਬ ਹੋਵੇਗਾ ਮੌਤ।'

ਕਬੀਰ ਜੀ ਨੇ ਨਵਾਬ ਬਿਜਲੀ ਖਾਨ ਵਲ ਵੇਖਿਆ, ਰਵਿਦਾਸ ਜੀ ਦੀ ਝੌਂਪੜੀ ਵਿਚੋਂ ਲਿਆਂਦਾ ਹੋਇਆ ਬਹੁ-ਮੁਲਾ ਹੀਰਾ ਹਾਲਾਂ ਭੀ ਜਿਹਨਾਂ ਦੀ ਤਲੀ ਤੇ ਖੇਡ ਰਿਹਾ ਸੀ। ਉਸ ਵਲ ਵੇਖਦੇ ਹੋਏ ਕਬੀਰ ਜੀ ਬੋਲੇ—'ਨਵਾਬ ਬਹਾਦੁਰ ਇਹ ਹੀਰਾ ਭਗਤ ਸਵਰਨ ਜੀ ਨੂੰ ਦੇ ਦਿਓ।'

ਹੁਕਮ ਦੀ ਪਾਲਣਾ ਹੋਈ। ਨਵਾਬ ਬਿਜਲੀ ਖਾਨ ਦੀ ਤਲੀ ਤੋਂ ਹੀਰਾ ਸਵਰਨ ਸ਼ਾਹ ਦੇ ਹੱਥਾਂ ਵਿਚ ਚਲਿਆ ਗਿਆ। ਹੈਰਾਨਗੀ ਨਾਲ ਉਸ ਵਲ ਵੇਖਦੇ ਹੋਏ ਸਵਰਨ ਸ਼ਾਹ ਨੇ ਕਿਹਾ—'ਗੁਰਦੇਵ ਜੀ ਇਹ ਤਾਂ ਪੰਜਾਹ ਹਜ਼ਾਰ ਮੋਹਰਾਂ ਤੋਂ ਘਟ ਦਾ ਮਾਲ ਨਹੀਂ ਹੈ ਅਤੇ ਮੇਰੀ ਲੋੜ ਦਸ ਹਜ਼ਾਰ ਵਿਚ ਹੀ ਪੂਰੀ ਹੋ ਜਾਵੇਗੀ।'

ਸੁਣ ਕੇ ਨਵਾਬ ਬਿਜਲੀ ਖਾਨ ਨੇ ਉਂਗਲਾਂ ਮੂੰਹ ਵਿਚ ਪਾ ਲਈਆਂ। ਕਬੀਰ ਜੀ ਮਹਾਰਾਜ ਨੇ ਖਾਸ ਗੱਲ ਗੌਲੀ ਹੀ ਨਹੀਂ। ਓਹ ਆਖਣ ਲਗੇ—'ਭਗਤ ਸਵਰਨ ਸ਼ਾਹ ਜਾਓ ਆਪਣਾ ਕੰਮ ਚਲਾਓ ਅਤੇ ਜੋ ਬਾਕੀ ਬਚੇ ਲੋੜਵੰਦਾਂ ਵਿਚ ਵੰਡ ਦਿਓ।'

ਕਬੀਰ ਜੀ ਦੇ ਚਰਨਾਂ ਪਰ ਮੱਥਾ ਟੇਕ ਕੇ ਸਵਰਨ ਸ਼ਾਹ ਹੀਰਾ ਲੈ ਕੇ ਚਲਿਆ ਗਿਆ। ਬਿਜਲੀ ਖਾਨ ਦਾ ਹੰਕਾਰ ਟੁਕੜੇ-ਟੁਕੜੇ ਹੋ ਕੇ ਕਿਰ ਚੁਕਿਆ ਸੀ। ਉਸ ਨੇ ਕਬੀਰ ਜੀ ਦੇ ਪੈਰ ਫੜ ਲਏ ਅਤੇ ਬੇਨਤੀ ਕੀਤੀ—'ਹੇ ਗੁਰਦੇਵ! ਮੈਨੂੰ ਖਿਮਾਂ ਕਰ ਦਿਓ।'

ਕਬੀਰ ਜੀ ਹੱਸ ਕੇ ਬੋਲੇ—'ਭਗਤ ਜੀ ਹੰਕਾਰ ਬੁਰੀ ਬਲਾ ਹੈ ਇਹ ਇਨਸਾਨ ਦਾ ਕੁਝ ਵੀ ਬਨਣ ਨਹੀਂ ਦਿੰਦਾ, ਇਸ ਲਈ ਇਸ ਤੋਂ ਬਚ ਕੇ ਰਹੋ ਅਤੇ ਕਿਸੇ ਹਾਲਤ ਵਿਚ ਵੀ ਇਸਨੂੰ ਲਾਗੇ ਨਾ ਆਉਣ ਦਿਓ। ਭਾਵੇਂ ਤੁਸੀਂ ਦੌਲਤਮੰਦ ਹੋ, ਪ੍ਰੰਤੂ ਭਗਤਾਂ ਨੂੰ ਦੌਲਤ ਦੀ ਕੋਈ ਲੋੜ ਨਹੀਂ, ਕਿਉਂਕਿ ਉਹਨਾਂ

ਦੀ ਹਰ ਲੋੜ ਉਹਨਾਂ ਦਾ ਰਾਮ ਜੀ ਆਪ ਪੂਰੀ ਕਰਨ ਲਈ ਤਤਪਰ ਰਹਿੰਦਾ ਹੈ, ਇਸ ਲਈ ਉਹਨਾਂ ਨੂੰ ਕਦੇ ਕਿਸੇ ਚੀਜ਼ ਦੀ ਘਾਟ ਨਹੀਂ ਆਉਂਦੀ।'

ਨਵਾਬ ਬਿਜਲੀ ਖਾਨ ਪਠਾਨ ਦੇ ਕਪਾਟ ਖੁਲ੍ਹ ਗਏ। ਕਬੀਰ ਜੀ ਨੇ ਫੁਰਮਾਇਆ—

*'ਮਤ ਕਰ ਤੂੰ ਅਭਿਮਾਨ, ਸਾਜਣ ਮਤ ਕਰ ਅਭਿਮਾਨ ॥*
*ਇਸ ਰਹਤ ਹੋ ਭਗਤੀ ਕਰ ਤੂੰ ਯਿਹ ਕਬੀਰ ਗਿਆਨ ॥'*

# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ

ਕਬੀਰ ਭਗਤ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਮੇਲ ਮਿਲਾਪ ਸਬੰਧੀ ਸੰਤ ਜਨਾਂ ਤੇ ਇਤਿਹਾਸ ਦੇ ਲਿਖਾਰੀਆਂ ਵਿਚ ਕੁਝ ਮਤ ਭੇਦ ਹਨ। ਕੁਝ ਇਤਿਹਾਸਕਾਰਾਂ ਦੀ ਰਾਇ ਇਹ ਹੈ ਕਿ ਦੋਹਾਂ ਵਿਚ ਕੋਈ ਮੁਲਾਕਾਤ ਨਹੀਂ ਹੋਈ, ਪ੍ਰੰਤੂ ਕਈਆਂ ਦੀ ਰਾਇ ਇਹ ਹੈ ਕਿ ਦੋਹਾਂ ਦੀ ਮੁਲਾਕਾਤ ਹੋਈ ਤੇ ਦੋਹਾਂ ਨੇ ਇਕ ਦੂਜੇ ਦੇ ਵਿਚਾਰਾਂ ਦਾ ਪ੍ਰਭਾਵ ਲਿਆ। ਇਕ ਹਿੰਦੂ ਇਤਿਹਾਸਕਾਰ ਨੇ ਇਹ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਕਬੀਰ ਜੀ ਦੇ ਸਿਖ ਬਣੇ। ਇਸ ਦੇ ਉਲਟ ਬਹੁਤ ਸਾਰੇ ਇਤਿਹਾਸਕਾਰਾਂ ਨੇ ਇਹ ਲਿਖਿਆ ਹੈ ਕਿ ਕਬੀਰ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਖ ਬਣੇ। ਜਿਥੋਂ ਤਕ ਦੋਹਾਂ ਮਹਾਂ ਪੁਰਖਾਂ ਦੀ ਮੁਲਾਕਾਤ ਦਾ ਸਬੰਧ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਵੇਖਣ ਤੋਂ ਪਤਾ ਲਗਦਾ ਹੈ ਕਿ ਉਹਨਾਂ ਨੇ ਜਦ ਸੁਲਤਾਨਪੁਰ ਤੋਂ ੧੫੫੪ ਬਿਕ੍ਰਮੀ ਵਿਚ ਪਹਿਲੀ ਉਦਾਸੀ ਸ਼ੁਰੂ ਕੀਤੀ ਤਾਂ ਕਾਂਸ਼ੀ ਭੀ ਗਏ ਜਿਥੇ ਉਹਨਾਂ ਦੀ ਕਬੀਰ ਜੀ ਨਾਲ ਮੁਲਾਕਾਤ ਹੋਈ ਤੇ ਦੋਹਾਂ ਨੇ ਇਕ ਦੂਜੇ ਦਾ ਪ੍ਰਭਾਵ ਸਵੀਕਾਰ ਕੀਤਾ। ਦੱਸਿਆ ਜਾਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਜਦ ਕਾਂਸ਼ੀ ਗਏ ਤਾਂ ਸਭ ਤੋਂ ਪਹਿਲਾਂ ਉਹਨਾਂ ਨੇ ਚਤੁਰ ਦਾਸ ਨਾਮ ਦੇ ਇਕ ਸਜਣ ਪੁਰਸ਼ ਪੰਡਤ ਨੂੰ ਗਿਆਨ ਦਾ ਚਾਨਣਾ ਦਿੱਤਾ। ਉਸ ਨੇ ਜਾ ਕੇ ਕਬੀਰ ਜੀ ਦੇ ਗੁਰੂ ਰਾਮਾਨੰਦ ਨੂੰ ਖਬਰ ਕੀਤੀ, ਜੋ ਆਪਣੇ ਬਹੁਤ ਸਾਰੇ ਚੇਲਿਆਂ ਸਮੇਤ

ਚਲ ਕੇ ਗੁਰੂ ਜੀ ਪਾਸ ਆਏ ਤੇ ਉਹਨਾਂ ਦਾ ਉਪਦੇਸ਼ ਗ੍ਰਹਿਣ ਕੀਤਾ। ਕਬੀਰ ਜੀ ਭੀ ਸ੍ਰੀ ਰਾਮਾਨੰਦ ਦੇ ਨਾਲ ਉਹਨਾਂ ਦੇ ਹੋਰ ਚੇਲਿਆਂ ਵਿਚ ਮੌਜੂਦ ਸਨ। ਇਕ ਸਿਖ ਇਤਿਹਾਸਕਾਰ ਨੇ ਲਿਖਿਆ ਹੈ ਕਿ ਸ੍ਰੀ ਰਾਮਾਨੰਦ ਜੀ ਕਬੀਰ ਜੀ ਤੇ ਰਾਮਾਨੰਦ ਜੀ ਦੇ ਹੋਰ ਸਾਰੇ ਚੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਿੱਖ ਬਣੇ। ਇਸ ਤਰ੍ਹਾਂ ਦੀਆਂ ਭੁਲੇਖੇ ਪਾਉਣ ਵਾਲੀਆਂ ਪਰਸਪਰ ਵਿਰੋਧੀ ਗੱਲਾਂ ਕਈਆਂ ਪੁਸਤਕਾਂ ਤੇ ਗ੍ਰੰਥਾਂ ਵਿਚ ਲਿਖੀਆਂ ਹਨ ਪ੍ਰੰਤੂ ਮਾਮਲੇ ਨੂੰ ਠੰਢੇ ਦਿਲ ਨਾਲ ਵਿਚਾਰਨ ਨਾਲ ਇਹ ਸਮਝਣਾ ਤੇ ਮੰਨਣਾ ਪਵੇਗਾ ਕਿ ਮੁਲਾਕਾਤਾਂ ਹੋਈਆਂ ਤੇ ਇਕ ਦੂਜੇ ਦੇ ਖਿਆਲ ਭੀ ਸੁਣੇ ਸੁਣਾਏ ਗਏ ਪ੍ਰੰਤੂ ਸਿਖ ਬਨਣ ਦਾ ਸਵਾਲ ਕਿਧਰੇ ਪੈਦਾ ਨਹੀਂ ਹੋਇਆ। ਇਸ ਦਾ ਪਤਾ ਇਸ ਗੱਲ ਤੋਂ ਲਗਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਵਿਸ਼ਾਲ ਧਰਮ ਦੀਆਂ ਨੀਂਹਾਂ ਰਖੀਆਂ ਪ੍ਰੰਤੂ ਕਬੀਰ ਜੀ ਨੇ ਆਪਣੇ ਰਾਮ ਜੀ ਦੇ ਚਰਨਾਂ ਨਾਲ ਅਭੇਦ ਹੋ ਕੇ ਇਕ ਸੰਤ ਸੰਪ੍ਰਦਾਇ ਦੀ ਰਚਨਾ ਕਰਨ ਤੋਂ ਅਗੇ ਸੋਚਣ ਦੀ ਲੋੜ ਨਹੀਂ ਸਮਝੀ। ਕਬੀਰ ਜੀ ਨੇ ਹਿੰਦੂ ਤੇ ਮੁਸਲਮਾਨ ਦੋਹਾਂ ਧਰਮਾਂ ਦਾ ਖੰਡਨ ਕੀਤਾ, ਉਹਨਾਂ ਨੂੰ ਬੁਰਾ ਕਿਹਾ ਅਤੇ ਆਪਣੇ ਆਪ ਨੂੰ ਉਹਨਾਂ ਤੋਂ ਵਖ ਸਾਬਤ ਕੀਤਾ ਕਬੀਰ ਜੀ ਦੀ ਬਾਣੀ ਵਿਚ ਦੋਵਾਂ ਲਈ ਵਿਯੋਗ ਤੇ ਟਿਚਕਰ ਹੈ ਤੇ ਉਹਨਾਂ ਨੇ ਇਸ ਨਾਲ ਵਡੇ ਵਡੇ ਤੁਅੱਸਬੀ ਮੁਸਲਮਾਨ ਤੇ ਜਨੂੰਨੀ ਪੰਡਤਾਂ ਨੂੰ ਸੁਧਾਰਿਆ ਵੀ, ਪ੍ਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੋਹਾਂ ਨੂੰ ਪ੍ਰੇਮ ਨਾਲ ਵਸ ਕੀਤਾ। ਹਿੰਦੂਆਂ ਨੂੰ ਚੰਗੇ ਹਿੰਦੂ ਤੇ ਮੁਸਲਮਾਨਾਂ ਨੂੰ ਚੰਗੇ ਮੁਸਲਮਾਨ ਬਨਣ ਲਈ ਪ੍ਰੇਰਿਆ। ਇਸ ਤਰ੍ਹਾਂ ਦੋਹਾਂ ਵਿਚ ਮਤ ਭੇਦਾਂ ਦੀ ਸੂਚਨਾ ਮਿਲਦੀ ਹੈ ਤੇ ਮਤ ਭੇਦਾਂ ਦੇ ਅਰਥ ਇਹ ਸਪਸ਼ਟ ਹਨ ਕਿ ਸਿਖ ਕੋਈ ਨਹੀਂ ਬਣਿਆ। ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਕਬੀਰ ਜੀ ਦੀ ਇਸ ਨਿਘੀ ਮਿਲਣੀ ਦਾ ਨਤੀਜਾ ਗੁਰੂ ਘਰ ਵਿਚ ਕਬੀਰ ਜੀ ਤੇ ਉਹਨਾਂ ਦੀ ਬਾਣੀ ਨੂੰ ਬੜਾ ਸਤਿਕਾਰ ਮਿਲਿਆ ਹੈ। ਇਹ ਜਾਪਦਾ ਹੈ ਕਿ ਗੁਰੂ ਘਰ ਵਿਚ ਭਗਤਾਂ ਦੀ ਬਾਣੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸਤਿਕਾਰ ਮਿਲਣ ਲਗ ਪਿਆ

ਸੀ ਅਤੇ ਆਪਣੀ ਬਾਣੀ ਦੇ ਨਾਲ ਵਖਰੀਆਂ ਪੋਥੀਆਂ ਵਿਚ ਦੂਜੇ, ਤੀਜੇ ਤੇ ਚੌਥੇ ਸਤਿਗੁਰੂ ਜੀ ਨੇ ਕਬੀਰ ਜੀ ਮਹਾਰਾਜ ਤੇ ਹੋਰ ਭਗਤਾਂ ਦੀਆਂ ਬਾਣੀਆਂ ਭੀ ਲਿਖਵਾ ਕੇ ਰਖੀਆਂ ਸਨ। ਜਿਨ੍ਹਾਂ ਵਿਚੋਂ ਚੋਣ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਭਗਤਾਂ ਦੇ ਖਾਸ ਖਾਸ ਸ਼ਬਦਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਚੜ੍ਹਾਇਆ। ਇਹਨਾਂ ਸਾਰੀਆਂ ਗੱਲਾਂ ਨੂੰ ਵੇਖ ਕੇ ਜਿਹੜੀ ਗੱਲ ਠੀਕ ਮਲੂਮ ਹੁੰਦੀ ਹੈ ਉਹ ਇਹ ਹੈ ਕਿ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਬੀਰ ਜੀ ਨੂੰ ਚੰਗਾ ਜਾਣਿਆ ਉਥੇ ਕਬੀਰ ਜੀ ਨੇ ਭੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਡਿਆਈ ਨੂੰ ਮੰਨਿਆ ਜਿਸ ਕਰਕੇ ਮਨਾਂ ਦੀ ਸਾਂਝ ਪਾਈ ਅਤੇ ਇਸ ਸਾਂਝ ਸਦਕਾ ਹੀ ਕਬੀਰ ਜੀ ਦੀ ਬਾਣੀ ਦੇ ਚੋਣਵੇਂ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹੇ ਅਤੇ ਉਹਨਾਂ ਦਾ ਸਿੱਖਾਂ ਵਿਚ ਸਤਿਕਾਰ ਬਣਿਆ। ਸਿਖ ਬਨਣ ਦੀਆਂ ਗੱਲਾਂ ਬਿਅਰਥ ਜਿਹੀਆਂ ਜਾਪਦੀਆਂ ਹਨ, ਇਸ ਲਈ ਇਹਨਾਂ ਦੀ ਚਰਚਾ ਤੋਂ ਹਰ ਥਾਂ ਪ੍ਰਹੇਜ਼ ਕਰਨਾ ਚਾਹੀਦਾ ਹੈ। ਕਿਉਂਕਿ ਇਸ ਨਾਲ ਵਡਿਆਈ ਵਧਣ ਦੀ ਥਾਂ ਈਰਖਾ ਜਾਗਣ ਦਾ ਡਰ ਹੈ ਤੇ ਬੇ-ਰਸੀ ਹੋ ਸਕਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਥਾਂ ਮਹਾਨ ਹਨ ਤੇ ਕਬੀਰ ਜੀ ਦਾ ਸਤਿਕਾਰ ਉਹਨਾਂ ਦੀ ਸੰਪਰਦਾ ਵਿਚ ਮਹਾਨ ਹੈ ਅਤੇ ਉਹਨਾਂ ਦੀ ਮਹਾਨਤਾ ਨੂੰ ਮੰਨਣਾ ਤੇ ਵਡਿਆਉਣਾ ਹੀ ਚਾਹੀਦਾ ਹੈ।

## ਆਤਮਾ ਅਮਰ ਹੈ

ਆਤਮਾ ਦੇ ਅਮਰ ਹੋਣ ਦਾ ਗਿਆਨ ਭਗਵਾਨ ਕ੍ਰਿਸ਼ਨ ਜੀ ਨੇ ਗੀਤਾ ਵਿਚ ਦਿਤਾ ਹੈ ਅਤੇ ਉਸਦੇ ਪਿਛੋਂ ਇਸ ਨੂੰ ਲਗਾਤਾਰ ਮੰਨਿਆ ਚਲਿਆ ਆ ਰਿਹਾ ਹੈ। ਕਬੀਰ ਜੀ ਨੇ ਭੀ ਇਸ ਨੂੰ ਬੜਾ ਸਾਫ ਸਾਫ ਮੰਨਿਆ ਹੈ। ਉਹ ਕਹਿੰਦੇ ਹਨ ਕਿ ਜੇਕਰ ਆਤਮਾ ਅਮਰ ਨਾ ਹੋਵੇ ਤਾਂ ਰਾਮ ਜੀ ਦੀ ਭਗਤੀ ਦੀ ਲੋੜ ਹੀ ਕਿਹੜੀ ਬਾਕੀ ਰਹਿ ਜਾਂਦੀ ਹੈ। ਰਾਮ ਜੀ ਦੀ ਭਗਤੀ ਤਾਂ ਆਤਮਾ ਦੇ ਕਲਿਆਨ ਅਥਵਾ ਮੁਕਤੀ ਲਈ ਹੈ, ਤਾਂ ਜੋ ਚੁਰਾਸੀ ਦੇ ਗੇੜ ਵਿਚ ਨਾ

ਪਈ ਰਹੇ ਅਤੇ ਰਾਮ ਜੀ ਅਰਥਾਤ ਪ੍ਰਮਾਤਮਾ ਵਿਚ ਲੀਣ ਹੋ ਕੇ ਸਦੀਵੀ ਸੁਖ ਅਤੇ ਸ਼ਾਂਤੀ ਦੀ ਪ੍ਰਾਪਤੀ ਕਰੇ। ਫੁਰਮਾਉਂਦੇ ਹਨ—

*'ਮਾਇਆ ਮੋਹ ਮੇ ਫਨਸੁ ਕਰ, ਮੱਤ ਮਨ ਕੋ ਭਟਕਾਇ ॥*
*ਪ੍ਰਭੁ ਚਰਨ ਲਗਾਇ ਕਰ, ਮੁਕਤ ਕਬੀਰਾ ਪਾਇ ॥'*

ਭਗਤ ਕਬੀਰ ਜੀ ਆਤਮਾ ਦਾ ਨਾਮ ਆਪਣੀ ਬਾਣੀ ਵਿਚ ਮਨ ਰਖਦੇ ਹਨ। ਗੱਲ ਠੀਕ ਹੀ ਹੈ ਮਨ ਨਾਮ ਦਾ ਕੋਈ ਅੰਗ ਭੀ ਸਰੀਰ ਵਿਚ ਨਹੀਂ ਹੁੰਦਾ ਅਤੇ ਆਤਮਾ ਨਾਮ ਦਾ ਭੀ ਕੋਈ ਨਹੀਂ, ਇਸ ਲਈ ਜਿਸ ਰੂਹ ਨੂੰ ਕ੍ਰਿਸ਼ਨ ਭਗਵਾਨ ਜੀ ਆਤਮਾ ਦਾ ਨਾਮ ਦਿੰਦੇ ਸਨ। ਉਸ ਨੂੰ ਹੀ ਭਗਤ ਕਬੀਰ ਜੀ ਮਨ ਆਖਦੇ ਹਨ। ਉਸੇ ਤਰ੍ਹਾਂ ਜਿਸ ਤਰ੍ਹਾਂ ਰਾਮ ਜੀ ਅਰਥਾਤ ਵਾਹਿਗੁਰੂ ਨਾਮ ਵੱਖ ਵੱਖ ਹਨ। ਉਸੇ ਤਰ੍ਹਾਂ ਹੀ ਆਤਮਾ ਦੇ ਨਾਮ ਵੀ ਮਹਾਤਮਾ ਲੋਕਾਂ ਨੇ ਵੱਖਰੇ-ਵੱਖਰੇ ਰੱਖ ਛੱਡੇ ਹਨ।

ਕਬੀਰ ਜੀ ਦੀ ਜੀਵਨੀ ਵਿਚ ਅਜੇਹੀਆਂ ਸਾਖੀਆਂ ਭੀ ਆਉਂਦੀਆਂ ਹਨ ਕਿ ਜਿਨ੍ਹਾਂ ਤੋਂ ਇਸ ਨਿਸਚੇ ਦੀ ਅਟੱਲਤਾ ਦਾ ਪਤਾ ਲਗਦਾ ਹੈ ਕਿ ਉਹ ਆਤਮਾ ਨੂੰ ਅਮਰ ਮੰਨਦੇ ਹੀ ਨਹੀਂ, ਸਗੋਂ ਸਾਬਤ ਭੀ ਕਰਦੇ ਸਨ।

ਇਕ ਵਾਰ ਇਕ ਡਾਕੂ ਦਾ ਨਾਮ ਕਿਰਹਾ ਸੀ , ਇਹ ਡਾਕਾ ਮਾਰਦਾ ਹੋਇਆ ਫੜਿਆ ਗਿਆ। ਇਸ ਡਾਕੇ ਵਿਚ ਉਸ ਨੇ ਘਰ ਦੇ ਮਾਲਕ ਦਾ ਕਤਲ ਭੀ ਕਰ ਦਿਤਾ ਸੀ ਅਤੇ ਬਹੁਤ ਸਾਰਾ ਧਨ ਦੌਲਤ ਲੁਟ ਲਿਆ ਸੀ, ਪ੍ਰੰਤੂ ਉਹ ਉਸ ਧਨ ਨੂੰ ਲੈ ਕੇ ਭਜਣ ਵਿਚ ਕਾਮਯਾਬ ਨਾ ਹੋ ਸਕਿਆ ਅਤੇ ਫੜਿਆ ਗਿਆ। ਜਦ ਸ਼ਹਿਰ ਦਾ ਕੋਤਵਾਲ ਉਸ ਨੂੰ ਫੜ ਕੇ ਕੁਤਵਾਲੀ ਵਲ ਲੈ ਜਾ ਰਿਹਾ ਸੀ ਤਾਂ ਕਬੀਰ ਜੀ ਦੀ ਮਨੋਹਰ ਬਾਣੀ ਉਸਦੇ ਕੰਨਾਂ ਵਿਚ ਭੀ ਪਈ, ਉਸ ਨੇ ਕੋਤਵਾਲ ਪਾਸ ਬੇਨਤੀ ਕੀਤੀ ਕਿ ਇਕ ਵਾਰ ਕਬੀਰ ਜੀ ਦੇ ਚਰਨਾਂ ਪਰ ਮੱਥਾ ਟੇਕਣ ਦੀ ਆਗਿਆ ਦੇ ਦਿਤੀ ਜਾਵੇ। ਰਹਿਮ-ਦਿਲ ਕੋਤਵਾਲ ਨੇ ਉਸ ਦੀ ਇਹ ਬੇਨਤੀ ਮੰਨ ਲਈ ਅਤੇ ਸਿਪਾਹੀਆਂ ਦੇ ਪਹਿਰੇ ਵਿਚ ਹੱਥਕੜੀਆਂ ਵਿਚ ਜਕੜਿਆ ਉਹ ਕਬੀਰ ਜੀ ਦੀ ਸੰਗਤ ਵਿਚ ਪੁਜਿਆ

ਅਤੇ ਉਨ੍ਹਾਂ ਦੇ ਚਰਨਾਂ ਪਰ ਢਹਿ ਕੇ ਅਰਜ਼ ਗੁਜ਼ਾਰੀ ਕਿ—'ਹੇ ਮਹਾਰਾਜ! ਇਹ ਪਾਪੀ ਦਾ ਭੀ ਕਲਿਆਣ ਕਰ ਦਿਓ।'

ਕਬੀਰ ਜੀ ਨੇ ਕਿਹਾ—'ਮਨ ਵਿਚ ਰਾਮ ਜੀ ਦਾ ਨਾਮ ਵਸਾਓ ਅਤੇ ਬਦੀਆਂ ਤੋਂ ਪਾਕ ਕਰ ਲਓ, ਜ਼ਰੂਰ ਕਲਿਆਣ ਹੋਵੇਗੀ।'

ਸਿਪਾਹੀ ਇਸ ਦੇ ਪਿਛੋਂ ਉਸ ਡਾਕੂ ਨੂੰ ਲੈ ਕੇ ਚਲੇ ਤਾਂ ਉਹ ਉਕਾ ਹੀ ਬਦਲਿਆ ਹੋਇਆ ਨਜ਼ਰ ਆਉਂਦਾ ਸੀ। ਉਸ ਦੀ ਜੀਭਾ ਰਾਮ ਨਾਮ ਦਾ ਉਚਾਰਨ ਕਰ ਰਹੀ ਸੀ ਅਤੇ ਇਉਂ ਜਾਪਦਾ ਸੀ ਕਿ ਉਹ ਦੈਂਤ ਤੋਂ ਦੇਉਤਾ ਬਣ ਚੁਕਿਆ ਹੈ। ਇਸ ਪਰ ਭੀ ਉਹ ਜਿਹੜੇ ਪਾਪ ਕਰ ਚੁਕਿਆ ਸੀ, ਉਸ ਦੇ ਡੰਡ ਤੋਂ ਬਚ ਨਹੀਂ ਸਕਿਆ। ਅਦਾਲਤ ਵਿਚੋਂ ਉਸ ਨੂੰ ਮੌਤ ਦੀ ਸਜ਼ਾ ਹੋਈ ਅਤੇ ਉਸ ਨੂੰ ਫਾਹੇ ਟੰਗ ਦਿੱਤਾ ਗਿਆ।

ਇਸ ਤੋਂ ਕੁਝ ਮਹੀਨਿਆਂ ਪਿਛੋਂ ਕਬੀਰ ਜੀ ਅਚਾਨਕ ਹੀ ਆਪਣੇ ਕੁਝ ਸਤ ਸੰਗੀਆਂ ਅਰਥਾਤ ਸ਼ਿਸ਼ਾਂ ਸਮੇਤ ਆਪਣੇ ਘਰੋਂ ਉਠ ਦੌੜੇ। ਸ਼ਿਸ਼ ਹੈਰਾਨ ਸਨ ਕਿ ਆਖਰ ਗੁਰੂ ਜੀ ਇਸ ਤਰ੍ਹਾਂ ਕਿਥੇ ਦੌੜੇ ਚਲੇ ਜਾ ਰਹੇ ਹਨ। ਕਬੀਰ ਜੀ ਦਰਿਆ ਗੰਗਾ ਦੇ ਕਿਨਾਰੇ ਚਲਦੇ ਚਲਦੇ ਜੰਗਲ ਵਿਚ ਇਕ ਅਜੇਹੀ ਥਾਂ ਪੁਜੇ ਕਿ ਜਿਥੇ ਇਕ ਕਾਲੀ ਕੁੱਤੀ ਨੇ ਇਕ ਕਾਲਾ ਕਤੂਰਾ ਦਿਤਾ ਹੋਇਆ ਸੀ ਅਤੇ ਉਹ ਕਤੂਰਾ ਇਤਨੇ ਜ਼ੋਰ ਦੀ ਚੀਕ ਰਿਹਾ ਸੀ ਕਿ ਜਿਸ ਤਰ੍ਹਾਂ ਕਿਤੇ ਭੱਜ ਜਾਣਾ ਚਾਹੁੰਦਾ ਹੋਵੇ। ਕਬੀਰ ਜੀ ਉਸ ਵਲ ਵੇਖ ਕੇ ਮੁਸਕਰਾਏ ਕਤੂਰਾ ਉਸੇ ਤਰ੍ਹਾਂ ਤੜਪਦਾ ਰਿਹਾ। ਕਬੀਰ ਜੀ ਉਸ ਵਲ ਇਸ ਤਰ੍ਹਾਂ ਵੇਖਦੇ ਰਹੇ ਕਿ ਜਿਸ ਤਰ੍ਹਾਂ ਕਿਸੇ ਪਿਆਰੇ ਅਤੇ ਗਹਿਰੇ ਮਿਤਰ ਨਾਲ ਸੈਨਤਾਂ ਨਾਲ ਗੱਲਾਂ ਕਰੀਦੀਆਂ ਹਨ।

ਹੈਰਾਨ ਹੋ ਕੇ ਕਬੀਰ ਜੀ ਦੇ ਸਾਹਿਬਜ਼ਾਦੇ ਸੰਤ ਕਮਾਲ ਜੀ ਨੇ ਪੁਛਿਆ—'ਪਿਤਾ ਗੁਰਦੇਵ! ਇਹ ਕੀ ਭੇਦ ਹੈ?'

ਕਬੀਰ ਜੀ ਨੇ ਹੱਸ ਕੇ ਕਿਹਾ—'ਕਿਉਂ ਪਛਾਣਿਆ ਨਹੀਂ ਇਸ ਨੂੰ?'

ਫੇਰ ਆਪ ਹੀ ਦੱਸਿਆ—'ਇਹ ਜਿਹੜਾ ਡਾਕੂ ਹੈ। ਪਾਪਾਂ ਦਾ ਡੰਡ ਇਸ

ਨੇ ਫਾਹੇ ਲਗ ਕੇ ਤੇ ਕੁੱਤੀ ਦੇ ਢਿਡੋਂ ਜਨਮ ਲੈ ਕੇ ਬਥੇਰਾ ਭੋਗ ਲਿਆ ਹੈ। ਹੁਣ ਇਸ ਹਿਰਦੇ ਵਿਚ ਵਸੇ ਹੋਏ ਰਾਮ ਜੀ ਦੇ ਨਾਮ ਨੇ ਇਸ ਦਾ ਕਲਿਆਨ ਕਰਨਾ ਹੈ ਇਸ ਲਈ ਹੀ ਅਸਾਡੇ ਰਾਮ ਜੀ ਨੇ ਅਸਾਨੂੰ ਇਥੇ ਭੇਜਿਆ ਹੈ।' ਕਤੂਰਾ ਹਾਲਾਂ ਤਕ ਬਰਾਬਰ ਚੀਕ ਰਿਹਾ ਸੀ। ਤੜਪਦਾ ਚਲਿਆ ਜਾ ਰਿਹਾ ਸੀ ਕਬੀਰ ਜੀ ਹੱਸਦੇ-ਹੱਸਦੇ ਉਸ ਦੇ ਪਾਸ ਗਏ ਅਤੇ ਰਾਮ ਰਾਮ ਕਹਿੰਦਿਆਂ ਉਸ ਦੇ ਸਿਰ ਪਰ ਪਿਆਰ ਭਰਿਆ ਹਥ ਫੇਰਿਆ। ਕਤੂਰੇ ਨੂੰ ਸ਼ਾਂਤੀ ਆ ਗਈ। ਉਸ ਦੀਆਂ ਅੱਖਾਂ ਵਿਚ ਸਰੂਰ ਜਿਹਾ ਨਜ਼ਰ ਆਉਣ ਲਗਾ। ਤੜਪਨਾ ਛੱਡ ਕੇ ਉਹ ਕਬੀਰ ਜੀ ਦੇ ਚਰਨਾਂ ਵਿਚ ਜਾ ਲੇਟਿਆ ਅਤੇ ਉਸਦੀ ਆਤਮਾ ਉਡਾਰੀ ਮਾਰ ਕੇ ਚੁਰਾਸੀ ਦੇ ਗੇੜੇ ਵਿਚੋਂ ਅਜ਼ਾਦ ਹੋ ਗਈ , ਉਸ ਦੀ ਗਤੀ ਹੋ ਗਈ, ਮੁਕਤੀ ਹੋ ਗਈ। ਇਸ ਤਰ੍ਹਾਂ ਕਬੀਰ ਜੀ ਮਹਾਰਾਜ ਨੇ ਨਾ-ਕੇਵਲ ਇਹ ਸਾਬਤ ਕਰ ਦਿਤਾ ਕਿ ਆਤਮਾ ਅਮਰ ਹੈ, ਸਗੋਂ ਇਹ ਵੀ ਕਿ ਸ੍ਰੀ ਰਾਮ ਜੀ ਦੇ ਚਰਨਾਂ ਨਾਲ ਪਿਆਰ ਪਾ ਕੇ ਇਹ ਆਤਮਾ ਪਾਪ ਕਰਮ ਕਰਕੇ ਵੀ ਮੁਕਤੀ ਦੀ ਪ੍ਰਾਪਤੀ ਕਰ ਲੈਂਦੀ ਹੈ। ਕਬੀਰ ਜੀ ਨੇ ਸੰਗਤ ਨੂੰ ਦਸਿਆ ਕਿ ਮਨੁਖੀ ਜਾਮੇ ਵਿਚ ਜੋ ਬਜਰ ਪਾਪ ਇਸ ਕੇਹਰੇ ਨੇ ਕੀਤੇ ਸਨ ਉਸ ਦਾ ਡੰਡ ਰਾਜੇ ਨੇ ਉਸ ਨੂੰ ਫਾਂਸੀ ਤੇ ਲਟਕਾ ਕੇ ਦਿਤਾ ਅਤੇ ਕੁਦਰਤ ਨੇ ਉਸ ਨੂੰ ਨਵੀਂ ਜੂਨ ਕੁੱਤੀ ਦੇ ਪੇਟੋਂ ਜਨਮ ਦੇ ਕੇ ਸਜ਼ਾ ਦਿਤੀ, ਪ੍ਰੰਤੂ ਚੂੰਕਿ ਰਾਮ ਜੀ ਅਤੇ ਉਸ ਦੇ ਭਗਤਾਂ ਨਾਲ ਉਸ ਦੀ ਸਾਂਝ ਪੈ ਚੁਕੀ ਸੀ ਇਸ ਲਈ ਉਹ ਉਸ ਦੀ ਕਲਿਆਣ ਲਈ ਪੁਜ ਗਏ ਤੇ ਉਹਨਾਂ ਦੀ ਇਕ ਪਿਆਰ ਛੋਹ ਨਾਲ ਹੀ ਉਸ ਨੇ ਮੁਕਤੀ ਤੇ ਸ਼ਾਂਤੀ ਨੂੰ ਪ੍ਰਾਪਤ ਕਰ ਲਿਆ। ਕਬੀਰ ਜੀ ਨੇ ਫੁਰਮਾਇਆ—'ਕਿ ਇਹ ਜੋ ਨਰਕ ਤੇ ਸਵਰਗ ਦੀ ਗੱਲ ਚਲ ਰਹੀ ਹੈ ਉਹ ਮੇਰੇ ਰਾਮ ਜੀ ਨੇ ਇਸ ਸੰਸਾਰ ਤੋਂ ਕਿਤੇ ਦੂਰ ਨਹੀਂ ਬਣਾਏ ਹੋਏ ਸਗੋਂ ਜਨਮ ਜਨਮਾਂਤਰ ਦਾ ਇਹ ਜੋ ਚਕਰ ਚਲਾਇਆ ਹੋਇਆ ਹੈ। ਉਸ ਵਿਚ ਹੀ ਇਹ ਨਰਕ ਸਵਰਗ ਭੁਗਤਾਇਆ ਜਾਂਦਾ ਹੈ ਮਨੁਖੀ ਜਨਮ ਸਭ ਤੋਂ ਉੱਤਮ ਹੈ ਇਸ ਵਿਚ ਆ ਕੇ ਜਿਹੜਾ ਨੇਕੀ ਕਰਦਾ ਹੈ, ਉਸਨੂੰ ਜਾਂ ਤਾਂ ਮੁੜ ਵਧੇਰੇ

ਸੁਖਦਾਇਕ ਮਨੁਖੀ ਜਨਮ ਮਿਲਦਾ ਹੈ ਅਤੇ ਜਾਂ ਫੇਰ ਉਸ ਦਾ ਕਲਿਆਣ ਹੋ ਜਾਂਦਾ ਹੈ ਉਸ ਦੀ ਆਤਮਾ ਉਹ ਮਹਾਂ ਆਤਮਾ ਅਰਥਾਤ ਪ੍ਰਮੇਸ਼ਰ ਵਿਚ ਲੀਨ ਹੋ ਜਾਂਦੀ ਹੈ। ਇਸ ਦੇ ਉਲਟ ਜਿਹੜਾ ਪਾਪ ਕਰਦਾ ਹੈ, ਉਸ ਨੂੰ ਨਰਕ ਭੁਗਤਾਉਣ ਲਈ ਕੁਦਰਤ ਨੀਵੇਂ ਜੀਵਾਂ ਵਿਚ ਪੈਦਾ ਕਰ ਦਿੰਦੀ ਹੈ, ਇਸ ਤਰ੍ਹਾਂ ਕੇਹਰੇ ਦੀ ਆਤਮਾ ਨੂੰ ਦੂਸਰਾ ਜਨਮ ਕੁੱਤੀ ਦੇ ਪੇਟੋਂ ਦਿਤਾ। ਠੀਕ ਹੈ—

*ਇਹ ਆਤਮਾ ਅਮਰ ਹੈ, ਜਿਹੜਾ ਕਰਮ ਕਮਾਵੇ॥*
*ਮਿਠਾ ਕੌੜਾ ਫਲ ਉਹ, ਉਸ ਦੇ ਵਾਲਾ ਖਾਵੇ॥*

## ਭਗਤਾਂ ਦੀ ਬੇੜੀ—ਪੱਥਰ ਦੀ ਸਿਲਾ

*ਪੱਥਰ ਸਿਲ ਬੇੜੀ ਬਣੇ, ਹੋਵੇ ਰਾਮ ਮਲਾਹ ॥*
*ਪਾਰ ਲਗਣ ਤੋਂ ਭਗਤ ਨੂੰ ਕੌਣ ਲਵੇ ਅਟਕਾ ॥*

ਇਕ ਵਾਰ ਦੀ ਗੱਲ ਹੈ ਕਿ ਕਬੀਰ ਜੀ ਤੇ ਲੋਈ ਜੀ ਕਿਸੇ ਰਿਸ਼ਤੇਦਾਰ ਨੂੰ ਮਿਲ ਕੇ ਵਾਪਸ ਆ ਰਹੇ ਸਨ। ਦਰਯਾ ਪਰ ਪੁਜਦੇ ਪੁਜਦੇ ਉਹਨਾਂ ਨੂੰ ਕਾਫੀ ਹਨੇਰਾ ਹੋ ਚੁਕਿਆ ਸੀ ਤੇ ਘਾਟ ਪਰ ਕੇਵਲ ਇਕ ਹੀ ਬੇੜੀ ਬਾਕੀ ਸੀ। ਜਿਸ ਵਿਚ ਇਕ ਸੇਠ ਜੀ ਆਪਣੀ ਸਿਠਾਣੀ ਤੇ ਪੁਤਰੀ ਸਮੇਤ ਬੈਠੇ ਸਨ। ਬੇੜੀ ਦਾ ਮਲਾਹ ਇਕ ਹਿੰਦੂ ਰਾਜਪੂਤ ਸੀ। ਕਬੀਰ ਜੀ ਨੇ ਉਸ ਨੂੰ ਕਿਹਾ—'ਹੇ ਖੇਵਣ ਹਾਰ ਅਸਾਨੂੰ ਭੀ ਉਸ ਪਾਰ ਲੈ ਚਲ।'

ਮਲਾਹ ਇਹ ਗੱਲ ਸੁਣ ਕੇ ਬੋਲਿਆ—'ਤੂੰ ਵੇਖਦਾ ਨਹੀਂ ਕਿ ਬੇੜੀ ਵਿਚ ਸੇਠ ਜੀ ਆਪਣੇ ਪ੍ਵਾਰ ਸਮੇਤ ਬੈਠੇ ਹਨ, ਉਹ ਆਪਣੇ ਨਾਲ ਕਿਸ ਤਰ੍ਹਾਂ ਤੁਹਾਡੇ ਜਿਹੇ ਗਰੀਬ ਜੁਲਾਹੇ ਤੇ ਜੁਲਾਹੀ ਨੂੰ ਬੈਠਣ ਦੇਣਗੇ।'

ਕਬੀਰ ਜੀ ਨੇ ਕਿਹਾ—'ਭਾਈ ਤੇਰੀ ਬੇੜੀ ਬੜੀ ਵੱਡੀ ਹੈ ਅਸੀਂ ਭੀ ਇਸ ਦੀ ਇਕ ਨੁਕਰ ਵਿਚ ਬੈਠ ਜਾਵਾਂਗੇ। ਫੇਰ ਅਸਾਂ ਮੁਫਤ ਨਹੀਂ ਜਾਣਾ ਕਰਾਇਆ ਦੇਣਾ ਹੈ।' ਇਹ ਕਹਿਕੇ ਕਬੀਰ ਜੀ ਨੇ ਇਕ ਰੁਪਿਆ ਜੇਬ ਵਿਚੋਂ ਕਢਕੇ

ਮਲਾਹ ਨੂੰ ਵਿਖਾਲਿਆ ਤੇ ਕਿਹਾ—'ਲੈ ਭਈ ਇਹ ਪੇਸ਼ਗੀ ਲੈ ਲੈ।'

ਰੁਪਿਆ ਮਿਲਦਾ ਵੇਖ ਕੇ ਮਲਾਹ ਦੇ ਮੂੰਹ ਵਿਚ ਪਾਣੀ ਭਰ ਆਇਆ। ਉਹ ਉਹਨਾਂ ਨੂੰ ਲੈ ਜਾਣ ਲਈ ਤਿਆਰ ਹੋ ਗਿਆ ਤੇ ਰੁਪਿਆ ਲੈਣ ਲਈ ਹੱਥ ਅਗੇ ਵਧਾ ਦਿਤਾ, ਪ੍ਰੰਤੂ ਇਸ ਤੋਂ ਪਹਿਲਾਂ ਕਿ ਉਹ ਰੁਪੈ ਨੂੰ ਹੱਥ ਲਾਉਂਦਾ, ਬੇੜੀ ਵਿਚੋਂ ਸੇਠ ਦੀ ਕੜਕਦੀ ਹੋਈ ਅਵਾਜ਼ ਆਈ—'ਖਬਰਦਾਰ ਜੇ ਇਸ ਜੁਲਾਹੇ ਤੇ ਜੁਲਾਹੀ ਨੂੰ ਬੇੜੀ ਵਿਚ ਬਿਠਾਇਆ।'

ਇਹ ਕੜਕਦੀ ਅਵਾਜ਼ ਸੁਣਕੇ ਮਲਾਹ ਦਾ ਹੱਥ ਪਿਛੇ ਮੁੜ ਪਿਆ। ਸੇਠ ਨੇ ਉਸਨੂੰ ਫੇਰ ਦਬਕਾਉਂਦੇ ਹੋਏ ਕਿਹਾ—'ਮਲਾਹਾ ਹੋਸ਼ ਦੀ ਗੱਲ ਕਰ, ਭਲਾ ਤੂੰ ਇਕ ਲਖ ਪਤੀ ਸਵਰਨ ਹਿੰਦੂ ਸੇਠ ਨਾਲ ਇਸ ਮਲੇਛ ਜੋੜੇ ਨੂੰ ਬਿਠਾ ਸਕਦਾ ਏਂ।' ਤੇ ਨਾਲ ਹੀ ਆਪਣੀ ਅਮੀਰੀ ਦਾ ਰੋਹਬ ਪਾਉਣ ਲਈ ਆਖਿਆ—'ਮੈਂ ਤੇਰੇ ਹੱਕ ਤੋਂ ਵੀ ਵਧ ਦਿਆਂਗਾ। ਪੂਰੇ ਪੰਜ ਰੁਪੈ।' ਤੇ ਉਸ ਨੇ ਪੰਜ ਰੁਪੈ ਕਢਕੇ ਮਲਾਹ ਦੇ ਹੱਥ ਪਰ ਰਖ ਦਿਤੇ। ਇਸ ਮਮੂਲੀ ਜਿਹੇ ਝਗੜੇ ਕਾਰਨ ਹਨੇਰਾ ਕੁਝ ਵਧੇਰੇ ਹੀ ਹੋ ਗਿਆ। ਹੁਣ ਮਲਾਹ ਨੇ ਬੇੜੀ ਖੋਹਲੀ, ਚਪੂ ਫੜੇ ਅਤੇ ਦਰਿਆ ਵਿਚ ਠਿਲ੍ਹ ਪਿਆ।

ਕਬੀਰ ਜੀ ਤੇ ਲੋਈ ਜੀ ਇਸ ਹਨੇਰੇ ਵਿਚ ਖੜੇ ਰਹੇ। ਜਾਤ ਅਭਿਮਾਨੀ ਤੇ ਅਮੀਰ ਸੇਠ ਦੇ ਅਭਿਮਾਨ ਪਰ ਦਿਲ ਹੀ ਦਿਲ ਵਿਚ ਹੱਸਦੇ ਹੋਏ ਲੋਈ ਜੀ ਨੇ ਕਿਹਾ—'ਸਵਾਮੀ ਜੀ ਇਸ ਵਿਚ ਭਲਾ ਹੱਸਣ ਦੀ ਕਿਹੜੀ ਗੱਲ ਹੈ ?'

'ਤੇ ਹੱਸਣ ਦੀ ਕਿਹੜੀ ਨਹੀਂ ਸ੍ਰੀ ਮਤੀ ਜੀਉ ?'

ਕਬੀਰ ਜੀ ਨੇ ਹੱਸਦੇ ਹੋਏ ਲੋਈ ਦਾ ਹੱਥ ਫੜਿਆ ਅਤੇ ਪੱਥਰ ਦੀ ਇਕ ਚੌੜੀ ਸਿਲ ਪਰ ਜਾ ਬੈਠੇ, ਜਿਸ ਦਾ ਅੱਧੇ ਤੋਂ ਬਹੁਤਾ ਹਿੱਸਾ ਪਾਣੀ ਵਿਚ ਤੇ ਬਾਕੀ ਬਾਹਰ ਸੀ।

'ਕੀ ਰਾਤ ਇਥੇ ਹੀ ਕੱਟਣੀ ਪਵੇਗੀ ?' ਲੋਈ ਜੀ ਨੇ ਪੁਛਿਆ।

ਕਬੀਰ ਜੀ ਨੇ ਫੇਰ ਹੱਸ ਕੇ ਕਿਹਾ—'ਇਹ ਗੱਲ ਤਾਂ ਮੇਰੇ ਰਾਮ ਜੀ ਹੀ ਦੱਸ ਸਕਦੇ ਹਨ ਤੇ ਉਹ ਦੱਸਣਗੇ ਵੀ ਜ਼ਰੂਰ।'

'ਕੀ ਤੁਹਾਡਾ ਮਤਲਬ ਇਹ ਹੈ ਤੁਹਾਡਾ ਰਾਮ ਇਸ ਪੱਥਰ ਨੂੰ ਤਾਰਕੇ ਅਸਾਨੂੰ ਪਾਰ ਲੈ ਜਾਵੇਗਾ ?' ਲੋਈ ਜੀ ਨੇ ਮੁੜ ਸਵਾਲ ਕੀਤਾ ।

ਕਬੀਰ ਜੀ ਨੇ ਕਿਹਾ—'ਲੋਈ ਜੀ ਮੇਰੇ ਰਾਮ ਜੀ ਦੇ ਰੰਗ ਚੁਪਚਾਪ ਵੇਖਦੇ ਜਾਓ ।'

ਇਹ ਕਹਿ ਕੇ ਕਬੀਰ ਜੀ ਸਮਾਧੀ ਵਿਚ ਚਲੇ ਗਏ, ਪ੍ਰੰਤੂ ਕੁਝ ਮਿੰਟਾਂ ਪਿਛੋਂ ਹੀ ਉਹਨਾਂ ਨੇ ਮੇਰੇ ਰਾਮ ਜੀ, ਮੇਰੇ ਰਾਮ ਜੀ' ਕਰਦੇ ਹੋਏ ਅੱਖਾਂ ਖੋਹਲ ਦਿਤੀਆਂ । ਲੋਈ ਜੀ ਹੈਰਾਨ ਰਹਿ ਗਏ ਇਹ ਵੇਖ ਕੇ ਕਿ ਜਿਸ ਪੱਥਰ ਦੀ ਸਿਲਾ ਪਰ ਉਹ ਬੈਠੇ ਹੋਏ ਸਨ, ਉਸ ਨੇ ਅਚਾਨਕ ਹੀ ਹਿੱਲਣਾ ਸ਼ੁਰੂ ਕਰ ਦਿਤਾ । ਉਸ ਦਾ ਪਾਣੀ ਦੇ ਵਿਚ ਡੁਬਿਆ ਹੋਇਆ ਹਿੱਸਾ ਉੱਪਰ ਉੱਠ ਕੇ ਪਾਣੀ ਦੀ ਸਤਹਾ ਦੇ ਉੱਪਰ ਆ ਗਿਆ ਅਤੇ ਫੇਰ ਉਸ ਨੇ ਦਰਿਆ ਲਹਿਰਾਂ ਪਰ ਇਕ ਹਲਕੀ ਫੁਲਕੀ ਬੇੜੀ ਵਾਂਗ ਤਰਨਾ ਸ਼ੁਰੂ ਕਰ ਦਿਤਾ । ਕਬੀਰ ਜੀ ਇਸ ਅਨੋਖੀ ਬੇੜੀ ਪਰ ਬੈਠੇ ਹੋਏ 'ਰਾਮ ਜੀ, ਰਾਮ ਜੀ' ਕਹਿੰਦੇ ਹੋਏ ਇਸ ਤਰ੍ਹਾਂ ਹੱਸਦੇ ਜਾ ਰਹੇ ਸਨ ਕਿ ਜਿਸ ਤਰ੍ਹਾਂ ਆਪਣੇ ਕਿਸੇ ਪਿਆਰੇ ਮਿਤਰ ਨਾਲ ਖੁਸ਼ ਹੋ ਕੇ ਗੂੜ੍ਹੀਆਂ ਗੱਲਾਂ ਕਰਕੇ ਹੱਸ ਰਹੇ ਹੋਣ । ਲੋਈ ਜੀ ਸ਼ਰਧਾ ਭਰੀਆਂ ਨਿਗਾਹਾਂ ਨਾਲ ਆਪਣੇ ਸਵਾਮੀ ਵਲ ਵੇਖਦੀ ਹੋਈ 'ਧੰਨ ਰਾਮ ਜੀ, ਧੰਨ ਰਾਮ ਜੀ ਅਤੇ ਧੰਨ ਕਬੀਰ ਜੀ, ਧੰਨ ਕਬੀਰ ਜੀ' ਦਾ ਜਾਪ ਜਪ ਰਹੀ ਸੀ ।

ਪੱਥਰ ਦੀ ਸਿਲ ਦੀ ਇਹ ਬੇੜੀ ਉਹ ਬੇੜੀ ਤੋਂ ਕੁਝ ਸਮੇਂ ਪਹਿਲੇ ਹੀ ਦੂਜੇ ਕਿਨਾਰੇ ਪਰ ਜਾ ਲੱਗੀ । ਕਬੀਰ ਜੀ ਅਤੇ ਲੋਈ ਜੀ ਨੂੰ ਅਡੋਲ ਚੁਕ ਕੇ ਉਹ ਘਾਟ ਦੀ ਪਉੜੀ ਪਰ ਚੜ੍ਹ ਆਈ ਸੀ ਅਤੇ ਉਹ ਦੋਵੇਂ ਰਾਮ ਜੀ ਦੇ ਰੰਗ ਵਿਚ ਰੰਗੇ ਹੋਏ ਅਜੀਬ ਮਸਤੀ ਵਿਚ ਉਸ ਪਰ ਬੈਠੇ ਹੋਏ ਰਾਮ ਜੀ ਦਾ ਜਾਪ ਕਰਨ ਵਿਚ ਮਗਨ ਸਨ ।

ਸੇਠ ਨੇ ਹੰਕਾਰ ਵਿਚ ਕਹਿ ਤਾਂ ਬਹੁਤ ਕੁਝ ਦਿਤਾ ਸੀ, ਪ੍ਰੰਤੂ ਉਸ ਸਮੇਂ ਦਾ ਹੀ ਉਹ ਸੋਚ ਰਿਹਾ ਸੀ ਕਿ ਅਜੇਹਾ ਕਰਕੇ ਮੈਂ ਸਖਤ ਗਲਤੀ ਕੀਤੀ

ਹੈ, ਕਬੀਰ ਜੀ ਪਹੁੰਚ ਵਾਲੇ ਸਾਈਂ ਲੋਕ ਹਨ ਅਤੇ ਉਹਨਾਂ ਦੀ ਕਰੋਪੀ ਸਹੇੜਨੀ ਕਿਸੇ ਤਰ੍ਹਾਂ ਭੀ ਬੁਧੀਮਾਨ ਦਾ ਕੰਮ ਨਹੀਂ ਸੀ। ਇਸ ਤਰ੍ਹਾਂ ਦੀਆਂ ਸੋਚਾਂ ਸੋਚਦੇ ਹੀ ਉਸ ਨੇ ਇਹ ਸਾਰਾ ਦਰਿਆਈ ਰਸਤਾ ਗੁਜ਼ਾਰਿਆ ਅਤੇ ਮੰਜ਼ਲ ਪਰ ਪੁਜ ਕੇ ਜਦ ਉਸ ਨੇ ਕਬੀਰ ਜੀ ਅਤੇ ਲੋਈ ਜੀ ਨੂੰ ਪਹਿਲਾਂ ਪਾਰ ਪੁਜੇ ਹੋਏ ਵੇਖਿਆ ਤਾਂ ਬੇੜੀ ਤੋਂ ਤੇਜ਼ੀ ਨਾਲ ਉਤਰ ਕੇ ਕਬੀਰ ਜੀ ਦੇ ਚਰਨ ਜਾ ਫੜੇ। ਡਡਿਆ ਕੇ ਬੇਨਤੀ ਕੀਤੀ—'ਮਹਾਰਾਜ ! ਮੈਥੋਂ ਵਡੀ ਭੁਲ ਹੋਈ ਹੈ ਮੈਂ ਪਾਪੀ ਹਾਂ, ਗੁਨਾਹਗਾਰ ਹਾਂ। ਤੁਸੀਂ ਮੇਰੇ ਪਾਪਾਂ ਤੇ ਗੁਨਾਹਾਂ ਨੂੰ ਬਖਸ਼ ਦਿਓ।'

ਕਬੀਰ ਜੀ ਨੇ ਹੱਸਦਿਆਂ ਹੋਇਆਂ ਸੇਠ ਨੂੰ ਉਪਰ ਚੁਕਿਆ ਅਤੇ ਫੁਰਮਾਇਆ—

*'ਏਕ ਰਾਮ ਜਨਮੁ ਕੋ ਦੇਵੈ ਸਭ ਏਕਸ ਕੇ ਬੰਦੇ ॥*
*ਊਚ ਨੀਚ ਕੋ ਕਰੇ ਜੋ ਪੈਦਾ, ਪਾਪਨੁ ਕੇ ਫਸੁ ਬੰਦੇ ॥*
*ਐ ਮਾਨਸੁ ਅਪਨੇ ਕੋ ਦੇਖੋ, ਈਰਖ ਕਾਹੂੰ ਜਲੰਦੇ ॥*
*ਮਾਨਸ ਸੇਵ ਸੇ ਸੋ ਲੋਰੇ ਮਨ ਕੋ, ਕਹੇ ਕਬੀਰਾ ਮੰਦੇ ॥'*

ਇਸ ਸ਼ਬਦ ਨੇ ਸੇਠ ਜੀ ਦੇ ਪਛਤਾਵੇ ਵਿਚ ਤੜਪਦੇ ਹਿਰਦੇ ਨੂੰ ਹੋਰ ਤੜਪਾ ਦਿਤਾ। ਉਸ ਨੂੰ ਆਪਣੀ ਗਲਤੀ ਪਹਾੜ ਜਿਤਨੀ ਵੱਡੀ ਭਾਸਣ ਲਗੀ। ਜੋ ਬਖਸ਼ਣ ਜੋਗ ਹੀ ਨਾ ਹੋਵੇ, ਗੁਸੇ ਦੀ ਅੱਗ ਇਸ ਸਮੇਂ ਉਦਾਸੀ ਨਾਲ ਧੋਤੀ ਜਾ ਚੁਕੀ ਸੀ, ਹੰਕਾਰ ਦੀ ਥਾਂ ਪਛਤਾਵੇ ਦੇ ਹੰਝੂਆਂ ਨੇ ਮੱਲ ਲਈ। ਉਹ ਇਸ ਸਮੇਂ ਨਿਰਾਪੁਰਾ ਪਛਤਾਵੇ ਦਾ ਰੂਪ ਬਣਿਆ ਹੋਇਆ ਸੀ। ਕਬੀਰ ਜੀ ਨੂੰ ਉਸ ਦੀ ਦੀਨ ਦਸ਼ਾ ਵੇਖ ਕੇ ਤਰਸ ਆ ਗਿਆ। ਮਿੱਠੀ ਬੋਲੀ ਬੋਲਦੇ ਹੋਏ ਪੁਛਣ ਲਗੇ—'ਤੁਹਾਡਾ ਨਾਮ ਕੀ ਹੈ ?'

'ਜੀ ਮਹਾਰਾਜ ਮੈਨੂੰ ਰਾਮ ਦਾਸ ਕਹਿੰਦੇ ਹਨ। ਇਥੇ ਕਾਂਸ਼ੀ ਅਤੇ ਹੋਰ ਸਾਰੇ ਸ਼ਹਿਰਾਂ ਵਿਚ ਮੇਰਾ ਬੜਾ ਵੱਡਾ ਕਾਰੋਬਾਰ ਹੈ।'

ਕਬੀਰ ਜੀ ਨੇ ਕਿਹਾ—'ਭਗਤਾ ਜੇਕਰ ਨਾਮ ਰਾਮ ਦਾਸ ਹੈ ਤਾਂ ਰਾਮ ਦੇ ਦਾਸਾਂ ਵਾਲੇ ਕੰਮ ਭੀ ਕੀਤਾ ਕਰ। ਇਹ ਤਾਂ ਭਾਈ ਚੰਗੀ ਗੱਲ ਨਹੀਂ

ਕਿ ਰਾਮ ਜੀ ਦੇ ਦਾਸ ਹੋ ਕੇ ਉਸ ਦੇ ਬੰਦਿਆਂ ਨੂੰ ਨਫਰਤ ਕਰਦੇ ਚਲੇ ਜਾਓ।'

'ਮਹਾਰਾਜ ਹੁਣ ਮੇਰਾ ਗੁਨਾਹ ਮਾਫ ਕਰ ਦਿਓ। ਅੱਗੇ ਤੋਂ ਠੀਕ ਅਰਥਾਂ ਵਿਚ ਰਾਮ ਜੀ ਦਾ ਦਾਸ ਬਣ ਕੇ ਰਹਾਂਗਾ ਅਤੇ ਮੁੜ ਕਦੇ ਵੀ ਇਸ ਹੰਕਾਰ ਨੂੰ ਨੇੜੇ ਨਹੀਂ ਲਗਣ ਦਿਆਂਗਾ।'

ਕਬੀਰ ਜੀ ਨੇ ਫੁਰਮਾਇਆ—ਜਦ ਤੁਸੀਂ ਰਾਮ ਜੀ ਦੇ ਸਚੇ ਦਾਸ ਬਣ ਕੇ ਰਹਿਣ ਦਾ ਪ੍ਰਣ ਕਰਦੇ ਹੋ ਤਾਂ ਰਾਮ ਜੀ ਦੇ ਭਗਤ ਦਾ ਦਿਲ ਤੁਹਾਡੇ ਵਲੋਂ ਪੂਰੀ ਤਰ੍ਹਾਂ ਸਾਫ ਹੈ। ਇਹ ਵਹਿਮ ਦਿਲ ਵਿਚੋਂ ਕਢ ਦਿਓ ਕਿ ਅਸੀਂ ਤੁਹਾਡੇ ਪਰ ਗੁਸੇ ਹਾਂ। ਰਾਮ ਜੀ ਨੇ ਤੁਹਾਨੂੰ ਬਖਸ਼ ਦਿਤਾ ਹੈ, ਪ੍ਰੰਤੂ ਆਤਮਾ ਦੇ ਕਲਿਆਨ ਲਈ ਨੇਕ ਕੰਮ ਕੀਤਾ ਕਰ ਅਤੇ ਰਾਮ ਜੀ ਦਾ ਨਾਮ ਸਦਾ ਹਿਰਦੇ ਵਿਚ ਵਸਾ ਕੇ ਰਖ। ਰਾਮ ਜੀ ਨੇ ਮਾਨਵ ਜ਼ਾਤੀ ਵਿਚ ਊਚ ਨੀਚ ਅਤੇ ਵੱਡੇ ਛੋਟੇ ਦੇ ਵਿਤਕਰੇ ਨਹੀਂ ਪਾਏ। ਤੁਸੀਂ ਲੋਕ ਜਿਹੜੇ ਵਡੀ ਜ਼ਾਤ ਦਾ ਅਭਿਮਾਨ ਕਰਦੇ ਹੋਏ ਉਸੇ ਤਰ੍ਹਾਂ ਹੀ ਨੰਗੇ ਆਏ ਹੋ ਕਿ ਜਿਸ ਤਰ੍ਹਾਂ ਇਹ ਗਰੀਬ ਜੁਲਾਹਿਆ ਕਬੀਰ ਆਇਆ ਹੈ। ਜਿਸ ਰਸਤੇ ਵਿਚ ਨੀਚ ਕਬੀਰ ਆਇਆ ਹੈ, ਉਸ ਰਸਤੇ ਹੀ ਤੁਸੀਂ ਮਹਾਨ ਸੇਠ ਸਾਹਿਬ ਭੀ ਆਏ ਹੋ, ਫੇਰ ਰਾਮ ਜੀ ਵਲੋਂ ਭਿੰਨ ਭੇਦ ਕਿਸ ਤਰ੍ਹਾਂ ਹੋਇਆ। ਚਮਾਰ ਅਤੇ ਬ੍ਰਾਹਮਣ ਭੀ ਤੁਹਾਡੇ ਤੇ ਮੇਰੇ ਵਾਂਗ ਇਕ ਤਰੀਕੇ ਨਾਲ ਹੀ ਆਉਂਦੇ ਹਨ ਅਤੇ ਇਕੋ ਤਰ੍ਹਾਂ ਖਾਲੀ ਹੱਥ ਚਲੇ ਜਾਂਦੇ ਹਨ। ਹੇ ਭਗਤ ਸੇਠ ਰਾਮ ਦਾਸ ਜੀ ਜਿਸ ਦੌਲਤ ਦੇ ਨਸ਼ੇ ਨਾਲ ਤੁਹਾਨੂੰ ਇਤਨਾ ਹੰਕਾਰ ਹੋ ਗਿਆ ਸੀ ਕਿ ਪ੍ਰਭੂ ਦੇ ਬੰਦਿਆਂ ਨੂੰ ਹੀ ਨਫਰਤ ਕਰਨ ਲਗ ਪਏ ਸਾਓ, ਇਹ ਦੌਲਤ ਵੀ ਤਾਂ ਏਥੇ ਹੀ ਪਈ ਰਹਿਣੀ ਹੈ, ਏਥੇ ਤਾਂ ਹਰ ਪ੍ਰਾਣੀ ਖਾਲੀ ਹੱਥ ਆਉਂਦਾ ਹੈ ਅਤੇ ਖਾਲੀ ਹੱਥ ਹੀ ਚਲਿਆ ਜਾਂਦਾ ਹੈ। ਨਾਲ ਤਾਂ ਕੇਵਲ ਚੰਗੇ ਮੰਦੇ ਕਰਮ ਕੀਤੇ ਹੀ ਜਾਂਦੇ ਹਨ ਅਤੇ ਉਹਨਾਂ ਦਾ ਫਲ ਹੀ ਮਿਲਦਾ ਹੈ। ਇਸ ਲਈ ਜੇਕਰ ਮਿੱਠਾ ਫਲ ਲੋੜਦੇ ਹੋ ਤਾਂ ਏਥੇ ਬਦੀਆਂ ਦਾ ਜ਼ਹਿਰ ਨਾ ਬੀਜੋ ਸਗੋਂ ਨੇਕੀਆਂ ਦੇ ਅੰਮ੍ਰਿਤ ਬੀਜ ਰਾਮ ਜੀ ਦਾ ਨਾਮ ਹਿਰਦੇ ਵਸਾਵੋ ਅਤੇ ਮਾਨਵ ਜ਼ਾਤੀ ਦੀ ਰੱਜ ਕੇ

ਸੇਵਾ ਕਰੋ ਮੇਰੇ ਰਾਮ ਜੀ ਤੁਹਾਡੀ ਕਲਿਆਣ ਕਰਨਗੇ ।

ਸੇਠ ਰਾਮ ਜੀ ਨੇ ਕਬੀਰ ਜੀ ਦਾ ਇਹ ਅੰਮ੍ਰਿਤ-ਮਈ ਉਪਦੇਸ਼ ਗ੍ਰਹਿਣ ਕੀਤਾ। ਉਸ ਨੂੰ ਗਿਆਨ ਅੰਮ੍ਰਿਤ ਦੀ ਇਹ ਬਖਸ਼ਸ਼ ਕਰਕੇ ਕਬੀਰ ਜੀ ਲੋਈ ਸਮੇਤ ਉੱਠ ਖੜੇ ਹੋਏ ਅਤੇ ਘਾਟ ਤੋਂ ਬਾਹਰ ਆਏ ਸੇਠ ਰਾਮ ਦਾਸ ਆਪਣੀ ਪਤਨੀ ਤੇ ਪੁੱਤਰੀ ਸਮੇਤ ਉਹਨਾਂ ਦੇ ਪਿਛੇ-ਪਿਛੇ ਸਨ। ਅਗੇ ਸੇਠ ਹੁਰਾਂ ਦਾ ਰਥ ਉਨ੍ਹਾਂ ਨੂੰ ਲੈਣ ਆਇਆ ਹੋਇਆ ਸੀ। ਸੇਠ ਹੁਰਾਂ ਕਬੀਰ ਜੀ ਦਾ ਹੱਥ ਫੜ ਕੇ ਉਸ ਵਿਚ ਬਿਠਾਇਆ ਅਤੇ ਲੋਈ ਜੀ ਪਾਸ ਬੇਨਤੀ ਕਰਕੇ ਉਸ ਨੂੰ ਭੀ ਬਿਠਾਇਆ ਫੇਰ ਸੇਠ ਜੀ, ਪਤਨੀ ਅਤੇ ਪੁੱਤਰ ਸਮੇਤ ਬੈਠੇ ਰਥ ਪਹਿਲਾਂ ਕਬੀਰ ਜੀ ਦੇ ਨਿਵਾਸ ਅਸਥਾਨ ਤੇ ਗਿਆ ਤੇ ਉਹਨਾਂ ਨੂੰ ਉਤਾਰ ਕੇ ਮੁੜ ਸੇਠ ਜੀ ਦੇ ਮਹੱਲਾਂ ਵਿਚ ਪੁਜਿਆ ਇਸ ਤਰ੍ਹਾਂ ਕਬੀਰ ਜੀ ਨੇ ਸੇਠ ਰਾਮ ਦਾਸ ਦਾ ਉਧਾਰ ਕੀਤਾ। ਫੇਰ ਉਹ ਸਾਰੀ ਉਮਰ ਕਬੀਰ ਸਾਹਿਬ ਨੂੰ ਪੂਜਦਾ ਰਿਹਾ ਅਤੇ ਸਾਰੀ ਮਾਨਵ ਜ਼ਾਤੀ ਦੀ ਤਨ ਮਨ ਤੇ ਧਨ ਨਾਲ ਸੇਵਾ ਕਰਕੇ ਅਥਵਾ ਰਾਮ ਨਾਮ ਜਪ ਕੇ ਉਸ ਨੇ ਆਤਮਾ ਦੀ ਸ਼ਾਂਤੀ ਅਰਥਾਤ ਮੁਕਤੀ ਦੀ ਪ੍ਰਾਪਤੀ ਕਰ ਲਈ।

## ਕਬੀਰ ਜੀ ਦਾ ਕਲਿਆਨ

ਕਬੀਰ ਜੀ ਮਹਾਰਾਜ ਦਾ ਦਿਤਾ ਹੋਇਆ ਗਿਆਨ ਆਤਮਕ ਖੋਜੀਆਂ ਲਈ ਬੜੀ ਮਹਾਨਤਾ ਰਖਦਾ ਹੈ। ਉਹਨਾਂ ਨੇ ਆਤਮਾ ਨੂੰ ਸਮਝਿਆ ਹੈ ਅਤੇ ਉਸ ਨੂੰ ਪ੍ਰਮਾਤਮਾ ਨਾਲ ਬੜਾ ਸੋਹਣਾ ਮੇਲਿਆ ਹੈ। ਉਹਨਾਂ ਨੇ ਇਹ ਖੋਜ ਮਜ਼੍ਹਬੀ ਖਿਆਲਾਂ ਤੋਂ ਬੜੇ ਉਚੇ ਹੋ ਕੇ ਕੀਤੀ ਅਤੇ ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਦੇ ਪਖੰਡ ਦਾ ਖੰਡਨ ਕੀਤਾ ਹੈ। ਉਹਨਾਂ ਦੇ ਦੋ ਮੁਸਲਮਾਨ ਚੇਲੇ ਸ਼ੇਖ ਅਕਰਵੀ ਅਤੇ ਸਕਰਵੀ ਹੋਏ ਹਨ। ਉਹ ਆਪਣੇ ਆਪ ਨੂੰ ਇਕ ਪਾਸੇ ਤਾਂ ਸੂਫੀ ਫਕੀਰ ਦਸਦੇ ਸਨ ਅਤੇ ਦੂਜੇ ਪਾਸੇ ਪੱਕੇ ਮੁਸਲਮਾਨ ਹੋਣ ਤੇ ਦਾਹਵੇਦਾਰ ਸਨ, ਪ੍ਰੰਤੂ ਬੈਠੇ ਸਨ ਝਾਂਸੀ ਵਿਚ ਕਿਸੇ ਪੀਰ ਸਾਹਿਬ ਦੀ ਕਬਰ ਪਰ ਜਿਸ

ਨੂੰ ਵੇਖ ਕੇ ਕਬੀਰ ਜੀ ਨੇ ਉਹਨਾਂ ਨੂੰ ਬੜੀ ਝਾੜ ਪਾਈ ਕਿ ਤੁਸੀਂ ਚੰਗੇ ਮੁਸਲਮਾਨ ਹੋ, ਜੋ ਕਬਰ ਅਰਥਾਤ ਬੁੱਤ ਦੀ ਪੂਜਾ ਕਰਦੇ ਹੋ ਅਤੇ ਇਸ ਪੂਜਾ ਦਾ ਧਾਣ ਖਾਂਦੇ ਹੋ, ਫੁਰਮਾਇਆ—

*'ਕਬੀਰ ਪੂਜ ਪੂਜਾ ਧਨ ਖਾਇ, ਮੁਸਲਮਾਨ ਨਾ ਕੋਇ ॥*
*ਕਹੇ ਕਬੀਰ ਪਖੰਡ ਕਾਂਡ ਮੈਂ, ਕਬਹੂੰ ਭੂਲਾ ਨਾ ਹੋਇ ॥'*

ਫੇਰ ਫੁਰਮਾਇਆ—ਭਗਤੋ ! ਮੈਂ ਸਭ ਕੁਝ ਵੇਖ ਲਿਆ ਹੈ, ਹਿੰਦੂ ਦੀ ਹਿੰਦੂਆਈ ਭੀ ਤੇ ਮੁਸਲਮਾਨ ਦੀ ਮੁਸਲਮਾਨੀ ਭੀ, ਪ੍ਰੰਤੂ ਮੇਰੇ ਰਾਮ ਜੀ ਦੇ ਮਿਲਾਪ ਦਾ ਰਸਤਾ ਤਾਂ ਇਸ ਤੋਂ ਬਿਲਕੁਲ ਹੀ ਵਖਰਾ ਹੈ। ਇਹ ਹਿੰਦੂ ਅਤੇ ਮੁਸਲਮਾਨ ਚੌਧਰੀ ਤਾਂ ਹੁਣ ਨਿਰੇ ਹੀ ਪਖੰਡੀ ਰਹਿ ਗਏ ਹਨ। ਸੁਣੋ—

*'ਅਰੇ ਇਨ ਦੋਇਨ ਰਾਹ ਨਾ ਪਾਈ।*
*ਹਿੰਦੂਆਨ ਕੀ ਹਿੰਦੂਆਈ ਦੇਖੀ, ਤੁਰਕਨ ਕੀ ਤੁਰਕਾਈ।*
*ਕਹਿਤ ਕਬੀਰ ਸੁਨੇ ਭਾਈ ਸਾਧੋ, ਕੌਨ ਰਾਹ ਹੈ ਪਾਈ ?'*

ਕਬੀਰ ਜੀ ਨੇ ਨਾਸਤਕਾਂ ਨੂੰ ਸਦਾ ਝਾੜ ਪਾਈ ਹੈ। ਕਹਿੰਦੇ ਹਨ ਕਿ ਇਕ ਵਾਰ ਇਕ ਨਾਸਤਕ ਲੰਗਰ ਲੰਗੋਟੇ ਕੱਸ ਕੇ ਉਹਨਾਂ ਨਾਲ ਬਹਿਸ ਕਰਨ ਲਈ ਆ ਗਿਆ ਆਖਣ ਲੱਗਾ ਕਿ ਕੋਈ ਰੱਬ ਹੈ ਹੀ ਨਹੀਂ, ਇਸ ਸ੍ਰਿਸ਼ਟੀ ਦੀ ਸਾਜਨਾ ਆਪੇ ਹੋ ਗਈ ਅਤੇ ਇਹ ਖੇਡ ਤਾਂ ਕੁਦਰਤ ਦੀ ਹੈ। ਕਬੀਰ ਜੀ ਨੇ ਹੱਸ ਕੇ ਪੁਛਿਆ—'ਫੇਰ ਇਸ ਕੁਦਰਤ ਦਾ ਕਾਦਰ ਕੌਣ ਹੈ ?' ਨਾਸਤਕ ਲਾ-ਜਵਾਬ ਹੋ ਗਿਆ। ਕਬੀਰ ਜੀ ਨੇ ਦਸਿਆ ਉਸ ਨੂੰ ਕੋਈ ਨਾ ਕੋਈ ਬਨਾਉਣ ਵਾਲਾ ਜ਼ਰੂਰ ਹੈ। ਇਸ ਸੰਸਾਰ ਅਥਵਾ ਸ੍ਰਿਸ਼ਟੀ ਦੀ ਸਾਜਨਾ ਕਰਨ ਵਾਲੀ ਤੁਸੀਂ ਕੁਦਰਤ ਨੂੰ ਦਸਦੇ ਹੋ। ਬਸ ਫੇਰ ਜਿਸ ਨੂੰ ਅਸੀਂ ਰੱਬ ਕਹਿੰਦੇ ਹਾਂ, ਉਸ ਦਾ ਨਾਮ ਹੀ ਤੁਸਾਂ ਕੁਦਰਤ ਰੱਖ ਦਿਤਾ ਹੈ। ਨਾਮ ਚਾਹੇ ਕੁਝ ਵੀ ਰਖ ਦਿਓ ਖੁਦਾ, ਰਾਮ, ਈਸ਼ਵਰ ਜਾਂ ਕੁਦਰਤ, ਉਸ ਮਹਾਨ ਸ਼ਕਤੀ ਨੂੰ ਮੰਨਣਾ ਹੀ ਪਵੇਗਾ ਕਿ ਇਹ ਸਾਰੀ ਰਚਨਾ ਜਿਸ ਦੀ ਰਚਾਈ ਹੋਈ ਹੈ, ਨੇੜੇ ਦੀਆਂ ਚੀਜ਼ਾਂ ਨੂੰ ਤੁਸੀਂ ਵੇਖਦੇ ਹੋ ਤੇ ਕਹਿ ਸਕਦੇ ਹੋ ਕਿ ਇਹ ਉਸ ਦੀਆਂ ਬਣਾਈਆਂ

ਹੋਈਆਂ ਹਨ ਅਤੇ ਉਸ ਦੀਆਂ ਨਹੀਂ ਹਨ, ਪ੍ਰੰਤੂ ਇਹ ਦਸੋ ਕਿ ਔਹ ਅਕਾਸ਼ ਕਿਸ ਬਣਾਇਆ ਹੈ ਤੇ ਉਸ ਪਰ ਔਹ ਸਿਤਾਰੇ ਕਿਸ ਨੇ ਚਿਤਰੇ ਹੋਏ ਹਨ। ਫੁਰਮਾਇਆ—

*'ਓਇ ਜੁ ਦੀਸਹਿ ਅੰਬਰਿ ਤਾਰੇ।*
*ਕਿਨਿ ਓਇ ਚੀਤੇ ਚੀਤਨ ਹਾਰੇ ?'* *(ਅੰਗ ੩੨੯)*

ਫੇਰ ਵੀ ਉਹ ਨਾਸਤਕ ਪੁਰਖ ਨਾ ਟਲਿਆ। ਉਸ ਨੇ ਕਿਹਾ—'ਕਬੀਰ ਜੀ ਮੈਂ ਇਹ ਗੱਲ ਨਹੀਂ ਮੰਨਦਾ ਕਿ ਸਰੀਰ ਤੋਂ ਆਤਮਾ ਕੋਈ ਵਖਰੀ ਚੀਜ਼ ਹੈ। ਮੇਰੀ ਜਾਚੇ ਤਾਂ ਪੰਜਾਂ ਤੱਤਾਂ ਤੋਂ ਬਣਿਆਂ ਸਰੀਰ ਗਿਆ ਅਤੇ ਗੱਲ ਮੁਕੀ। ਨਾ ਤਾਂ ਕੋਈ ਆਤਮਾ ਹੈ ਅਤੇ ਨਾ ਹੀ ਕੋਈ ਪ੍ਰਮਾਤਮਾ ਹੈ।'

ਇਹ ਗੱਲ ਸੁਣ ਕੇ ਕਬੀਰ ਜੀ ਹੱਸ ਕੇ ਆਖਣ ਲਗੇ—'ਭਗਤ ਜਨਾਂ! ਸਾਰੇ ਅਗਿਆਨੀ ਪੁਰਖ ਏਸੇ ਤਰ੍ਹਾਂ ਹੀ ਆਖਦੇ ਹਨ, ਪ੍ਰੰਤੂ ਜਦ ਉਹਨਾਂ ਨੂੰ ਗਿਆਨ ਹੋ ਜਾਂਦਾ ਹੈ ਤਾਂ ਉਹ ਮੰਨਦੇ ਹਨ ਕਿ ਆਤਮਾ ਸਰੀਰ ਤੋਂ ਵਖਰੀ ਚੀਜ਼ ਹੈ ਜੋ ਕਦੇ ਮਰਦੀ ਨਹੀਂ ਤੇ ਆਖਰ ਆਪਣੇ ਰਾਮ ਜੀ ਦੀ ਭਗਤੀ ਦੇ ਬਲ ਨਾਲ ਉਸ ਵਿਚ ਅਭੇਦ ਹੋ ਜਾਂਦੀ ਹੈ ਅਰਥਾਤ ਮੁਕਤੀ ਦੀ ਪ੍ਰਾਪਤੀ ਕਰ ਲੈਂਦੀ ਹੈ। ਤੁਸੀਂ ਕਹਿੰਦੇ ਹੋ ਜੀਵ ਤੱਤਾਂ ਤੋਂ ਬਣਿਆਂ ਹੈ, ਪ੍ਰੰਤੂ ਕਦੇ ਇਹ ਵੀ ਸੋਚਿਆ ਹੈ ਕਿ ਇਨ੍ਹਾਂ ਪੰਜਾਂ ਤੱਤਾਂ ਨੂੰ ਬਨਾਉਣ ਵਾਲਾ ਕੌਣ ਹੈ ਅਤੇ ਇਸ ਨੂੰ ਕਰਮ ਕੌਣ ਦਿੰਦਾ ਹੈ। ਫੁਰਮਾਇਆ—

*'ਪੰਚ ਤਤੁ ਮਿਲਿ ਕਾਇਆ ਕੀਨ੍ਹੀ, ਤਤੁ ਕਹਾ ਤੇ ਕੀਨੁ ਰੇ ?*
*ਕਰਮ ਬਧ ਤੁਮ ਜੀਉ ਕਹਤ ਹੌ ਕਰਮਹਿ ਕਿਨਿ ਜੀਉ ਦੀਨੁ ਰੇ ?'*
*(ਅੰਗ ੮੭੦)*

ਤੁਸੀਂ ਨਾਸਤਕ ਲੋਕ ਇਹੋ ਹੀ ਤਾਂ ਕਹਿੰਦੇ ਹੋ ਕਿ ਈਸ਼ਵਰ ਪ੍ਰਮਾਤਮਾ ਅਰਥਾਤ ਮੇਰੇ ਰਾਮ ਜੀ ਕਿਤੇ ਨਜ਼ਰ ਨਹੀਂ ਆਉਂਦੇ। ਠੀਕ ਗੱਲ ਇਹ ਹੈ ਕਿ ਉਹ ਉਹਨਾਂ ਨੂੰ ਹੀ ਨਜ਼ਰ ਨਹੀਂ ਆਉਂਦੇ, ਜਿਨ੍ਹਾਂ ਦੀਆਂ ਗਿਆਨ ਦੀਆਂ ਅੱਖਾਂ ਨਹੀਂ ਖੁਲ੍ਹਦੀਆਂ ਅਤੇ ਜੋ ਅੰਨ੍ਹੇ ਹੁੰਦੇ ਹਨ। ਜਿਨ੍ਹਾਂ ਦੀਆਂ ਗਿਆਨ

ਦੀਆਂ ਅੱਖਾਂ ਖੁਲ੍ਹਦੀਆਂ ਹਨ ਉਹਨਾਂ ਨੂੰ ਤਾਂ ਉਹ ਰੇਤ ਦੇ ਇਕ-ਇਕ ਕਿਨਕੇ ਵਿਚ ਬਿਰਾਜਮਾਨ ਨਜ਼ਰ ਆਉਂਦੇ ਹਨ। ਸੂਰਜ ਦੀ ਹਰ ਕਿਰਨ ਵਿਚ ਉਹਨਾਂ ਦਾ ਵਾਸਾ ਨਜ਼ਰ ਆਉਂਦਾ ਹੈ ਤੁਸੀਂ ਕਹਿੰਦੇ ਹੋ ਕਿ ਰੱਬ ਜੀ ਅਤਿ ਸੂਖਮ ਹੋਣਗੇ ਜੋ ਕਿਸੇ ਨੂੰ ਨਜ਼ਰ ਨਹੀਂ ਆਉਂਦੇ। ਮੈਂ ਪੁਛਦਾ ਹਾਂ ਕਿ ਕੀ ਤੁਸਾਂ ਕਦੇ ਬੋਹੜ ਦਾ ਬੀਜ ਵੇਖਿਆ ਹੈ ? ਜੇਕਰ ਵੇਖਿਆ ਹੈ ਤਾਂ ਭਲੀ ਪ੍ਰਕਾਰ ਜਾਣਦੇ ਹੋਵੋਗੇ ਕਿ ਉਸ ਤੋਂ ਸੂਖਮ ਬੀਜ ਕਿਸੇ ਛੋਟੇ ਤੋਂ ਛੋਟੇ ਪੌਦੇ ਅਰਥਾਤ ਬਨਾਸਪਤੀ ਦਾ ਨਹੀਂ ਹੁੰਦਾ ਉਸ ਤੋਂ ਬੋਹੜ ਦੇ ਇਕ ਵਿਸ਼ਾਲ ਬ੍ਰਿਛ ਦਾ ਜਿਸ ਤਰ੍ਹਾਂ ਵਿਸਥਾਰ ਹੁੰਦਾ ਹੈ ਉਸੇ ਤਰ੍ਹਾਂ ਹੀ ਮੇਰੇ ਸੂਖਮ ਰਾਮ ਜੀ ਤੋਂ ਵਿਸ਼ਾਲ ਸ੍ਰਿਸ਼ਟੀ ਦੀ ਰਚਨਾ ਹੋਈ ਹੈ ਅਤੇ ਇਸ ਵਿਚ ਵਾਧਾ ਘਾਟਾ ਹੁੰਦਾ ਰਹਿੰਦਾ ਹੈ। ਫੁਰਮਾਇਆ—

*'ਬਟਕ ਬੀਜ ਮਹਿ ਰਵਿ ਰਹਿਓ ਜਾ ਕੋ ਤੀਨਿ ਲੋਕ ਬਿਸਥਾਰ।' (ਅੰਗ ੩੪੦)*

ਇਸ ਤਰ੍ਹਾਂ ਦੇ ਗਿਆਨ ਨਾਲ ਜਦ ਉਹ ਨਾਸਤਕ ਇਸ ਗੱਲ ਦਾ ਕਾਇਲ ਹੋ ਗਿਆ ਕਿ ਪ੍ਰਮਾਤਮਾ ਹੈ ਤਾਂ ਕਬੀਰ ਜੀ ਦੇ ਉਪਦੇਸ਼ ਦਾ ਇਛਾਵਾਨ ਹੋਇਆ। ਬੇਨਤੀ ਕੀਤੀ ਕਿ 'ਹੇ ਮਹਾਰਾਜ ! ਜਦ ਪ੍ਰਮਾਤਮਾ ਹੈ ਤਾਂ ਉਸਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ ?' ਕਬੀਰ ਜੀ ਨੇ ਫੁਰਮਾਇਆ ਕਿ ਮੇਰੇ ਰਾਮ ਜੀ ਦੀ ਪ੍ਰਾਪਤੀ ਉਹਨਾਂ ਦੇ ਚਰਨਾਂ ਦਾ ਧਿਆਨ ਧਰ ਕੇ ਭਗਤੀ ਕਰਨ ਨਾਲ ਹੁੰਦੀ ਹੈ। ਚੰਗੀ ਸੰਗਤ ਨਾਲ ਹੁੰਦੀ ਹੈ ਅਤੇ ਹੰਕਾਰ, ਅਭਿਮਾਨ ਤੇ ਮਾਨ ਤਿਆਗ ਕੇ ਨੇਕੀਆਂ ਦੇ ਰਸਤੇ ਪਰ ਚਲਣ ਨਾਲ ਹੁੰਦੀ ਹੈ। ਜਦੋਂ ਮਨੁਖ ਦੀ ਕਿਸਮਤ ਚੰਗੀ ਹੁੰਦੀ ਹੈ ਤਾਂ ਸਾਧ ਸੰਗਤ ਨਾਲ ਮੇਲ ਵਧਦਾ ਹੈ ਅਤੇ ਉਸ ਮੇਲ ਵਿਚੋਂ ਕਲਿਆਣ ਦਾ ਰਸਤਾ ਆਪਣੇ ਆਪ ਮਿਲਦਾ ਹੈ, ਇਸ ਦਿਲ ਦੀ ਸਫਾਈ ਪਹਿਲਾਂ ਹੋਣੀ ਜ਼ਰੂਰੀ ਹੈ। ਕਿਉਂਕਿ ਦਿਲ ਸਾਫ ਨਾ ਹੋਵੇ ਤਾਂ ਸਾਧ ਦੀ ਸੰਗਤ ਵੀ ਉਸ ਨੂੰ ਧੋ ਕੇ ਸਾਫ ਨਹੀਂ ਕਰ ਸਕਦੀ। ਫੁਰਮਾਇਆ—

*ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ ॥*
*ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ ॥੧੦੦॥ (ਅੰਗ ੧੩੬੯)*

ਸਾਧ ਸੰਗਤ ਵਿਚ ਬੈਠ ਕੇ 'ਹੇ ਭਗਤ ਜਨ! ਆਪਣੀ ਕਲਿਆਣ ਦਾ ਰਸਤਾ ਢੂੰਡ, ਮੇਰੇ ਰਾਮ ਜੀ ਦੇ ਮਿਲਾਪ ਦਾ ਰਸਤਾ ਤੈਨੂੰ ਉਸ ਵਿਚੋਂ ਅਵੱਸ਼ ਮਿਲ ਜਾਵੇਗਾ।' ਕਬੀਰ ਜੀ ਨੇ ਫੁਰਮਾਇਆ—'ਸਜਣਾ ਕੇਵਲ ਮਾਇਆ ਅਤੇ ਮੋਹ ਦਾ ਤਿਆਗ ਹੀ ਇਸ ਕਲਿਆਣ ਮਈ ਰਸਤੇ ਪਰ ਚਲਣ ਲਈ ਕਾਫੀ ਨਹੀਂ ਹੈ। ਇਸ ਲਈ ਤਾਂ ਸਾਰੀ ਆਕੜ ਅਤੇ ਚੌਧਰ ਦਾ ਖਿਆਲ ਮਨ ਵਿਚੋਂ ਕਢਣਾ ਅਤੇ ਨੀਵਾਂ ਹੋ ਕੇ ਚਲਣਾ ਹੋਵੇਗਾ।' ਸੁਣ—

*ਕਬੀਰ ਮਾਇਆ ਤਜੀ ਤ ਕਿਆ ਭਇਆ*
*ਜਉ ਮਾਨੁ ਤਜਿਆ ਨਹੀ ਜਾਇ॥*
*ਮਾਨ ਮੁਨੀ ਮੁਨਿਵਰ ਗਲੇ*
*ਮਾਨੁ ਸਭੈ ਕਉ ਖਾਇ॥੧੫੬॥* (ਅੰਗ ੧੩੭੨)

ਹੇ ਸਜਣਾ ਜੇਕਰ ਇਨਸਾਨ ਮਾਣ ਨੂੰ ਨਹੀਂ ਛਡ ਸਕਦਾ ਤਾਂ ਇਹ ਸਮਝ ਲੈ ਕਿ ਕੁਝ ਵੀ ਪ੍ਰਾਪਤ ਨਹੀਂ ਕਰ ਸਕਦਾ। ਮਾਨ ਅਰਥਾਤ ਹਉਮੈ ਇਤਨੀ ਬੁਰੀ ਚੀਜ਼ ਹੈ ਕਿ ਇਹ ਤਾਂ ਰਿਸ਼ੀਆਂ ਮੁਨੀਆਂ ਦਾ ਵੀ ਸਭ ਕੁਝ ਬਰਬਾਦ ਕਰ ਦਿੰਦੀ ਹੈ। ਪ੍ਰਭੂ ਦੇ ਜਿਸ ਵੀ ਪਿਆਰੇ ਭਗਤ ਦੇ ਹਿਰਦੇ ਵਿਚ ਮਾਣ ਅਰਥਾਤ ਹਉਮੈ ਦਾ ਜਜ਼ਬਾ ਪੈਦਾ ਹੋ ਗਿਆ ਸਮਝੋ ਉਸ ਦੇ ਸਾਰੇ ਕੀਤੇ ਕਰਾਏ ਪਰ ਪਾਣੀ ਫਿਰ ਗਿਆ, ਉਸ ਦੇ ਸਾਹਮਣੇ ਕਲਿਆਣ ਅਰਥਾਤ ਮੁਕਤੀ ਦਾ ਬਣਿਆ ਬਣਾਇਆ ਸਾਰਾ ਰਸਤਾ ਅਲੋਪ ਹੋ ਗਿਆ। ਇਸ ਲਈ ਹੇ ਸਜਣ ਪੁਰਸ਼ਾ! ਇਸ ਹਉਮੈ ਦੇ ਹੰਕਾਰ ਤੋਂ ਬਚਣਾ ਚਾਹੀਦਾ ਹੈ। ਕਬੀਰ ਜੀ ਨੇ ਉਸ ਨਾਸਤਕ ਨੂੰ ਆਸਤਕ ਬਣਾ ਕੇ ਇਸ ਤਰ੍ਹਾਂ ਦੀਆਂ ਗੱਲਾਂ ਸਮਝਾਈਆਂ, ਅਰਥਾਤ ਇਹ ਗਿਆਨ ਦਿਤਾ ਅਤੇ ਦਸਿਆ ਕਿ ਵਾਸਤਵ ਵਿਚ ਇਹ ਗਿਆਨ ਹੀ ਸਭ ਕੁਝ ਹੈ, ਇਹੋ ਹੀ ਅਵਗੁਣਾਂ ਨੂੰ ਰੋਕਦਾ ਹੈ। ਜਿਥੇ ਇਹ ਹੋਵੇ ਉਥੇ ਪਾਪ ਦਾ ਵਾਸਾ ਨਹੀਂ ਹੋ ਸਕਦਾ, ਸਾਰੀਆਂ ਬੁਰਿਆਈਆਂ ਉਥੇ ਹੀ ਆਉਂਦੀਆਂ ਹਨ ਕਿ ਜਿਥੇ ਇਹ ਗਿਆਨ ਨਹੀਂ ਹੁੰਦਾ ਤੇ ਅਗਿਆਨ ਦਾ ਹਨੇਰਾ ਪਸਰਿਆ ਹੋਇਆ ਹੁੰਦਾ ਹੈ। ਫੁਰਮਾਇਆ—

*ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥*
*ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥੧੫੫॥*
*(ਅੰਗ ੧੩੭੨)*

ਇਸ ਲਈ ਹੇ ਸਜਣ ਪੁਰਸ਼ਾ ! ਗਿਆਨ ਦੇ ਨੁਕਤੇ ਨੂੰ ਸਮਝ ਅਤੇ ਮੇਰੇ ਰਾਮ ਜੀ ਦੀ ਭਗਤੀ ਵਿਚ ਲਗ ਜਾਹ, ਤੈਨੂੰ ਕ੍ਰੋੜਾਂ ਰਤਨਾਂ ਦੀ ਪ੍ਰਾਪਤੀ ਅਰਥਾਤ ਬੇ-ਗਿਣਤ ਲਾਭ ਹੋਣਗੇ, ਜੇਕਰ ਤੇਰਾ ਦਿਲ ਇਸੇ ਤਰ੍ਹਾਂ ਭਗਤੀ ਵਿਚ ਲੀਨ ਹੋਇਆ ਰਹੇ ਕਿ ਜਿਸ ਲਗਨ ਨਾਲ ਤੂੰ ਇਸ ਰਸਤੇ ਪਰ ਆ ਰਿਹਾ ਏਂ । ਕਬੀਰ ਜੀ ਨੇ ਇਸ ਤਰ੍ਹਾਂ ਦੇ ਉਪਦੇਸ਼ ਉਸ ਪੁਰਸ਼ ਨੂੰ ਦੇ ਕੇ ਪ੍ਰਭੂ ਦੀ ਭਗਤੀ ਵਿਚ ਲਾਇਆ ਅਤੇ ਉਸ ਨੂੰ ਇਸ ਦਾ ਲਾਭ ਦੱਸਦੇ ਹੋਏ ਫੁਰਮਾਇਆ—

*ਕਬੀਰਾ ਜੈਸੀ ਉਪਜੀ ਪੇਡ ਤੇ ਤੈਸੀ ਨਿਬਹੈ ਓੜਿ ॥*
*ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ ॥੧੫੩॥ (ਅੰਗ ੧੩੭੨)*

# ਕਬੀਰ ਜੀ ਦਾ ਪੰਥ

ਕਬੀਰ ਜੀ ਦਾ ਜਨਮ ਮੁਸਲਮਾਨਾਂ ਦੇ ਘਰ ਦਾ ਸੀ ਪ੍ਰੰਤੂ ਉਹਨਾਂ ਨੇ ਆਪਣੇ ਆਪ ਨੂੰ ਇਹਨਾਂ ਦੋਹਾਂ ਧਰਮਾਂ ਤੋਂ ਉੱਚਾ ਰਖਣ ਦਾ ਯਤਨ ਕੀਤਾ ਹੈ, ਫੇਰ ਵੀ ਰਾਮਾਨੰਦ ਜੀ ਦੇ ਚੇਲੇ ਹੋਣ ਕਰਕੇ ਉਨ੍ਹਾਂ ਨੇ ਹਿੰਦੂਤਵ ਦਾ ਅਸਰ ਵਧੇਰੇ ਕਬੂਲਿਆ ਹੈ । ਉਹ ਇਕ ਬੜੇ ਪ੍ਰਭਾਵਸ਼ਾਲੀ ਭਗਤ ਸਨ ਅਤੇ ਇਸ ਲਈ ਲੋਕਾਂ ਪਰ ਉਹਨਾਂ ਦਾ ਬੜਾ ਭਾਰਾ ਪ੍ਰਭਾਵ ਪੈਂਦਾ ਸੀ । ਉਹ ਉਚ ਜ਼ਾਤੀ ਦਾ ਅਭਿਮਾਨ ਕਰਨ ਵਾਲਿਆਂ ਪਰ ਹਮੇਸ਼ਾਂ ਨੁਕਤਾਚੀਨੀ ਕਰਦੇ ਸਨ । ਇਸ ਦੇ ਕਾਰਨ ਅਛੂਤ ਤੇ ਨੀਵੀਆਂ ਜ਼ਾਤਾਂ ਦੇ ਲੋਕ ਵਧੇਰੇ ਉਹਨਾਂ ਦੀ ਸੰਗਤ ਵਿਚ ਆਉਂਦੇ ਸਨ । ਇਹ ਸੰਗਤ ਹੌਲੀ ਹੌਲੀ ਇਕ ਪੰਥ ਦਾ ਰੂਪ ਧਾਰਨ ਕਰ ਗਈ । ਭਾਵੇਂ ਕਬੀਰ ਜੀ ਦਾ ਇਹ ਪੰਥ ਕੇਵਲ ਇਕ ਸਾਧੂਆਂ ਦਾ ਪੰਥ ਸੀ, ਪ੍ਰੰਤੂ ਹੌਲੀ ਹੌਲੀ ਇਸ ਨੂੰ ਨੀਵੀਆਂ ਜ਼ਾਤੀਆਂ ਦੇ ਲੋਕਾਂ ਨੇ ਭੀ ਆਪਣਾ

ਧਰਮ ਮੰਨਣਾ ਸ਼ੁਰੂ ਕਰ ਦਿਤਾ। ਅਜ ਦੇਸ਼ ਭਰ ਦੇ ਜੁਲਾਹੇ ਚਾਹੇ ਉਹ ਹਿੰਦੂ ਹਨ ਚਾਹੇ ਸਿਖ, ਆਪ ਨੂੰ ਬੜੇ ਫਖਰ ਨਾਲ ਕਬੀਰ ਪੰਥੀ ਆਖਦੇ ਹਨ ਅਤੇ ਇਸ ਤਰ੍ਹਾਂ ਇਹ ਸੰਤ ਮਤ ਹੋਰ ਲੋਕਾਂ ਲਈ ਭੀ ਸਤਿਕਾਰ ਅਤੇ ਪੂਜਯ ਜੋਗ ਬਣ ਗਿਆ ਹੈ। ਭਾਵੇਂ ਕਬੀਰ ਜੀ ਨੇ ਅਵਤਾਰ ਦਾ ਭੀ ਬੜੇ ਤਕੜੇ ਸ਼ਬਦਾਂ ਵਿਚ ਖੰਡਨ ਕੀਤਾ ਹੈ, ਪ੍ਰੰਤੂ ਆਪਣੇ ਸ਼ਬਦਾਂ ਵਿਚ ਆਪ ਵੀ ਉਸੇ ਤਰ੍ਹਾਂ ਆਪਣੇ ਆਪ ਨੂੰ ਪ੍ਰਗਟ ਕਰਦੇ ਹਨ ਕਿ ਜਿਸ ਤਰ੍ਹਾਂ ਅਵਤਾਰ ਕਹਾਉਣ ਵਾਲੇ ਮਹਾਂ ਪੁਰਖ ਪ੍ਰਗਟ ਕਰਦੇ ਆਏ ਹਨ। ਫੁਰਮਾਉਂਦੇ ਹਨ—

*'ਕਾਂਸ਼ੀ ਮੇਂ ਹਮ ਪ੍ਰਗਟ ਭਏ ਹੈ, ਰਾਮਾ ਨੰਦ ਚੇਤਾਇ ॥*
*ਸਮਰਥ ਦਾ ਪ੍ਰਵਾਨਾ ਲਾਏ, ਹੰਸ ਉਬਾਰਨ ਆਇ ॥'*

ਭਾਵ—ਸਪਸ਼ਟ ਹੈ ਕਿ ਅਸੀਂ ਧਰਮ ਨੂੰ ਉਬਾਰਨ ਲਈ ਸਮਰਥ ਪ੍ਰਮਾਤਮਾ ਦਾ ਪਰਵਾਨਾ ਲੈ ਕੇ ਕਾਂਸ਼ੀ ਵਿਚ ਪ੍ਰਗਟ ਹੋਏ ਹਾਂ ਤੇ ਰਾਮਾ ਨੰਦ ਜੀ ਤੋਂ ਗਿਆਨ ਲੈ ਕੇ ਇਸ ਮਾਰਗ ਪਰ ਚਲੇ ਹਾਂ ਇਉਂ ਜਾਪਦਾ ਹੈ ਕਿ ਕੋਈ ਮੱਤ ਚਲਾਉਣ ਲਈ ਇਸ ਤਰ੍ਹਾਂ ਦਾ ਖਿਆਲ ਦੇਣਾ ਮਹਾਪੁਰਸ਼ਾਂ ਵਲੋਂ ਜ਼ਰੂਰੀ ਸਮਝਿਆ ਜਾਂਦਾ ਹੈ। ਤਾਂ ਜੋ ਲੋਕਾਂ ਦੇ ਹਿਰਦਿਆਂ ਵਿਚ ਸ਼ਰਧਾ ਦੀ ਜੋਤੀ ਜਗੇ ਤੇ ਉਹ ਉਸ ਦੀ ਰੋਸ਼ਨੀ ਵਿਚ ਉਹਨਾਂ ਦੇ ਨਵੇਂ ਮਾਰਗ ਵਲ ਪ੍ਰੇਰੇ ਜਾਣ। ਕਬੀਰ ਜੀ ਦੇ ਇਸ ਮਤ ਸਬੰਧੀ ਇਉਂ ਭੀ ਕਈਆਂ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਸ੍ਰੀ ਰਾਮਾਨੰਦ ਜੀ ਨੇ ਸਵਰਗਵਾਸ ਹੋਣ ਤੋਂ ਪਹਿਲਾਂ ਆਪਣੀ ਗੱਦੀ ਪਰ ਕਬੀਰ ਜੀ ਨੂੰ ਬਿਠਾਇਆ ਤੇ ਕਬੀਰ ਜੀ ਦੀ ਗੁਰੂ ਰੂਪ ਨਾਲ ਪ੍ਰੇਰਨਾ ਕਰਕੇ ਜਿਹੜਾ ਚਲਿਆ, ਉਹ ਕਬੀਰ ਪੰਥ ਕਹਾਉਣ ਲੱਗ ਪਿਆ। ਹਾਲਾਂ ਕਿ ਅਸਲ ਵਿਚ ਉਹ ਰਾਮਾਨੰਦ ਜੀ ਦਾ ਹੀ ਪੰਥ ਸੀ। ਉਸ ਗੱਦੀ ਕਾਰਨ ਹੀ ਇਸ ਮਤ ਦਾ ਅਸਰ ਵਧੇਰੇ ਹਿੰਦੂਆਂ ਨੇ ਕਬੂਲਿਆ ਤੇ ਉਹਨਾਂ ਨੇ ਹੀ ਇਸ ਸੰਤ ਮੱਤ ਨੂੰ ਗ੍ਰਹਿਣ ਕੀਤਾ। ਕਬੀਰ ਜੀ ਨੇ ਲੋਕਾਂ ਨੂੰ ਆਪਣੇ ਇਸ ਪੰਥ ਵਿਚ ਆਉਣ ਲਈ ਬੜੇ ਜ਼ੋਰ ਨਾਲ ਪੁਕਾਰਿਆ ਹੈ ਤੇ ਇਹ ਖਿਆਲ ਦਿਤਾ ਹੈ ਕਿ ਭਰਮ ਜੰਜਾਲ ਵਿਚੋਂ ਛੁਟਕਾਰਾ ਪਾਉਣ ਲਈ ਉਹਨਾਂ ਦੇ ਕਹਿਣੇ ਵਿਚ ਚਲਣਾ ਜ਼ਰੂਰੀ ਹੈ। ਆਪ ਨੇ ਇਹ ਪ੍ਰੇਰਨਾ

ਲੋਕਾਂ ਨੂੰ ਕਰਨ ਲਈ ਇਉਂ ਫੁਰਮਾਇਆ ਹੈ—

*'ਕਹਿਤ ਕਬੀਰ ਪੁਕਾਰਕੇ, ਸਭ ਕਾ ਉਹੈ ਹਾਲ ॥*
*ਕਹਾ ਹਮਰਾ ਮਾਨੇ ਨਹੀਂ, ਕਿਮ ਛੂਟੇ ਭ੍ਰਮ ਜਾਲ ॥*

ਇਸ ਤਰ੍ਹਾਂ ਦੇ ਖਿਆਲ ਆਪਣੀ ਬਾਣੀ ਦੁਵਾਰਾ ਦੇਣ ਕਰਕੇ ਕਬੀਰ ਜੀ ਦੇ ਪੰਥ ਦੀ ਸਥਾਪਨਾ ਹੋਈ । ਜਿਹਾ ਕੁ ਪਹਿਲਾਂ ਦਸਿਆ ਜਾ ਚੁਕਿਆ ਹੈ ਇਹ ਮਤ ਇਕ ਸਾਧੂ ਮਤ ਹੈ । ਹਿੰਦੂ, ਮੁਸਲਮਾਨ ਤੇ ਸਿਖਾਂ ਵਾਂਗ ਕੋਈ ਮਜ਼੍ਹਬ ਨਹੀਂ ਹੈ । ਇਸ ਵਿਚ ਛੋਟੀਆਂ ਜਾਤਾਂ ਦੇ ਲੋਕ ਵਧੇਰੇ ਹਨ, ਪ੍ਰੰਤੂ ਉਹਨਾਂ ਵਿਚੋਂ ਸਾਧੂ ਥੋੜ੍ਹੇ ਹਨ ਤੇ ਗ੍ਰਿਹਸਤੀ ਬਹੁਤੇ ਹਨ । ਇਸ ਮਤ ਨੂੰ ਮੰਨਣ ਵਾਲਿਆਂ ਦੀ ਬਹੁਤੀ ਗਿਣਤੀ ਕਾਂਸ਼ੀ ਦੇ ਆਲੇ ਦੁਆਲੇ ਉਤਰ ਪ੍ਰਦੇਸ਼ ਵਿਚ ਅਤੇ ਕਾਠੀਆਵਾੜ ਗੁਜਰਾਤ ਵਿਚ ਹੀ ਹੈ । ਬੰਗਾਲ ਤੇ ਪੰਜਾਬ ਦੇ ਜੁਲਾਹੇ ਆਪਣੇ ਆਪ ਨੂੰ ਕਬੀਰ ਪੰਥੀ ਕਹਾਕੇ ਫਖਰ ਕਰਦੇ ਹਨ ।

ਜਿਹਾ ਕਿ ਇਸ ਤੋਂ ਪਹਿਲਾਂ ਹੀ ਦਸਿਆ ਜਾ ਚੁਕਿਆ ਹੈ ਕਬੀਰ ਮੱਤ ਪਰ ਹਿੰਦੂਤਵ ਦਾ ਪ੍ਰਭਾਵ ਅਤੇ ਇਸ ਦੀਆਂ ਰੀਤਾਂ ਰਸਮਾਂ ਹਿੰਦੂਆਂ ਨਾਲ ਹੀ ਮਿਲਦੀਆਂ ਹਨ ਸਗੋਂ ਕਈ ਤਾਂ ਬਿਲਕੁਲ ਹਿੰਦੂਆਂ ਜਿਹੀਆਂ ਹਨ । ਵਿਆਹ ਤੋਂ ਪਹਿਲਾਂ ਮੁੰਡਾ ਤੇ ਕੁੜੀ ਪਹਿਲਾਂ ਗੁਰਾਂ ਪਾਸ ਆ ਕੇ ਅਸ਼ੀਰਵਾਦ ਲੈਂਦੇ ਹਨ ਅਤੇ ਫੇਰ ਪੂਰਨ ਹਿੰਦੂ ਰੀਤੀ ਅਨੁਸਾਰ ਵਿਆਹ ਹੁੰਦਾ ਹੈ । ਗੁਰਿਆਈ ਲਗਾਤਾਰ ਚਲੀ ਆ ਰਹੀ ਹੈ । ਕਬੀਰ ਪੰਥ ਦੇ ਹਰ ਮੰਦਰ ਦਾ ਮਹੰਤ ਗੁਰੂ ਦਾ ਦਰਜਾ ਰਖਦਾ ਹੈ । ਉਸ ਲਈ ਤਿਆਗੀ ਹੋਣਾ ਜ਼ਰੂਰੀ ਹੈ । ਗ੍ਰਿਹਸਤੀ ਨੂੰ ਇਹ ਗੱਦੀ ਨਹੀਂ ਮਿਲਦੀ । ਮੰਦਰਾਂ ਵਿਚ ਗੁਰੂ ਦੇ ਬਹੁਤ ਸਾਰੇ ਚੇਲੇ ਰਹਿੰਦੇ ਹਨ । ਇਹ ਸਾਰੇ ਸਾਧੂ ਹੁੰਦੇ ਹਨ ਤੇ ਇਹਨਾਂ ਦਾ ਪਹਿਰਾਵਾ ਬੈਰਾਗੀਆਂ ਜਿਹਾ ਹੁੰਦਾ ਹੈ ਇਹ ਕੰਠੀ, ਤੁਲਸੀ ਮਾਲਾ, ਤਿਲਕ ਤੇ ਜਨੇਊ ਦੇ ਧਾਰਨੀ ਤੇ ਲੰਗੋਟ ਬੰਦ ਹੁੰਦੇ ਹਨ । ਬੋਧੀਆਂ ਤੇ ਜੈਨੀਆਂ ਵਾਂਗ ਇਹ ਸਾਧੂ ਸਮਾਜ ਭੀ ਜੀਵ ਹੱਤਿਆ ਦਾ ਵਿਰੋਧੀ ਹੈ ਅਤੇ ਅਹਿੰਸਾ ਪਰਮੋ ਧਰਮ ਦਾ ਪੁਜਾਰੀ । ਕਬੀਰ ਮੱਤ ਵਿਚ ਬਤੌਰ ਸਾਧੂ ਦੇ ਸ਼ਾਮਲ ਹੋਣ ਦੀ ਵਿਧੀ ਇਸ ਪ੍ਰਕਾਰ ਹੈ ਕਿ ਸਾਧੂ ਬਨਣ ਦਾ ਚਾਹਵਾਨ ਨਾਰੀਅਲ ਤੇ

ਮਠਿਆਈ ਆਦਿ ਗੁਰੂ ਅਰਥਾਤ ਅਚਾਰੀਆਂ ਦੀ ਭੇਟਾ ਕਰਦਾ ਹੈ ਅਤੇ ਉਹ ਇਸ ਦੇ ਉਤਰ ਵਿਚ ਪਾਨ ਦੇ ਇਕ ਪੱਤਰ ਪਰ 'ਸਤ ਕਬੀਰ' ਲਿਖਕੇ ਉਸ ਨੂੰ ਖਵਾਕੇ ਆਪਣੇ ਸਾਧੂ ਮੰਡਲ ਵਿਚ ਸ਼ਾਮਲ ਕਰ ਲੈਂਦਾ ਹੈ। ਇਸ ਕਬੀਰ ਪੰਥ ਦਾ ਗੁਰ ਮੰਤਰ 'ਸਤ ਨਾਮ' ਤੇ 'ਸਤ ਕਬੀਰ' ਹੈ। ਬਚੇ ਦੇ ਜਨਮ ਪਿਛੋਂ ਉਸ ਦੀ ਜੀਭਾ ਪਰ 'ਸਤਿ ਕਬੀਰ' ਲਿਖ ਕੇ ਉਸ ਨੂੰ ਇਸ ਪੰਥ ਵਿਚ ਸ਼ਾਮਲ ਸਮਝਿਆ ਜਾਂਦਾ ਹੈ। ਕਬੀਰ ਪੰਥੀਆਂ ਦੇ ਛੋਟੇ-ਛੋਟੇ ਸਥਾਨ ਤਾਂ ਬਹੁਤ ਸਾਰੇ ਹਨ, ਪ੍ਰੰਤੂ ਕਾਂਸ਼ੀ ਅਰਥਾਤ ਉਹਨਾਂ ਦੇ ਜਨਮ ਅਸਥਾਨ ਤੇ ਮਗਹਰ ਅਰਥਾਤ ਉਹਨਾਂ ਦੇ ਜੋਤੀ ਜੋਤ ਸਮਾਉਣ ਦੇ ਸਥਾਨ ਕਬੀਰ ਪੰਥੀਆਂ ਵਿਚ ਬੜੇ ਹੀ ਪੂਜਯ-ਨੀਕ ਮੰਨੇ ਗਏ ਹਨ। ਕਾਂਸ਼ੀ ਦਾ ਮੰਦਰ ਕਬੀਰ ਚੌਰੇ ਦੇ ਨਾਮ ਨਾਲ ਪ੍ਰਸਿਧ ਹੈ ਤੇ ਮਗਹਰ ਵਿਚ ਕਬੀਰ ਜੀ ਦੀ ਸਮਾਧੀ ਹੈ। ਕਬੀਰ ਚੌਰਾ ਵਿਚ ਕਬੀਰ ਜੀ ਦੇ ਪੈਰਾਂ ਦੇ ਨਿਸ਼ਾਨ ਹਨ। ਪੈਰਾਂ ਅਰਥਾਤ ਚਰਨਾਂ ਨੂੰ ਹੀ ਚੌਰਾ ਕਹਿੰਦੇ ਹਨ ਇਸ ਲਈ ਇਸ ਸਥਾਨ ਦਾ ਨਾਮ ਕਬੀਰ ਚੌਰਾ ਕਰਕੇ ਪ੍ਰਸਿਧ ਹੋਇਆ ਹੈ। ਇਸ ਸਥਾਨ ਵਿਚ ਜਿਹੜੇ ਸਾਧੂ ਰਹਿੰਦੇ ਹਨ, ਉਹਨਾਂ ਦੀ ਰਹਿਣੀ ਬਹਿਣੀ ਤੇ ਖਾਦ ਖੁਰਾਕ ਨਿਰਮਾਣ ਜਿਹੇ ਫਕੀਰਾਂ ਵਾਲੀ ਹੈ ਅਤੇ ਉਹਨਾਂ ਦੀ ਉਦਾਸੀਨਤਾ ਤੇ ਉਪਰਾਮਤਾ ਵੇਖਕੇ ਉਹਨਾਂ ਦੇ ਸਾਹਮਣੇ ਅਜ ਭੀ ਸਿਰ ਸ਼ਰਧਾ ਨਾਲ ਝੁਕ ਜਾਂਦਾ ਹੈ। ਇਉਂ ਜਾਪਦਾ ਹੈ ਕਿ ਉਹ ਸਜਣ ਪੁਰਸ਼ ਅਜ ਵੀ ਠੀਕ ਅਰਥਾਂ ਵਿਚ ਕਬੀਰ ਜੀ ਦੇ ਪੂਰਨਿਆਂ ਪਰ ਚਲ ਰਹੇ ਹਨ।

ਕਬੀਰ ਜੀ ਤੇ ਕਬੀਰ ਪੰਥ ਨੂੰ ਸਿਖਾਂ ਵਿਚ ਬੜੇ ਹੀ ਸਤਿਕਾਰ ਨਾਲ ਵੇਖਿਆ ਜਾਂਦਾ ਹੈ। ਵਾਸਤਵ ਵਿਚ ਕਬੀਰ ਜੀ ਤੇ ਉਹਨਾਂ ਦੀ ਬਾਣੀ ਦਾ ਗੁਰੂ ਘਰ ਨਾਲ ਜੋ ਵਡਾ ਸਬੰਧ ਕਾਇਮ ਹੈ ਉਸ ਕਰਕੇ ਕਬੀਰ ਜੀ ਅਤੇ ਉਹਨਾਂ ਦੇ ਮਿਸ਼ਨ ਨੂੰ ਇਜ਼ਤ ਨਾਲ ਵੇਖਦੇ ਹਨ।

## ਗੁਰੂ ਘਰ ਨਾਲ ਸਬੰਧ

ਕਬੀਰ ਜੀ ਦੇ ਗੁਰੂ ਘਰ ਨਾਲ ਸਬੰਧ ਬਾਬਤ ਪਹਿਲਾਂ ਹੀ ਥੋੜ੍ਹਾ ਜਿਹਾ

ਲਿਖ ਆਏ ਹਾਂ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਉਨ੍ਹਾਂ ਨਾਲ ਮੁਲਾਕਾਤ ਅਤੇ ਪ੍ਰੇਮ ਪੂਰਬਕ ਵਾਰਤਾਲਾਪ ਹੋਈ ਸੀ। ਉਸ ਦੇ ਪਿਛੋਂ ਜਦ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕੀਤੀ ਤਾਂ ਹੋਰ ਭਗਤਾਂ ਦੇ ਨਾਲ ਸ੍ਰੀ ਕਬੀਰ ਜੀ ਦੀ ਚੋਣਵੀਂ ਬਾਣੀ ਨੂੰ ਭੀ ਉਸ ਵਿਚ ਬੜੀ ਸਨਮਾਨ ਜੋਗ ਥਾਂ ਦਿਤੀ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਦੇ ਹਿਰਦੇ ਵਿਚ ਕਬੀਰ ਜੀ ਦਾ ਕਿਤਨਾ ਸਤਿਕਾਰ ਸੀ ? ਇਸ ਸਵਾਲ ਦਾ ਉੱਤਰ ਇਸ ਇਤਿਹਾਸਕ ਸਚਾਈ ਤੋਂ ਪਤਾ ਲਗਦਾ ਹੈ ਕਿ ਜਦ ਔਰੰਗਜ਼ੇਬ ਦੇ ਅਤਿਆਚਾਰਾਂ ਦਾ ਚੱਕਰ ਜ਼ੋਰ ਨਾਲ ਚਲ ਰਿਹਾ ਸੀ ਅਤੇ ਉਸ ਦੇ ਹਥੋਂ ਹਿੰਦੂ ਮੰਦਰ ਅਤੇ ਯਾਦਗਾਰਾਂ ਖਤਰੇ ਵਿਚ ਸਨ ਤਾਂ ਸ੍ਰੀ ਅਨੰਦਪੁਰ ਸਾਹਿਬ ਤੋਂ ਪਟਨੇ ਜਾਂਦੇ ਹੋਏ ਕਾਂਸ਼ੀ ਜੀ ਪੁਜੇ ਤਾਂ ਕਬੀਰ ਜੀ ਦਾ ਖੱਡੀ ਦਾ ਸਾਰਾ ਸਾਮਾਨ ਇਸ ਲਈ ਆਪਣੇ ਨਾਲ ਲੈਂਦੇ ਗਏ ਤਾਂ ਜੋ ਇਸ ਪਵਿਤਰ ਯਾਦਗਾਰ ਨੂੰ ਔਰੰਗਜ਼ੇਬ ਦੇ ਅਤਿਆਚਾਰ ਖਤਮ ਹੀ ਨਾ ਕਰ ਦੇਣ। ਇਹ ਇਤਿਹਾਸਕ ਸਚਾਈਆਂ ਕਬੀਰ ਜੀ ਤੇ ਉਹਨਾਂ ਦੇ ਪੰਥ ਦੀਆਂ ਸਿਖਾਂ ਨਾਲ ਨੇੜਤਾ ਨੂੰ ਪ੍ਰਗਟਾਉਂਦੀਆਂ ਹਨ, ਚਾਹੇ ਸਿਖੀ ਨਾਲ ਕਬੀਰ ਪੰਥ ਦੇ ਅਸੂਲ ਨਹੀਂ ਮਿਲਦੇ। ਸਿਖੀ ਇਕ ਵਿਸ਼ਾਲ ਧਰਮ ਹੈ ਅਤੇ ਕਬੀਰ ਪੰਥ ਇਕ ਸਤਿਕਾਰ ਜੋਗ ਸੰਤ ਮੱਤ ਜੋ ਕੇਵਲ ਰੂਹਾਨੀਅਤ ਦਾ ਸੁਨੇਹਾ ਦਿੰਦਾ ਹੈ। ਜਦ ਕਿ ਸਿਖੀ ਦਾ ਨਿਸ਼ਾਨਾ ਹਰ ਧਰਮ ਦੀ ਰਖਿਆ ਕਰਨੀ ਅਤੇ ਇਸ ਲਈ ਹਥਿਆਰ ਚੁਕ ਕੇ ਲੜਨਾ ਅਤੇ ਕੁਰਬਾਨੀਆਂ ਦੇਣਾ ਭੀ ਹੈ। ਕਬੀਰ ਜੀ ਦਾ ਪੰਥ ਅਹਿੰਸਾ ਪਰਮੋ ਧਰਮ ਦਾ ਪੁਜਾਰੀ ਹੈ ਅਤੇ ਇਸ ਕਰਕੇ ਇਸ ਦਾ ਬੜਾ ਮਾਣ ਹੈ।

## ਕਬੀਰ ਪੰਥ ਦੀਆਂ ਸੰਪ੍ਰਦਾਵਾਂ

ਇਸ ਸਮੇਂ ਕਬੀਰ ਪੰਥ ਦੀਆਂ ਬਾਰਾਂ ਸੰਪ੍ਰਦਾਵਾਂ ਅਰਥਾਤ ਬਰਾਂਚਾਂ ਹਨ। ਇਹਨਾਂ ਵਿਚੋਂ ਸਭ ਤੋਂ ਪ੍ਰਧਾਨ ਸਰਤ ਗੁਪਾਲ ਸੰਪ੍ਰਦਾ ਮੰਨੀ ਗਈ ਹੈ। ਕਬੀਰ ਜੀ ਮਹਾਰਾਜ ਦੇ ਮੁਖ ਮੰਦਰਾਂ ਪਰ ਇਸੇ ਸੰਪ੍ਰਦਾ ਦਾ ਅਧਿਕਾਰ ਚਲਿਆ ਆ

ਰਿਹਾ ਹੈ। ਕਾਂਸ਼ੀ ਦਾ ਕਬੀਰ ਚੌਰਾ, ਮਗਹਰ ਵਿਚ ਕਬੀਰ ਜੀ ਦੀ ਸਮਾਧ ਅਥਵਾ ਦਵਾਰਕਾ ਅਤੇ ਜਗਨ ਨਾਥ ਆਦਿ ਥਾਵਾਂ ਪਰ ਕਬੀਰ ਪੰਥ ਦੇ ਮੱਠਾਂ ਪਰ ਏਸੇ ਹੀ ਸੰਪ੍ਰਦਾ ਦਾ ਅਧਿਕਾਰ ਚਲਿਆ ਆ ਰਿਹਾ ਹੈ। ਦੂਜੀ, ਤੀਜੀ ਅਤੇ ਚੌਥੀ ਸੰਪ੍ਰਦਾ ਕਬੀਰ ਜੀ ਦੇ ਮੁਖੀ ਚੇਲੇ ਸ੍ਰੀ ਧਰਮ ਦਾਸ ਦੇ ਪੁਤਰਾਂ ਦੇ ਨਾਮ ਪਰ ਹਨ। ਅਸਲ ਵਿਚ ਕਬੀਰ ਮੱਤ ਚਲਾਉਣ ਦਾ ਬਹੁਤਾ ਸੇਹਰਾ ਇਸ ਸ੍ਰੀ ਧਰਮ ਦਾਸ ਦੇ ਸਿਰ ਹੀ ਹੈ, ਜੋ ਕਬੀਰ ਪੰਥ ਦੇ ਕਬੀਰ ਜੀ ਦੇ ਪਿਛੋਂ ਗੁਰੂ ਅਰਥਾਤ ਅਚਾਰੀਆ ਮੰਨੇ ਗਏ। ਇਹ ਤਿੰਨਾਂ ਸੰਪ੍ਰਦਾਵਾਂ ਦੇ ਕਬੀਰ ਪੰਥੀ ਜਗੂ ਦਾਸੀਏ 'ਨਰਾਇਣ ਦਾਸੀਏ ਅਤੇ ਚੂੜਮਨ ਦਾਸੀਏ' ਕਹਾਉਂਦੇ ਹਨ।

ਕਬੀਰ ਜੀ ਦੇ ਇਕ ਚੇਲੇ ਜਗੂਦਾਸ ਨੇ ਪ੍ਰਚਾਰ ਲਈ ਕਟਕ ਵਿਚ ਜਾਕੇ ਮੱਠ ਦੀ ਉਸਾਰੀ ਲਈ ਅਤੇ ਉਥੇ ਹੀ ਇਸ ਗੱਦੀ ਦੀ ਸਥਾਪਨਾ ਹੋਈ। ਉਸ ਭਗਤ ਦੇ ਨਾਮ ਪਰ ਉਸ ਦੀ ਸੰਪ੍ਰਦਾ ਤੇ ਕਬੀਰ ਪੰਥੀਏ 'ਜਗੂ ਦਾਸੀਏ' ਕਹਾਉਣ ਲਗ ਪਏ।

ਛੇਵੀਂ ਸੰਪ੍ਰਦਾ 'ਜੀਵਨ ਦਾਸੀਏ' ਕਹਾਉਂਦੀ ਹੈ। ਇਸ ਦੇ ਮੱਠ ਉਤਰ ਪ੍ਰਦੇਸ਼ ਦੇ ਜ਼ਿਲ੍ਹਾ ਗੌਂਡਾ ਵਿਚ ਹਨ। ਇਨ੍ਹਾਂ ਨੂੰ ਸਤਿਨਾਮੀਆਂ ਦੀ ਸੰਪ੍ਰਦਾ ਭੀ ਕਹਿੰਦੇ ਹਨ। ਕਿਉਂਕਿ ਇਸ ਵਲੋਂ ਸਤਿਨਾਮ ਦੀ ਉਚੇਰੀ ਲਹਿਰ ਚਲਾਈ ਗਈ ਸੀ ਅਤੇ ਇਸ ਦੇ ਪੈਰੋਕਾਰ ਹਾਲਾਂ ਤਕ ਉਸ ਦੇ ਪਾਏ ਹੋਏ ਪੂਰਨਿਆਂ ਪਰ ਚਲ ਰਹੇ ਹਨ।

ਸਤਵੀਂ ਸੰਪ੍ਰਦਾ ਅਥਵਾ ਬਰਾਂਚ ਕਬੀਰ ਪੰਥ ਦੀ ਕਬੀਰ ਜੀ ਦੇ ਸਾਹਿਬਜ਼ਾਦੇ ਸੰਤ ਕਮਾਲ ਜੀ ਦੀ ਹੈ। ਇਸਦੇ ਅਚਾਰੀਆ ਦਾ ਕੇਂਦਰ ਬੰਬਈ ਵਿਚ ਹੈ। ਇਹ ਸੰਪ੍ਰਦਾ ਜੋਗੀ ਸਾਧੂਆਂ ਦੇ ਰੂਪ ਵਿਚ ਹੈ ਅਤੇ ਕਬੀਰ ਜੀ ਦੀ ਬਾਣੀ ਤੇ ਮਿਸ਼ਨ ਨੂੰ ਬੜੇ ਜ਼ੋਰ ਨਾਲ ਪ੍ਰਚਾਰਦੀ ਹੈ।

ਇਸ ਤੋਂ ਅਗੇ ਅਠਵੀਂ ਸੰਪ੍ਰਦਾ ਟੈਕਸਾਲੀ ਕਹਾਉਂਦੀ ਹੈ ਅਤੇ ਉਸ ਦਾ ਕੇਂਦਰ ਬੜੋਦਾ ਵਿਚ ਹੈ। ਨਾਵੀਂ ਸੰਪ੍ਰਦਾ ਸਹੰਸਰ ਰਾਮ ਦੀ ਚਲਾਈ ਹੋਈ ਅਤੇ ਗਿਆਨੀ ਕਹਾਉਂਦੀ ਹੈ। ਦਸਵੀਂ ਸੰਪ੍ਰਦਾ ਸਾਹਿਬ ਦਾਸੀ ਹੈ ਤੇ ਉਸ

ਦਾ ਇਸ ਦੀ ਰਹਿਣੀ ਬਹਿਣੀ ਕਬੀਰ ਪੰਥੀਆਂ ਦੀਆਂ ਹੋਰ ਸੰਪ੍ਰਦਾਵਾਂ ਨਾਲੋਂ ਕੁਝ ਵੱਖਰਾ ਤੇ ਕੇਂਦਰ ਕਟਕ ਵਿਚ ਹੈ। ਇਹ ਸੰਪ੍ਰਦਾ ਇਸ ਲਈ ਮੂਲ ਪੰਥੀ ਭੀ ਕਹਾਉਂਦੀ ਹੈ ਵਖਰੀ ਹੈ। ਗਿਆਰਵੀਂ ਅਤੇ ਬਾਹਰਵੀਂ ਸੰਪ੍ਰਦਾ ਕਰਮ ਵਾਰ ਨਿਤਿਆ ਨੰਦੀ ਤੇ ਕਮਲਾ ਨੰਦੀ ਕਹਾਉਂਦੀਆਂ ਹਨ। ਇਹਨਾਂ ਦੋਹਾਂ ਸੰਪ੍ਰਦਾਵਾਂ ਦੇ ਕੇਂਦਰ ਦਖਣੀ ਭਾਰਤ ਵਿਚ ਹਨ ਅਤੇ ਉਥੇ ਹੀ ਇਹਨਾਂ ਦੇ ਅਚਾਰੀਏ ਸਾਧੂ ਕਬੀਰ ਜੀ ਦੇ ਮੱਤ ਦਾ ਪ੍ਰਚਾਰ ਕਰਦੇ ਹਨ।

ਇਹ ਕਬੀਰ ਪੰਥ ਦੀਆਂ ਬਾਰਾਂ ਵੱਡੀਆਂ ਵੱਡੀਆਂ ਸੰਪ੍ਰਦਾਵਾਂ ਹਨ। ਇਹਨਾਂ ਤੋਂ ਇਲਾਵਾ ਕੁਝ ਹੋਰ ਸ਼ਾਖਾਂ ਅਰਥਾਤ ਛੋਟੀਆਂ ਸੰਪ੍ਰਦਾਵਾਂ ਵੀ ਹਨ, ਜੋ ਹੰਸ ਕਬੀਰ, ਦਾਨ ਕਬੀਰ ਤੇ ਮੰਗਲ ਕਬੀਰ ਆਦਿ ਨਾਵਾਂ ਨਾਲ ਪ੍ਰਸਿਧ ਹਨ।

# ਜੋਤੀ ਜੋਤ ਸਮਾਉਣਾ

*'ਪੰਦਰਾਂ ਸੌ ਪਛੱਤਰ ਕੀਆ ਮਗਹਰ ਕੋ ਗੌਨ ॥*
*ਮਘਰ ਸ਼ੁਦੀ ਇਕਾਦਸੀ ਮਿਲੀ ਪੌਨ ਮੇਂ ਪੌਨ ॥'*

ਇਹ ਸੂਚਨਾ ਕਬੀਰ ਜੀ ਦੇ ਮੁਖੀ ਚੇਲੇ ਸ੍ਰੀ ਧਰਮ ਦਾਸ ਦੀ ਬਾਣੀ ਤੋਂ ਮਿਲਦੀ ਹੈ। ਇਸ ਦਵਾਰਾ ਉਹ ਦਸਦੇ ਹਨ ਕਿ ਸ੍ਰੀ ਕਬੀਰ ਜੀ ਮਹਾਰਾਜ ਮਘਰ ਸ਼ੁਦੀ ਇਕਾਦਸ਼ੀ ਸੰਮਤ ੧੫੭੫ ਬਿਕ੍ਰਮੀ ਨੂੰ ਮਗਹਰ ਵਿਚ ਜੋਤੀ ਜੋਤ ਸਮਾ ਗਏ, ਉਹਨਾਂ ਦੀ ਪੌਣ ਰੂਪੀ ਆਤਮਾ ਪੌਣ ਵਿਚ ਰਲ ਕੇ ਉਡਾਰੀ ਮਾਰ ਗਈ।

ਕਾਂਸ਼ੀ ਜੀ ਨੂੰ ਛੱਡ ਕੇ ਕਬੀਰ ਜੀ ਜੋਤੀ ਜੋਤ ਸਮਾਉਣ ਲਈ ਗੋਰਖਪੁਰ ਤੋਂ ੧੫ ਮੀਲ ਪੱਛਮ ਵਲ ਮਗਹਰ ਵਿਚ ਕਿਉਂ ਗਏ ? ਇਸ ਸਵਾਲ ਪਰ ਭੀ ਕਾਫੀ ਚਰਚਾ ਹੋਈ ਹੈ। ਕਾਂਸ਼ੀ ਜੀ ਨੂੰ ਸ਼ਿਵਾਂ ਦੀ ਨਗਰੀ ਸਮਝਿਆ ਜਾਂਦਾ ਹੈ। ਵਿਦਵਾਨ ਬ੍ਰਾਹਮਣਾਂ ਨੇ ਇਕ ਰਾਇ ਕਾਇਮ ਕੀਤੀ ਹੋਈ ਹੈ ਕਿ ਕਾਂਸ਼ੀ ਜੀ ਵਿਚ ਵਸਣ ਵਾਲਾ ਹਰ ਪ੍ਰਾਣੀ ਸਿਧਾ ਸਵਰਗਾਂ ਵਿਚ ਜਾਂਦਾ ਹੈ। ਕਬੀਰ ਜੀ ਇਸ ਨੂੰ ਪਖੰਡ ਸਮਝ ਕੇ ਇਸ ਦਾ ਖੰਡਨ ਕਰਦੇ ਸਨ ਅਤੇ ਅਮਲੀ ਤੌਰ ਪਰ ਇਸ ਖੰਡਨ ਲਈ ਉਹਨਾਂ ਨੇ ਕਾਂਸ਼ੀ ਜੀ ਨੂੰ ਛੱਡ ਕੇ ਮਗਹਰ ਦੀ

ਚੋਣ ਕੀਤੀ, ਜਿਥੇ ਉਹਨਾਂ ਦਾ ਚੇਲਾ ਨਵਾਬ ਬਿਜਲੀ ਖਾਨ ਪਠਾਨ ਰਹਿੰਦਾ ਸੀ। ਕਾਂਸ਼ੀ ਤੋਂ ਚੱਲਣ ਤੋਂ ਪਹਿਲਾਂ ਕਬੀਰ ਜੀ ਨੇ ਸਭ ਪ੍ਰਗਟ ਕਰ ਦਿਤਾ ਕਿ ਉਹ ਹੁਣ ਜਾ ਰਹੇ ਹਨ ਅਤੇ ਮੁੜ ਵਾਪਸ ਨਹੀਂ ਆਉਣਗੇ।

ਜਦ ਆਪ ਨੇ ਇਸ ਤਰ੍ਹਾਂ ਕਾਂਸ਼ੀ ਤੋਂ ਕੂਚ ਕਰਨ ਦੀ ਤਿਆਰੀ ਮੁਕੰਮਲ ਕਰ ਲਈ ਤਾਂ ਕਾਂਸ਼ੀ ਦੇ ਰਾਜੇ ਸ੍ਰੀ ਬਰਦੇਵ ਸਿੰਘ ਨੇ, ਜੋ ਆਪ ਦਾ ਇਕ ਮੁਖੀ ਚੇਲਾ ਸੀ, ਹੱਥ ਜੋੜ ਕੇ ਬੇਨਤੀ ਕੀਤੀ—'ਗੁਰਦੇਵ ਤੁਸੀਂ ਤਾਂ ਜਾ ਰਹੇ ਹੋ, ਇਹ ਦਸੋ ਕਿ ਤੁਹਾਡੀ ਥਾਂ ਹੁਣ ਮੈਂ ਕਿਸ ਦੀ ਪੂਜਾ ਕੀਤਾ ਕਰਾਂਗਾ।' ਇਸ ਬੇਨਤੀ ਪਰ ਕਬੀਰ ਜੀ ਨੇ ਆਪਣੀਆਂ ਖੜਾਵਾਂ ਤੇ ਤਸਵੀਰ ਰਾਜੇ ਨੂੰ ਦੇ ਦਿਤੀ। ਰਾਜੇ ਨੇ ਇਕ ਮੰਦਰ ਬਣਾ ਕੇ ਇਹ ਚੀਜ਼ਾਂ ਉਸ ਵਿਚ ਸਥਾਪਨ ਕੀਤੀਆਂ ਤੇ ਉਹਨਾਂ ਦੀ ਪੂਜਾ ਹੋਣ ਲਗੀ। ਪਿਛੋਂ ਇਕ ਅਚਾਰੀਆ ਨੇ ਉਸ ਵਿਚ ਕਬੀਰ ਜੀ ਦੇ ਚਰਨਾਂ ਦੇ ਨਿਸ਼ਾਨ ਬਣਾ ਕੇ ਮੰਦਰ ਦਾ ਨਾਮ 'ਕਬੀਰ ਚੌਰ' ਰਖਿਆ।

ਇਸ ਤਰ੍ਹਾਂ ਕਾਂਸ਼ੀ ਜੀ ਦੇ ਰਾਜੇ ਤੇ ਸੰਗਤਾਂ ਦੀ ਤਸੱਲੀ ਕਰਕੇ ਕਬੀਰ ਜੀ ਨੇ ਮਗਹਰ ਦੀ ਤਿਆਰੀ ਕਰ ਲਈ ਅਤੇ ਉਥੇ ਜਾ ਨਿਵਾਸ ਕੀਤਾ। ਕਬੀਰ ਜੀ ਦੀਆਂ ਜੀਵਨੀਆਂ ਲਿਖਣ ਵਾਲੇ ਇਸ ਗੱਲ ਪਰ ਸਹਿਮਤ ਨਹੀਂ ਹਨ ਕਿ ਕਬੀਰ ਜੀ ਮਗਹਰ ਵਿਚ ਕਿਤਨਾ ਚਿਰ ਰਹੇ ਅਤੇ ਕਦ ਜੋਤੀ ਜੋਤ ਸਮਾਏ, ਪ੍ਰੰਤੂ ਉਹਨਾਂ ਦੇ ਮੁਖ ਚੇਲੇ ਸ੍ਰੀ ਧਰਮ ਦਾਸ ਦੀ ਉਕਤ ਗਵਾਹੀ ਤੋਂ ਇਹ ਗੱਲ ਠੀਕ ਸਾਬਤ ਹੁੰਦੀ ਹੈ ਕਿ ਉਹ ਮਘਰ ਸੁਦੀ ਇਕਾਦਸ਼ੀ ੧੫੭੫ ਬਿਕ੍ਰਮੀ ਨੂੰ ਜੋਤੀ ਜੋਤ ਸਮਾਏ।

ਆਪਣੇ ਰਾਮ ਜੀ ਲਈ ਉਹਨਾਂ ਦੇ ਹਿਰਦੇ ਵਿਚ ਕਿਤਨੀ ਸ਼ਰਧਾ ਤੇ ਭਰੋਸਾ ਸੀ, ਇਸ ਦਾ ਪਤਾ ਉਸ ਪ੍ਰਾਰਥਨਾ ਅਰਥਾਤ ਅਰਦਾਸ ਤੋਂ ਲਗਦਾ ਹੈ ਕਿ ਜੋ ਉਹਨਾਂ ਨੇ ਜੀਵਨ ਲੀਲ੍ਹਾ ਸਮਾਪਤ ਕਰਨ ਤੋਂ ਪਹਿਲਾਂ ਕੀਤੀ। ਉਹਨਾਂ ਕਿਹਾ—'ਜਲ ਛਡ ਕੇ ਜਿਸ ਤਰ੍ਹਾਂ ਮੱਛੀ ਦੀ ਹਾਲਤ ਹੁੰਦੀ ਹੈ ਉਹੋ ਹੀ ਬਸ ਮੇਰੀ ਹੋ ਰਹੀ ਹੈ ਇਸ ਲਈ ਹੁਣ ਮੈਂ ਮੁੜ ਆਪਣੇ ਜਲ ਅਰਥਾਤ ਪ੍ਰਮਾਤਮਾ ਪਾਸ ਆਉਂਦਾ ਹਾਂ। ਫੁਰਮਾਇਆ—

ਜਿਉ ਜਲ ਛੋਡਿ ਬਾਹਰਿ ਭਇਓ ਮੀਨਾ ॥
ਪੂਰਬ ਜਨਮ ਹਉ ਤਪ ਕਾ ਹੀਨਾ ॥੧॥
ਅਬ ਕਹੁ ਰਾਮ ਕਵਨ ਗਤਿ ਮੋਰੀ ॥
ਤਜੀ ਲੇ ਬਨਾਰਸ ਮਤਿ ਭਈ ਥੋਰੀ ॥੧॥ ਰਹਾਉ ॥
ਸਗਲ ਜਨਮੁ ਸਿਵ ਪੁਰੀ ਗਵਾਇਆ ॥
ਮਰਤੀ ਬਾਰ ਮਗਹਰਿ ਉਠਿ ਆਇਆ ॥੨॥
ਬਹੁਤੁ ਬਰਸ ਤਪੁ ਕੀਆ ਕਾਸੀ ॥
ਮਰਨੁ ਭਇਆ ਮਗਹਰ ਕੀ ਬਾਸੀ ॥੩॥
ਕਾਸੀ ਮਗਹਰ ਸਮ ਬੀਚਾਰੀ ॥
ਓਛੀ ਭਗਤਿ ਕੈਸੇ ਉਤਰਸਿ ਪਾਰੀ ॥੪॥
ਕਹੁ ਗੁਰ ਗਜ ਸਿਵ ਸਭੁ ਕੋ ਜਾਨੈ ॥
ਮੁਆ ਕਬੀਰੁ ਰਮਤ ਸ੍ਰੀ ਰਾਮੈ ॥੫॥੧੫॥ (ਅੰਗ ੩੨੬)

ਕਬੀਰ ਜੀ ਮਹਾਰਾਜ ਕਾਂਸ਼ੀ ਤੋਂ ਮਗਹਰ ਪੁਜੇ ਤੇ ਆਪਣੇ ਸ਼ਿਸ਼ ਨਵਾਬ ਬਿਜਲੀ ਖਾਨ ਨੂੰ ਦਸਿਆ ਕਿ ਉਹ ਹੁਣ ਇਹ ਦੇਹ ਦਾ ਤਿਆਗ ਕਰਨ ਲਈ ਕਾਂਸ਼ੀ ਤੋਂ ਮਗਹਰ ਆਏ ਹਨ । ਨਵਾਬ ਬਿਜਲੀ ਖਾਨ ਪਠਾਨ ਨੂੰ ਆਪਣੇ ਗੁਰਦੇਵ ਦੇ ਮਗਹਰ ਵਿਚ ਪਧਾਰਨ ਦੀ ਤਾਂ ਬੜੀ ਖੁਸ਼ੀ ਹੋਈ, ਪ੍ਰੰਤੂ ਇਹ ਸੁਣ ਕੇ ਉਹ ਉਦਾਸ ਹੋ ਗਿਆ ਕਿ ਗੁਰਦੇਵ ਸਰੀਰ ਨੂੰ ਤਿਆਗਣ ਦੀ ਤਿਆਰੀ ਵਿਚ ਹਨ । ਕਬੀਰ ਜੀ ਦੀ ਸੇਹਤ ਬੜੀ ਚੰਗੀ ਸੀ । ਉਹਨਾਂ ਦੇ ਚੇਹਰੇ ਤੋਂ ਰੂਹਾਨੀਅਤ ਦੀ ਲਾਲੀ ਤੇ ਨੂਰ ਟਪਕਦਾ ਸੀ ਅਤੇ ਕੋਈ ਨਹੀਂ ਸੀ ਸੋਚ ਸਕਦਾ ਕਿ ਉਹ ਤਿਆਰੇ ਗਜਾਉਣ ਵਾਲੇ ਹਨ, ਪ੍ਰੰਤੂ ਉਹ ਦ੍ਰਿੜ੍ਹਤਾ ਨਾਲ ਆਪਣੇ ਇਸ ਅੰਤਮ ਸਫਰ ਦੀ ਤਿਆਰੀ ਵਿਚ ਲਗੇ ਹੋਏ ਸਨ । ਉਹ ਇਹਨੀਂ ਦਿਨੀਂ ਹਰ ਵੇਲੇ ਪ੍ਰਭੂ ਦੀ ਭਗਤੀ ਵਿਚ ਲੀਨ ਰਹਿੰਦੇ ਅਤੇ ਭਗਤਾਂ ਨੂੰ ਦਰਸ਼ਨ ਦਿੰਦੇ ਹੋਏ ਭੀ ਮਾਲਾ ਫੇਰਦੇ ਤੇ ਰਾਮ ਨਾਮ ਦਾ ਉਚਾਰਨ ਕਰਦੇ ਰਹਿੰਦੇ ਨਵਾਬ ਬਿਜਲੀ ਖਾਨ ਪਠਾਨ ਉਹਨਾਂ ਦੀ ਤਨ ਮਨ ਤੇ ਧਨ ਨਾਲ ਸੇਵਾ ਕਰ ਰਿਹਾ ਸੀ । ਇਸ ਤਰ੍ਹਾਂ ਮਗਹਰ ਵਿਚ ਕਬੀਰ ਜੀ ਦੇ ਦਿਨ ਬੀਤਦੇ ਗਏ ਅਤੇ ਜੋਤੀ ਜੋਤ ਸਮਾਉਣ

ਦਾ ਦਿਹਾੜਾ ਆਣ ਪੁਜਿਆ ਕਬੀਰ ਜੀ ਇਕਾਦਸ਼ੀ ਵਾਲੇ ਦਿਨ ਤੀਜੇ ਪਹਿਰ ਦੇ ਸਮੇਂ ਉਠੇ, ਇਸ਼ਨਾਨ ਆਦਿ ਕੀਤਾ ਤੇ ਪੂਜਾ ਪਾਠ ਤੋਂ ਵੇਹਲਿਆਂ ਹੋ ਕੇ ਆਪਣੇ ਪ੍ਰੇਮੀਆਂ ਨੂੰ ਇਕੱਠਾ ਕਰ ਲਿਆ। ਹੁਕਮ ਕੀਤਾ ਕਿ ਕੰਵਲ ਦੇ ਫੁਲ ਅਤੇ ਦੋ ਚਾਦਰਾਂ ਲੈ ਆਓ ! ਹੁਕਮ ਦੀ ਪਾਲਣਾ ਹੋਈ ਤੇ ਸਭ ਨੂੰ ਰਾਮ ਜਪਣ ਦੀ ਪੱਕੀ ਕਰਦੇ ਹੋਏ ਆਪ ਉਸ ਕਮਰੇ ਵਿਚ ਚਲੇ ਗਏ ਕਿ ਜਿਸ ਵਿਚ ਠਹਿਰੇ ਹੋਏ ਸਨ। ਉਸ ਕਮਰੇ ਵਿਚ ਉਹਨਾਂ ਦੇ ਨੇਮੀ ਭੀ ਉਹਨਾਂ ਦੇ ਨਾਲ ਗਏ। ਕਬੀਰ ਜੀ ਨੇ ਇਕ ਚਾਦਰ ਹੇਠਾਂ ਵਿਛਾਈ ਤੇ ਉਸ ਪਰ ਲੇਟ ਗਏ ਅਤੇ ਦੂਸਰੀ ਉਪਰ ਲੈ ਲਈ। ਫੇਰ ਆਪਣੇ ਪ੍ਰੇਮੀਆਂ ਤੋਂ ਆਖਰੀ ਵਿਦਾਇਗੀ ਲਈ ਤੇ ਹੁਕਮ ਕੀਤਾ ਕਿ ਇਸ ਕਮਰੇ ਦਾ ਦਰਵਾਜ਼ਾ ਬੰਦ ਕਰ ਦਿਓ ਅਸੀਂ ਹੁਣ ਆਖਰੀ ਸਫਰ ਪਰ ਜਾ ਰਹੇ ਹਾਂ ਤੇ ਇਸ ਵਿਚ ਕੋਈ ਵਿਘਨ ਨਹੀਂ ਪੈਣਾ ਚਾਹੀਦਾ। ਠੀਕ ਦੁਪਹਿਰ ਨੂੰ ਦਰਵਾਜ਼ਾ ਖੋਲ੍ਹ ਲੈਣਾ, ਅਸਾਡੀ ਜੀਵਨ ਯਾਤਰਾ ਸਮਾਪਤ ਹੋ ਚੁਕੀ ਹੋਵੇਗੀ। ਸਭ ਚੇਲਿਆਂ ਅਤੇ ਪ੍ਰੇਮੀਆਂ ਨੇ ਹੁਕਮ ਦੀ ਪਾਲਣਾ ਕੀਤੀ। ਸਾਰੇ ਅੰਤਮ ਵਿਦਾਇਗੀ ਲੈ ਕੇ ਬਾਹਰ ਆ ਗਏ ਅਤੇ ਨਵਾਬ ਬਿਜਲੀ ਖਾਨ ਪਠਾਨ ਨੇ ਆਪਣੇ ਹੱਥਾਂ ਨਾਲ ਦਰਵਾਜ਼ਾ ਬਾਹਰੋਂ ਬੰਦ ਕਰ ਦਿਤਾ। ਸਾਰੇ ਮੁੜ ਦਰਵਾਜ਼ਾ ਖੁਲ੍ਹਣ ਦੀ ਉਡੀਕ ਵਿਚ ਬਾਹਰ ਹੀ ਬੈਠ ਗਏ ਅਤੇ ਉਸ ਸਮੇਂ ਦੀ ਉਡੀਕ ਕਰਨ ਲਗੇ ਕਿ ਜਿਹੜਾ ਕਬੀਰ ਜੀ ਨੇ ਫੁਰਮਾਇਆ ਸੀ। ਆਖਰ ਉਡੀਕ ਦਾ ਸਮਾਂ ਖਤਮ ਹੋਇਆ ਅਤੇ ਸਿਖਰ ਦੁਪਹਿਰ ਦਾ ਸੂਰਜ ਸਿਰ ਪਰ ਆ ਗਿਆ। ਦਰਵਾਜ਼ਾ ਖੋਹਲਣ ਦੀਆਂ ਤਿਆਰੀਆਂ ਹੋਣ ਲੱਗੀਆਂ, ਪ੍ਰੰਤੂ ਦਰਵਾਜ਼ਾ ਖੁਲ੍ਹਣ ਤੋਂ ਪਹਿਲਾਂ ਹੀ ਤਲਵਾਰਾਂ ਮਿਆਨਾਂ ਵਿਚੋਂ ਨਿਕਲ ਆਈਆਂ ਅਤੇ ਇਉਂ ਜਾਪਣ ਲਗਾ ਕਿ ਬਸ ਹੁਣ ਮਗਹਰ ਦੀ ਧਰਤੀ ਪਰ ਲਹੂ ਦੇ ਦਰਿਆ ਵਗਣ ਲਗ ਪੈਣਗੇ।

## ਹਿੰਦੂਆਂ ਤੇ ਮੁਸਲਮਾਨਾਂ ਵਿਚ ਟੱਕਰ

ਕਬੀਰ ਜੀ ਦੀ ਅੰਤਮ ਯਾਤਰਾ ਦੀ ਚਰਚਾ ਕਿਉਂਕਿ ਉਹਨਾਂ ਦੇ ਚੇਲਿਆਂ

ਤੇ ਪ੍ਰੇਮੀਆਂ ਵਿਚ ਦੂਰ ਦੂਰ ਤਕ ਪੁਜ ਗਈ ਸੀ, ਇਸ ਲਈ ਭਾਰੀ ਗਿਣਤੀ ਵਿਚ ਲੋਕ ਇਕੱਠੇ ਹੋਏ ਸਨ ਜਿਨ੍ਹਾਂ ਵਿਚ ਮੁਸਲਮਾਨ ਭੀ ਸਨ ਤੇ ਹਿੰਦੂ ਭੀ। ਇਹਨਾਂ ਵਿਚ ਮੁਸਲਮਾਨਾਂ ਦਾ ਲੀਡਰ ਨਵਾਬ ਬਿਜਲੀ ਖਾਨ ਪਠਾਨ ਸੀ ਤੇ ਹਿੰਦੂਆਂ ਦਾ ਕਾਂਸ਼ੀ ਦਾ ਰਾਜਾ ਬਰਦੇਵ ਸਿੰਘ। ਜਦ ਦੁਪਹਿਰ ਹੋ ਗਈ ਤੇ ਦਰਵਾਜ਼ਾ ਖੋਲ੍ਹਣ ਦਾ ਸਮਾਂ ਆਇਆ ਤਾਂ ਨਵਾਬ ਬਿਜਲੀ ਖਾਨ ਪਠਾਨ ਨੇ ਕਿਹਾ—'ਹਿੰਦੂ ਇਕ ਪਾਸੇ ਹੋ ਕੇ ਖੜੇ ਹੋ ਜਾਣ। ਕਬੀਰ ਜੀ ਮੁਸਲਮਾਨ ਸਨ, ਇਸ ਲਈ ਅਸੀਂ ਉਹਨਾਂ ਦੀ ਲਾਸ਼ ਨੂੰ ਇਸਲਾਮੀ ਅਕੀਦੇ ਅਨੁਸਾਰ ਕਬਰ ਵਿਚ ਉਤਾਰਨ ਦਾ ਪ੍ਰਬੰਧ ਕਰਦੇ ਹਾਂ।

ਨਵਾਬ ਬਿਜਲੀ ਖਾਨ ਦੀ ਇਹ ਗੱਲ ਸੁਣਕੇ ਕਾਂਸ਼ੀ ਦੇ ਰਾਜੇ ਬਰਦੇਵ ਸਿੰਘ ਨੂੰ ਕ੍ਰੋਧ ਆ ਗਿਆ। ਉਸ ਨੇ ਕਿਹਾ—'ਕੌਣ ਕਹਿੰਦਾ ਹੈ ਕਬੀਰ ਜੀ ਮੁਸਲਮਾਨ ਹਨ, ਉਹ ਸ੍ਰੀ ਰਾਮਾਨੰਦ ਜੀ ਦੇ ਚੇਲੇ ਸਨ ਤੇ ਹਿੰਦੂ ਸਨ। ਜਨਮ ਦੇ ਮੁਸਲਮਾਨ ਸਨ ਤਾਂ ਕੀ ਹੋਇਆ। ਜੀਵਨ ਉਹਨਾਂ ਨੇ ਹਿੰਦੂ ਬਣ ਕੇ ਗੁਜ਼ਾਰਿਆ ਹੈ, ਇਸ ਲਈ ਅਸੀਂ ਹਿੰਦੂ ਰੀਤੀ ਅਨੁਸਾਰ ਹੀ ਉਹਨਾਂ ਦਾ ਆਖਰੀ ਸੰਸਕਾਰ ਕਰਾਂਗੇ।'

'ਇਹ ਨਹੀਂ ਹੋ ਸਕਦਾ।' ਨਵਾਬ ਬਿਜਲੀ ਖਾਨ ਨੇ ਲਲਕਾਰਿਆ।

'ਇਹੋ ਹੋਵੇਗਾ।' ਕਾਂਸ਼ੀ ਦੇ ਰਾਜਪੂਤ ਰਾਜੇ ਨੇ ਲਲਕਾਰ ਮੋੜੀ।

'ਤਦ ਤਾਂ ਫੈਸਲਾ ਤਲਵਾਰ ਨਾਲ ਹੀ ਹੋਵੇਗਾ।' ਤਲਵਾਰ ਦੇ ਕਬਜੇ ਪਰ ਹੱਥ ਰਖਦੇ ਹੋਏ ਬਿਜਲੀ ਖਾਨ ਨੇ ਗੱਜਕੇ ਕਿਹਾ।

'ਅਸੀ ਚੂੜੀਆਂ ਨਹੀਂ ਪਾਈਆਂ ਹੋਈਆਂ, ਨਿੱਤਰ ਆਓ ਮੈਦਾਨ ਵਿਚ।' ਰਾਜਾ ਬਰਦੇਵ ਸਿੰਘ ਨੇ ਤਲਵਾਰ ਮਿਆਨ ਵਿਚੋਂ ਕੱਢ ਲਈ ਤੇ ਨਾਲ ਹੀ ਉਸ ਦੇ ਨਾਲ ਆਏ ਹੋਏ ਫੌਜੀ ਦਸਤੇ ਨੇ ਵੀ। ਦੂਜੇ ਪਾਸੇ ਨਵਾਬ ਬਿਜਲੀ ਖਾਨ ਤੇ ਉਸ ਦੇ ਪਠਾਨ ਸਾਥੀਆਂ ਦੀਆਂ ਤਲਵਾਰਾਂ ਭੀ ਮਿਆਨਾਂ ਤੋਂ ਬਾਹਰ ਆ ਕੇ ਬਿਜਲੀ ਵਾਂਗ ਚਮਕਣ ਲਗ ਪਈਆਂ। ਪੈਂਤੜੇ ਬੰਨ੍ਹਕੇ ਦੋਵੇਂ ਧਿਰਾਂ ਕਬੀਰ ਜੀ ਦੀ ਲਾਸ਼ ਲਈ ਜੰਗ ਮਾਰਨ ਲਈ ਅਗੇ ਵਧਣ ਲਗੀਆਂ। ਉਸ ਕਬੀਰ ਜੀ ਦੀ ਲਾਸ਼ ਲਈ ਹਿੰਦੂ ਮੁਸਲਮਾਨ ਮਰਨ ਮਾਰਨ ਲਈ ਤਿਆਰ ਹੋ ਗਏ ਕਿ

ਜੋ ਜੀਵਨ ਭਰ ਦੋਹਾਂ ਦੇ ਮਜ਼੍ਹਬਾਂ ਪਖੰਡਾਂ ਦਾ ਖੰਡਨ ਕਰਦੇ ਹੋਏ ਲੋਕਾਂ ਨੂੰ ਭਰਾਵਾਂ ਵਾਂਗ ਮਿਲਕੇ ਰਹਿਣ ਦਾ ਉਪਦੇਸ਼ ਦਿੰਦੇ ਰਹੇ। ਮਨੁਖ-ਜਾਤੀ ਨੂੰ ਪ੍ਰੇਮ ਦਾ ਪੈਗਾਮ ਦੇਣ ਵਾਲੀ ਆਤਮਾ ਦੇ ਖਾਲੀ ਪਿੰਜਰੇ ਲਈ ਖ਼ੂਨ ਦੀਆਂ ਨਦੀਆਂ ਬਹਾਉਣ ਦੀ ਤਿਆਰੀ ਜਾਂ ਮੁਕੰਮਲ ਹੋ ਗਈ ਤੇ ਲਹੂ ਪੀਣੀਆਂ ਤਲਵਾਰਾਂ ਜਦ ਮਿਆਨਾਂ ਤੋਂ ਬਾਹਰ ਆ ਕੇ ਸੱਪਣੀਆਂ ਵਾਂਗ ਫੁੰਕਾਰਨ ਲਗ ਪਈਆਂ ਤਾਂ ਉਸ ਕਮਰੇ ਵਿਚ ਕਬੀਰ ਜੀ ਦੀ ਅਵਾਜ਼ ਸੁਣਾਈ ਦੇਣ ਲਗ ਪਈ, ਜਿਸਨੂੰ ਸੁਣਦਿਆਂ ਹੀ ਤਲਵਾਰਾਂ ਮੁੜ ਮਿਆਨਾਂ ਵਿਚ ਚਲੀਆਂ ਗਈਆਂ। ਵਾਰ ਕਰਨ ਲਈ ਉਠੀਆਂ ਹੋਈਆਂ ਡਾਂਗਾਂ ਤੇ ਤਾਣੇ ਹੋਏ ਬਰਛੇ ਸ਼ਾਂਤੀ ਨਾਲ ਧਰਤੀ ਪਰ ਆਣ ਟਿਕੇ। ਕਬੀਰ ਜੀ ਵਾਲੇ ਕਮਰੇ ਵਿਚੋਂ ਅਵਾਜ਼ ਇਉਂ ਆ ਰਹੀ ਸੀ—

*'ਹਿੰਦੂ ਕਹੇਂ ਹਮ ਲੇ ਜਾਰੋਂ, ਤੁਰਕ ਕਹੇਂ ਹਮਾਰੋ ਪੀਰ ॥*
*ਆਪਸ ਮੇਂ ਦੋਨੋਂ ਮਿਲ ਝਗੜੇ ਡਾਢੋ ਦੇਖਹਿ ਹੰਸ ਕਬੀਰ ॥'*

ਸਾਰੇ ਹੈਰਾਨ ਹੋ ਕੇ ਉਸ ਕਮਰੇ ਵਲ ਵੇਖਣ ਲਗ ਪਏ। ਸਾਰਿਆਂ ਸਮਝਿਆ ਕਿ ਕਬੀਰ ਜੀ ਮਰੇ ਨਹੀਂ। ਇਸ ਲਈ ਉਹਨਾਂ ਦੀ ਲਾਸ਼ ਲਈ ਲੜਨ ਝਗੜਨ ਦਾ ਸਵਾਲ ਹੀ ਕਿਉਂ ਪੈਦਾ ਹੋਵੇ। ਸਭ ਸ਼ਾਂਤ ਹੋ ਗਏ। ਝਟ ਹੀ ਪਿਛੋਂ ਦੂਸਰੀ ਅਵਾਜ਼ ਆਈ—'ਭਾਈ ਦਰਵਾਜ਼ਾ ਖੋਹਲ ਲਓ, ਐਵੇਂ ਹੀ ਨਾ ਲੜ ਮਰਨਾ।' ਫੁਰਮਾਇਆ ਸੀ—

'ਤੁਮ ਖੋਲ੍ਹੋ ਪਰਦਾ ਹੈ ਨਹੀਂ ਮੁਰਦਾ ਜੁਧ ਮਿਥਿਆ ਤੁਮ ਕਰ ਡਾਰੋ।'

ਸਭ ਨੇ ਇਹ ਅਵਾਜ਼ ਸੁਣੀ। ਜਿਸ ਦਵਾਰਾ ਸਾਫ ਸਾਫ ਦਸਿਆ ਜਾ ਰਿਹਾ ਸੀ ਕਿ ਐਵੇਂ ਲੜਾਈ ਕਰ ਰਹੇ ਹੋ, ਦਰਵਾਜ਼ਾ ਖੋਹਲ ਕੇ ਵੇਖ ਲਓ। ਏਥੇ ਤਾਂ ਮੁਰਦਾ ਕੋਈ ਹੈ ਹੀ ਨਹੀਂ। ਇਹ ਅਵਾਜ ਸੁਣਕੇ ਨਵਾਬ ਬਿਜਲੀ ਖਾਨ ਤੇ ਰਾਜਾ ਬਰਦੇਵ ਸਿੰਘ ਨੂੰ ਜਿਸ ਦਾ ਨਾਮ ਕਿਤੇ ਕਿਤੇ ਬੀਰ ਸਿੰਘ ਭੀ ਲਿਖਿਆ ਗਿਆ ਹੈ, ਆਪਣੀ-ਆਪਣੀ ਗਲਤੀ ਦਾ ਅਨੁਭਵ ਹੋਇਆ। ਉਹਨਾਂ ਨੇ ਤਲਵਾਰਾਂ ਧਰਤੀ ਤੇ ਸੁਟ ਦਿਤੀਆਂ ਤੇ ਫੈਸਲਾ ਕੀਤਾ ਕਿ ਚਲੋ ਦਰਵਾਜ਼ਾ ਖੋਹਲ ਕੇ ਵੇਖੀਏ। ਦਰਵਾਜ਼ਾ ਖੋਹਲ ਕੇ ਦੋਹਾਂ ਪਾਸਿਆਂ ਦੇ ਪੰਜ ਪੰਜ ਆਦਮੀ ਅੰਦਰ

ਗਏ ਅਤੇ ਇਹ ਵੇਖਕੇ ਹੈਰਾਨ ਰਹਿ ਗਏ ਕਿ ਫਰਸ਼ ਪਰ ਇਕ ਦੂਜੇ ਦੇ ਉਪਰ ਦੋ ਚਾਦਰਾਂ ਵਿਛੀਆਂ ਹੋਈਆਂ ਹਨ ਤੇ ਵਿਚ ਕੁਝ ਵੀ ਨਹੀਂ ਹੈ। ਨਵਾਬ ਬਿਜਲੀ ਖਾਨ ਨੇ ਅਗੇ ਵਧਕੇ ਉਪਰਲੀ ਚਾਦਰ ਚੁਕੀ ਤਾਂ ਹੇਠਲੀ ਚਾਦਰ ਕੰਵਲ ਫੁਲਾਂ ਨਾਲ ਭਰੀ ਪਈ ਸੀ ਤੇ ਕੰਵਲ ਫੁਲ ਭੀ ਹਾਲਾਂ ਬਿਲਕੁਲ ਤਾਜ਼ੇ ਸਨ। ਜਿਸ ਤਰ੍ਹਾਂ ਹੁਣੇ ਹੀ ਤੋੜਕੇ ਵਿਛਾਏ ਹੋਣ ਇਹ ਵੇਖਕੇ ਦੋਹਾਂ ਨੂੰ ਗਿਆਨ ਹੋ ਗਿਆ ਕਿ ਸਾਰੀ ਮਨੁਖ ਜਾਤੀ ਨੂੰ ਇਕ ਕਰਨ ਦੇ ਖਿਆਲ ਦੇਣ ਵਾਲਾ ਮਹਾਂ ਪੁਰਖ ਕਦੇ ਜੰਗ ਤੇ ਖੂਨ ਖਰਾਬੇ ਦਾ ਕਾਰਨ ਨਹੀਂ ਬਣ ਸਕਦਾ। ਮਜ਼੍ਹਬਾਂ ਦੇ ਬਖੇੜਿਆਂ ਤੋਂ ਉਹ ਜੀਵਨ ਭਰ ਹੀ ਉਚਾ ਨਹੀਂ ਰਿਹਾ, ਸਗੋਂ ਇਸ ਜੀਵਨ ਯਾਤਰਾ ਨੂੰ ਸਮਾਪਤ ਭੀ ਉੱਚਾ ਰਹਿ ਕੇ ਹੀ ਕੀਤਾ ਹੈ। ਇਸ ਗਿਆਨ ਨਾਲ ਰਾਜਾ ਬਰਦੇਵ ਸਿੰਘ ਤੇ ਬਿਜਲੀ ਖਾਨ ਨਵਾਬ ਦੋਵੇਂ ਹੀ ਬੜੇ ਸ਼ਰਮਿੰਦੇ ਹੋਏ ਕਿ ਉਹ ਕੀ ਕਰਨ ਲਗੇ ਸਨ। ਗੁਰਭਾਈ ਹੋ ਕੇ ਉਹ ਇਕ ਦੂਜੇ ਦਾ ਲਹੂ ਡੋਹਲਣ ਵਾਲਾ ਉਹ ਪਾਪ ਕਰਨ ਲਗੇ ਸਨ ਕਿ ਜੋ ਕਿਧਰੇ ਭੀ ਬਖਸ਼ਿਆ ਨਾ ਜਾਂਦਾ, ਪ੍ਰੰਤੂ ਦੋਹਾਂ ਦਾ ਸਾਂਝਾ ਗੁਰਦੇਵ ਕਬੀਰ ਜੋਤੀ ਜੋਤ ਸਮਾ ਕੇ ਉਹਨਾਂ ਨੂੰ ਇਸ ਮਹਾਨ ਪਾਪ ਤੋਂ ਬਚਾ ਗਿਆ। ਦੋਹਾਂ ਨੇ ਆਪਸ ਵਿਚ ਦੀ ਜਫੀਆਂ ਪਾ ਕੇ ਇਸ ਗਲਤੀ ਦੀ ਤਲਾਫੀ ਕਰ ਲਈ ਪ੍ਰਸਪਰ ਸਲਾਹ ਮਸ਼ਵਰੇ ਨਾਲ ਅਧੇ ਅਧੇ ਫੁਲ ਦੋਹਾਂ ਚਾਦਰਾਂ ਵਿਚ ਪਾ ਕੇ ਬੰਨ੍ਹੇ ਗਏ। ਇਕ ਚਾਦਰ ਰਾਜਾ ਬਰਦੇਵ ਸਿੰਘ ਨੇ ਲੈ ਲਈ ਤੇ ਇਕ ਨਵਾਬ ਬਿਜਲੀ ਖਾਨ ਨੇ। ਨਵਾਬ ਬਿਜਲੀ ਖਾਨ ਨੇ ਮਗਹਰ ਵਿਚ ਉਸੇ ਕਮਰੇ ਵਿਚ ਕਬਰ ਖੋਦ ਕੇ ਫੁੱਲਾਂ ਸਮੇਤ ਉਹ ਚਾਦਰ ਇਸਲਾਮੀ ਅਕੀਦੇ ਅਨੁਸਾਰ ਦਫਨ ਕਰ ਦਿਤੀ ਕਿ ਕਬੀਰ ਜੀ ਮਹਾਰਾਜ ਜਿਸ ਵਿਚ ਜੋਤੀ ਜੋਤ ਸਮਾਏ ਸਨ ਅਤੇ ਉਸ ਪਰ ਇਕ ਸਮਾਧੀ ਦੀ ਉਸਾਰੀ ਸ਼ੁਰੂ ਕਰਾ ਦਿਤੀ ਜੋ ਥੋੜੇ ਹੀ ਦਿਨਾਂ ਪਿਛੋਂ ਬਣ ਕੇ ਤਿਆਰ ਹੋ ਗਈ। ਦੂਜੇ ਪਾਸੇ ਕਾਂਸ਼ੀ ਦਾ ਰਾਜਾ ਬਰਦੇਵ ਸਿੰਘ ਉਹ ਚਾਦਰ ਤੇ ਫੁਲ ਲੈ ਕੇ ਕਾਂਸ਼ੀ ਵਾਪਸ ਆ ਗਏ ਅਤੇ ਉਥੇ ਉਹਨਾਂ ਉਹ ਮੰਦਰ ਤਿਆਰ ਕੀਤਾ ਕਿ ਜੋ ਹੁਣ 'ਕਬੀਰ ਚੌਰਾ' ਦੇ ਨਾਮ ਨਾਲ ਪ੍ਰਸਿਧ ਹੈ।

